# ਸ੍ਰੀ ਅਕਾਲ ਤਖ਼ਤ ਸਾਹਿਬ

ਧਰਮ ਯੁੱਧ ਮੋਰਚਾ

ਅਤੇ

## ਅਪ੍ਰੇਸ਼ਨ ਬਲਿਊ ਸਟਾਰ

ਭਾਗ ਦੂਜਾ

ਸੁਖਦਿਆਲ ਸਿੰਘ

ਪੰਜਾਬ ਇਤਿਹਾਸ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ ਪਟਿਆਲਾ

Digitized by Panjab Digital Library | www.panjabdigilib.org

# ਸ੍ਰੀ ਅਕਾਲ ਤਖ਼ਤ ਸਾਹਿਬ

## [ਧਰਮਯੁੱਧ ਮੋਰਚਾ ਅਤੇ ਅਪ੍ਰੇਸ਼ਨ ਬਲਿਊ ਸਟਾਰ]

### ਭਾਗ ਦੂਜਾ

19. 12. 87



ਸੁਖਦਿਆਲ ਸਿੰਘ



ਪੰਜਾਬ ਇਤਿਹਾਸ ਅਧਿਅਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ।

Digitized by Panjab Digital Library | www.panjabdigilib.org

# ਸ੍ਰੀ ਅਕਾਲ ਤਖ਼ਤ ਸਾਹਿਬ

## [ਧਰਮਯੁੱਧ ਮੋਰਚਾ ਅਤੇ ਅਪ੍ਰੇਸ਼ਨ ਬਲਿਊ ਸਟਾਰ]

### ਭਾਗ ਦੂਜਾ



ਸੁਖਦਿਆਲ ਸਿੰਘ



ਪੰਜਾਬ ਇਤਿਹਾਸ ਅਧਿਅਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ।

Digitized by Panjab Digital Library | www.panjabdigilib.org

© ਸੁਖਦਿਆਲ ਸਿੰਘ
ਪੰਜਾਬ ਇਤਿਹਾਸ ਅਧਿਅਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ ।



ਪਹਿਲੀ ਵਾਰ; ਅਪ੍ਰੈਲ 1987
ਪੰਜ ਸੌ ਕਾਪੀਆਂ



ਲੇਖਕ, ਪ੍ਰਕਾਸ਼ਕ ਅਤੇ ਮੁਦ੍ਰਿਕ :
**ਸੁਖਦਿਆਲ ਸਿੰਘ**
ਪੰਜਾਬ ਇਤਿਹਾਸ ਅਧਿਅਨ ਵਿਭਾਗ,
ਪੰਜਾਬੀ ਯੂਨੀਵਰਸਿਟੀ,
ਪਟਿਆਲਾ-147002

Digitized by Panjab Digital Library | www.panjabdigilib.org

# ਤਤਕਰਾ



Digitized by Panjab Digital Library | www.panjabdigilib.org

Digitized by Panjab Digital Library | www.panjabdigilib.org

## ਸਮਰਪਤ

ਸਿੰਘ ਸਾਹਿਬ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੂੰ

ਜਿਨ੍ਹਾਂ ਨੇ ਆਪਣੇ ਮੁੱਠੀ ਭਰ ਸਿੰਘਾਂ ਨਾਲ

ਹਿੰਦੂ ਸਾਮਰਾਜ ਦੀ ਸੈਨਾ ਦੀਆਂ

ਗੋਡੀਆਂ ਲੁਆ

ਦਿਤੀਆਂ ।

Digitized by Panjab Digital Library | www.panjabdigilib.org

ਇਸੇ ਹੀ ਲੇਖਕ ਦੀਆਂ ਹੋਰ ਪੁਸਤਕਾਂ :

1. ਸ੍ਰੀ ਅਕਾਲ ਤਖ਼ਤ ਸਾਹਿਬ 1606—1982 ਈ.

**(ਇਕ ਵਿਸ਼ਲੇਸ਼ਣਾਤਮਕ ਅਧਿਅਨ)**

ਭਾਗ ਪਹਿਲਾ

ਇਹ ਪੁਸਤਕ ਇਕ ਇਤਿਹਾਸਕ ਅਧਿਅਨ ਹੈ। ਇਸ ਨੂੰ ਲੇਖਕ ਨੇ ਮੁਢਲੇ ਇਤਿਹਾਸਕ ਸੋਮਿਆਂ ਦੇ ਆਧਾਰ 'ਤੇ ਲਿਖਿਆ ਹੈ। ਇਤਿਹਾਸਕ ਖੋਜ 'ਤੇ ਆਧਾਰਤ ਇਹ ਆਪਣੀ ਕਿਸਮ ਦੀ ਪਹਿਲੀ ਪੁਸਤਕ ਹੈ। ਇਸ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਤੋਂ ਲੈ ਕੇ 1982 ਈ. ਤਕ ਦੇ ਹਾਲਾਤ ਦਰਜ ਹਨ। ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਕਿਉਂ ਸਥਾਪਤ ਕੀਤਾ ਗਿਆ? ਇਸ ਦਾ ਸਿੱਖ ਇਤਿਹਾਸ ਵਿਚ ਕੀ ਯੋਗਦਾਨ ਰਿਹਾ ਹੈ? ਇਸ ਨੇ ਸਿੱਖ ਰਾਜਨੀਤੀ ਨੂੰ ਕਿਸ ਤਰ੍ਹਾਂ ਸੇਧ ਦਿਤੀ ਹੈ? ਆਦਿ, ਇਸ ਪੁਸਤਕ ਦੇ ਕੁਝ ਚੋਣਵੇਂ ਪੱਖ ਹਨ।

2. ਖ਼ਾਲਸਾ ਪ੍ਰਭੂਸਤਾ ਸਿਧਾਂਤ :

ਇਹ ਪੁਸਤਕ ਇਤਿਹਾਸਕ ਤੱਥਾਂ ਦੇ ਆਧਾਰ 'ਤੇ ਇਕ ਸਿਧਾਂਤਕ ਰਚਨਾ ਹੈ। ਖ਼ਾਲਸੇ ਦੀ ਰਾਜਨੀਤੀ ਦੇ ਕੀ ਆਧਾਰ ਹਨ; ਕੀ ਸਿਧਾਂਤ ਹਨ; ਕੀ ਸੰਸਥਾਵਾਂ ਹਨ? ਇਨ੍ਹਾਂ ਪੱਖਾਂ ਦਾ ਇਕ ਵਿਸਥਾਰ ਪੂਰਵਕ ਵਰਨਣ ਹੈ। ਉਪਰੋਕਤ ਪੱਖਾਂ ਨੂੰ 'ਗੁਰਮਤਾ', 'ਸ੍ਰੀ ਅਕਾਲ ਤਖ਼ਤ ਸਾਹਿਬ' ਅਤੇ 'ਮੀਰੀ-ਪੀਰੀ ਦਾ ਸਿਧਾਂਤ' ਦੇ ਵਖ ਵਖ ਲੇਖਾਂ ਵਿਚ ਸਪਸ਼ਟ ਕੀਤਾ ਗਿਆ ਹੈ। ਖ਼ਾਲਸੇ ਦੀ ਰਾਜਨੀਤੀ ਜਦੋਂ ਵੀ ਉਤਰੋਕਤ ਸਿਧਾਂਤਾਂ 'ਤੇ ਆਧਾਰਤ ਰਹੀ ਹੈ, ਇਸ ਨੂੰ ਸਫਲਤਾ ਹੀ ਸਫਲਤਾ ਮਿਲੀ ਹੈ ਪਰ ਜਦੋਂ ਖ਼ਾਲਸੇ ਦੀ ਰਾਜਨੀਤੀ ਇਨ੍ਹਾਂ ਤੋਂ ਪਰੇ ਗਈ ਹੈ ਤਾਂ ਇਸ ਨੂੰ ਅਸਫਲਤਾ ਦਾ ਹੀ ਮੂੰਹ ਦੇਖਣਾ ਪਿਆ ਹੈ।

3. ਖ਼ਾਲਸਾ ਪੰਥ ਦੇ ਪੰਜ ਤਖ਼ਤ :

(ਵਰਤਮਾਨ ਅਤੇ ਪਿਛੋਕੜ)

ਇਸ ਪੁਸਤਕ ਵਿਚ ਖ਼ਾਲਸੇ ਦੇ ਪੰਜਾਂ ਤਖ਼ਤਾਂ ਬਾਰੇ ਵਿਸਥਾਰ ਪੂਰਵਕ ਚਾਨਣਾ ਪਾਇਆ ਗਿਆ ਹੈ। ਪੰਜਾਂ ਤਖ਼ਤਾਂ ਦੀ ਸਥਾਪਨਾ, ਇਤਿਹਾਸ ਵਿਚ ਇਨ੍ਹਾਂ ਦਾ ਯੋਗਦਾਨ ਅਤੇ ਵਰਤਮਾਨ ਪ੍ਰਬੰਧ ਬਾਰੇ ਦੀਰਘ ਅਧਿਅਨ ਕੀਤਾ ਗਿਆ ਹੈ।



Digitized by Panjab Digital Library | www.panjabdigilib.org

## ਧੰਨਵਾਦ

ਸਰਦਾਰ ਤਾਰਾ ਸਿੰਘ ਜੀ ਟਿਵਾਣਾ, ਪੰਜਾਬ ਇਤਿਹਾਸ ਅਧਿਅਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦਾ, ਜਿਨ੍ਹਾਂ ਨੇ ਆਪਣੇ ਦਫ਼ਤਰੀ ਸਮੇਂ ਤੋਂ ਬਾਦ ਆਪਣੇ ਅਤੀ ਰੁਝੇਵਿਆਂ ਭਰੇ ਜੀਵਨ ਵਿਚੋਂ ਸਮਾਂ ਕਢ ਕੇ ਪੁਸਤਕ ਦੀ ਸ਼ੈਲੀ ਨੂੰ ਸੰਵਾਰਿਆ ਅਤੇ ਪਰੂਫ ਪੜ੍ਹਨ ਵਿਚ ਤਨੋ-ਮਨੋ ਸਹਾਇਤਾ ਕੀਤੀ ਹੈ। ਇਨ੍ਹਾਂ ਦੇ ਸਹਿਯੋਗ ਤੋਂ ਬਿਨਾਂ ਇਸ ਪੁਸਤਕ ਦੀ ਵਰਤਮਾਨ ਦਿੱਖ ਬਣਨੀ ਬਹੁਤ ਮੁਸ਼ਕਲ ਸੀ। ਉਨ੍ਹਾਂ ਅਨੇਕਾਂ ਦੋਸਤਾਂ ਮਿੱਤਰਾਂ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਇਸ ਵਿਸ਼ੇ 'ਤੇ ਲਿਖਣ ਲਈ ਪ੍ਰੇਰਿਆ ਅਤੇ ਇਖ਼ਲਾਕੀ ਮਦਦ ਦਿਤੀ ਹੈ।

## ਮੁਆਫ਼ੀਨਾਮਾ

ਪੁਸਤਕ ਵਿਚ ਕਈ ਥਾਈਂ ਵਿਸ਼ੇ ਨਾਲ ਸਬੰਧਤ ਕੁਝ ਅਜਿਹੇ ਪਾਤਰਾਂ ਬਾਰੇ, ਜਿਨ੍ਹਾਂ ਦੇ ਕਿਰਦਾਰ ਨੇ ਸਿੱਖ ਹਿਤਾਂ ਨੂੰ ਸੱਟ ਮਾਰੀ ਹੈ, ਕੁਝ ਅਜਿਹੇ ਗ਼ੈਰ-ਪਾਰਲੀਮਾਨੀ ਸ਼ਬਦਾਂ ਦੀ ਵਰਤੋਂ ਆਪ-ਮੁਹਾਰੇ ਹੀ ਹੋ ਗਈ ਹੈ ਜਿਹੜੇ ਸ਼ਬਦ ਮੇਰੇ ਪਾਠਕਾਂ ਨੂੰ ਕੁਝ ਹੱਦ ਤਕ ਰੜਕਦੇ ਮਹਿਸੂਸ ਹੋਣਗੇ। ਪਰ ਇਥੇ ਲੇਖਕ ਸਾਹਮਣੇ ਮਜਬੂਰੀ ਇਹ ਸੀ ਕਿ ਅਜਿਹੇ ਗ਼ੈਰ-ਪਾਰਲੀਮਾਨੀ ਸ਼ਬਦ ਵਰਤਣ ਤੋਂ ਬਿਨਾਂ ਸਬੰਧਤ ਵਿਅਕਤੀ ਦੇ ਕਿਰਦਾਰ ਨੂੰ ਅਭਿਵਿਅਕਤ ਹੀ ਨਹੀਂ ਸੀ ਕੀਤਾ ਜਾ ਸਕਦਾ। ਇਸ ਲਈ ਅਜਿਹੇ ਸ਼ਬਦਾਂ ਦੀ ਵਰਤੋਂ ਬਾਰੇ ਮੈਂ ਆਪਣੇ ਸਤਿਕਾਰਯੋਗ ਪਾਠਕਾਂ ਪਾਸੋਂ ਬਹੁਤ ਹੀ ਨਿਮਰਤਾ ਸਹਿਤ ਮੁਆਫ਼ੀ ਦਾ ਤਲਬਗਾਰ ਹਾਂ।

## ਅਪੀਲ

ਮੈਂ ਆਪਣੇ ਪਾਠਕਾਂ ਨੂੰ ਬੇਨਤੀ ਕਰਦਾ ਹਾਂ ਕਿ ਪੁਸਤਕ ਦੇ ਪੜ੍ਹਨ ਸਮੇਂ ਜੇ ਕਿਤੇ ਕਿਸੇ ਕਿਸਮ ਦੀ ਕਮੀ ਮਹਿਸੂਸ ਹੋਵੇ ਜਾਂ ਕੋਈ ਪਾਠਕ ਪੁਸਤਕ ਦੇ ਵਿਸ਼ੇ ਬਾਰੇ, ਦਿਤੀ ਗਈ ਜਾਣਕਾਰੀ ਤੋਂ ਬਿਨਾਂ, ਹੋਰ ਵਧੇਰੇ ਜਾਣਕਾਰੀ ਰਖਦਾ ਹੋਵੇ ਤਾਂ ਉਹ ਕਿਰਪਾ ਕਰ ਕੇ ਲੇਖਕ ਨੂੰ ਸੂਚਿਤ ਕਰਨ ਦੀ ਕੋਸ਼ਿਸ਼ ਕਰੇ ਤਾ ਕਿ ਅਗਲੇ ਐਡੀਸ਼ਨ ਵਿਚ ਵਾਧਾ ਕੀਤਾ ਜਾ ਸਕੇ। ਇਸ ਦੇ ਨਾਲ ਹੀ ਪਾਠਕ ਇਸ ਗਲ ਵਲ ਵੀ ਖ਼ਾਸ ਤੌਰ 'ਤੇ ਧਿਆਨ ਦੇਣ ਕਿ ਜੇਕਰ ਕਿਸੇ ਸਜਨ ਪਾਸ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਪੱਤਰ ਜਾਂ ਫ਼ੋਟੋਆਂ ਹੋਣ, ਜਾਂ ਕਿਸੇ ਕਿਸਮ ਦੀ ਕੋਈ ਹੋਰ ਜਾਣਕਾਰੀ ਹੋਵੇ ਤਾਂ ਉਹ ਲੇਖਕ ਨੂੰ ਭੇਜਣ ਦੀ ਮਿਹਰਬਾਨੀ ਕਰੇ। ਭੇਜੀ ਗਈ ਜਾਣਕਾਰੀ, ਫ਼ੋਟੋ ਜਾਂ ਪੱਤਰ ਦੀ ਯੋਗ ਕੀਮਤ ਵੀ ਦਿਤੀ ਜਾ ਸਕਦੀ ਹੈ।

ਸੁਖਦਿਆਲ ਸਿੰਘ



Digitized by Panjab Digital Library | www.panjabdigilib.org

# ਭੂਮਿਕਾ

ਅਕਾਲ ਫੈਡਰੇਸ਼ਨ ਦੇ ਪ੍ਰਧਾਨ ਭਾਈ ਕੰਵਰ ਸਿੰਘ ਅਤੇ ਜਨਰਲ ਸਕੱਤਰ ਭਾਈ ਮਹਿੰਦਰ ਸਿੰਘ ਜੀ ਵਲੋਂ ਦਿਤੀ ਗਈ ਸਹਾਇਤਾ ਨਾਲ ਮਾਰਚ, 1984 ਈ. ਵਿਚ ਮੈਂ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦਾ ਪਹਿਲਾ ਭਾਗ ਪ੍ਰਕਾਸ਼ਤ ਕਰ ਕੇ ਪਾਠਕਾਂ ਲਈ ਪੇਸ਼ ਕੀਤਾ ਸੀ। ਇਸ ਦਾ ਪੂਰਾ ਸਵਾਗਤ ਹੋਇਆ। ਇਸ ਦਾ ਅੰਦਾਜ਼ਾ ਇਸ ਗੱਲ ਤੋਂ ਹੀ ਲਗਾਇਆ ਜਾ ਸਕਦਾ ਹੈ ਕਿ ਹੁਣ ਤਕ ਇਸ ਪੁਸਤਕ ਦੀਆਂ ਦੋ ਐਡੀਸ਼ਨਾਂ ਛਪ ਕੇ ਵਿਕ ਚੁਕੀਆਂ ਹਨ ਅਤੇ ਤੀਜੀ ਐਡੀਸ਼ਨ ਛਪ ਰਹੀ ਹੈ।

ਪਹਿਲਾ ਭਾਗ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਸਥਾਪਨਾ ਤੋਂ ਲੈ ਕੇ 1982 ਈ. ਤਕ ਦਾ ਹੈ। ਹਥਲਾ, ਦੂਜਾ ਭਾਗ 1982 ਈ. ਤੋਂ ਲੈ ਕੇ ਅਜ ਤਕ ਦਾ ਹੈ। ਇਹ ਸਮਾਂ ਐਸਾ ਭਿਆਨਕ ਅਤੇ ਦਿਲ-ਕੰਬਾਊ ਹੈ ਕਿ ਮੈਨੂੰ ਖੁਦ ਵੀ ਭਰੋਸਾ ਨਹੀਂ ਹੈ ਕਿ ਮੈਂ ਇਸ ਸਮੇਂ ਦੇ ਭਿਆਨਕ ਅਤੇ ਦਿਲ-ਕੰਬਾਊ ਸਾਕਿਆਂ ਨੂੰ ਆਪਣੇ ਸ਼ਬਦਾਂ ਵਿਚ ਵਰਨਣ ਕਰ ਵੀ ਸਕਾਂਗਾ ਜਾਂ ਨਹੀਂ। ਇਹ ਸਮਾਂ ਸੰਤ ਜਰਨੈਲ ਸਿੰਘ ਜੀ ਦੇ ਧਰਮਯੁਧ ਮੋਰਚੇ ਦਾ, ਅਪ੍ਰੇਸ਼ਨ ਬਲਿਊ ਸਟਾਰ ਅਤੇ ਇਸ ਪਿਛੋਂ ਵਾਪਰੀਆਂ ਘਟਨਾਵਾਂ ਦਾ ਹੈ। ਧਰਮਯੁੱਧ ਮੋਰਚਾ, ਸ੍ਰੀ ਅਕਾਲ ਤਖ਼ਤ ਸਾਹਿਬ ਤੇ ਹੀ ਕੇਂਦਰਿਤ ਸੀ ਅਤੇ ਇਹੀ ਕਾਰਨ ਸੀ ਕਿ ਭਾਰਤ ਸਰਕਾਰ ਵਲੋਂ ਧਰਮਯੁੱਧ ਮੋਰਚੇ ਨੂੰ ਕੁਚਲਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਤਬਾਹੀ ਕੀਤੀ ਗਈ। ਸੰਤ ਜਰਨੈਲ ਸਿੰਘ ਜੀ ਇਸ ਮੋਰਚੇ ਦੀ ਜਿੰਦ-ਜਾਨ ਸਨ।

ਅਕਾਲੀ ਦਲ ਦੀ ਸਥਾਪਨਾ ਤੋਂ ਲੈ ਕੇ ਧਰਮਯੁੱਧ ਮੋਰਚੇ ਤਕ, ਇਹ ਪਹਿਲਾ ਮੌਕਾ ਸੀ ਕਿ ਸਿੱਖ ਕੌਮ ਦਾ ਇਹ ਮੋਰਚਾ, ਪਹਿਲੇ ਸਭ ਮੋਰਚਿਆਂ ਨੂੰ ਮਾਤ ਪਾ ਕੇ, ਅੰਤਰ-ਰਾਸ਼ਟਰੀ ਪ੍ਰਸਿੱਧੀ ਧਾਰਨ ਕਰ ਗਿਆ ਸੀ ਅਤੇ ਸਿੱਖ ਕੌਮ ਅੰਦਰ ਇਕ ਐਸੀ ਰੂਹ ਫੂਕ ਗਿਆ ਸੀ ਕਿ ਸਿੱਖਾਂ ਦਾ ਬੱਚਾ ਬੱਚਾ ਇਸ ਹਵਨ ਕੁੰਡ ਵਿਚ ਆਪਣੀ ਆਹੂਤੀ ਦੇਣ ਲਈ ਤਿਆਰ ਖੜਾ ਸੀ। ਅਪ੍ਰੇਸ਼ਨ ਬਲਿਊ ਸਟਾਰ ਇਸ ਦਾ ਐਸਾ ਸਿਖਰ (ਅੰਤ ਨਹੀਂ) ਸੀ ਜਿਸ ਨਾਲ ਚਿਰਾਂ ਤੋਂ ਲੋਕਾਂ ਦੇ ਦਿਲਾਂ ਵਿਚ ਵਸ ਚੁਕੀਆਂ ਗ਼ਲਤ ਗੱਲਾਂ ਅਤੇ ਗ਼ਲਤ ਧਾਰਨਾਵਾਂ ਦਾ ਪਰਦਾ ਫਾਸ਼ ਹੋ ਗਿਆ ਸੀ। ਗ਼ਲਤ ਗੱਲਾਂ ਅਤੇ ਧਾਰਨਾਵਾਂ ਦਾ ਪਰਦਾ ਫਾਸ਼ ਕਰ ਦੇਣਾ ਅਤੇ ਸਚਾਈ ਨੂੰ ਸਾਹਮਣੇ ਲੈ ਆਉਣਾ ਵੀ ਇਕ ਬਹੁਤ ਵੱਡੀ ਪ੍ਰਾਪਤੀ ਹੁੰਦੀ ਹੈ। ਇਸ



Digitized by Panjab Digital Library | www.panjabdigilib.org

ਮੋਰਚੇ ਦੀ ਵੀ ਅਜੇ ਤਕ ਸਿਰਫ਼ ਇਹੀ ਪ੍ਰਾਪਤੀ ਹੈ । ਹੋਰ ਪ੍ਰਾਪਤੀਆਂ ਅਜੇ ਬਹੁਤ ਦੂਰ ਹਨ । ਸਿੱਖਾਂ ਦੇ ਦਿਲਾਂ ਵਿਚ ਜੋ ਗਲਤ ਗੱਲਾਂ ਵਸੀਆਂ ਹੋਈਆਂ ਸਨ ਉਹ ਇਹ ਸਨ ।

—ਪਹਿਲੀ ਇਹ ਕਿ ਉਹ ਹਿੰਦੂਆਂ ਦੇ ਰਾਜ ਵਿਚ ਪੂਰਨ ਸੁਰਖਿਅਤ ਹਨ । ਇਹ ਗੱਲ ਇਤਨੀ ਪੱਕੀ ਤਰ੍ਹਾਂ ਘਰ ਕਰ ਚੁੱਕੀ ਸੀ ਕਿ ਕਈ ਮੂਰਖ ਕਿਸਮ ਦੇ ਸਿੱਖ ਇਹੀ ਰਟ ਲਾਈ ਜਾਂਦੇ ਸਨ ਕਿ ਸਾਨੂੰ ਭਾਰਤ ਦੀ ਆਜ਼ਾਦੀ ਤੋਂ ਪਿਛੋਂ ਕਿਸੇ ਸਹੂਲਤ ਦੀ ਲੋੜ ਨਹੀਂ ਅਤੇ ਸਿੱਖਾਂ ਨੂੰ ਤਾਂ ਹੁਣ ਰਾਜ ਭਾਗ ਦੀ ਉੱਕਾ ਹੀ ਕੋਈ ਜ਼ਰੂਰਤ ਨਹੀਂ । ਐਸੀ ਕਿਸਮ ਦੇ ਲੋਕ ਵੱਡੀ ਗਿਣਤੀ ਵਿਚ ਨੀਲੀਆਂ ਪੱਗਾਂ ਬੰਨ੍ਹਣ ਵਾਲੇ ਸਨ ਅਤੇ ਆਪਣੇ ਆਪ ਨੂੰ ਅਕਾਲੀ ਕਹਿੰਦੇ ਸਨ । ਕਾਂਗਰਸੀਆਂ ਨੇ ਤਾਂ ਇਹ ਗੱਲ ਕਹਿਣੀ ਹੀ ਕਹਿਣੀ ਸੀ ਕਿਉਂਕਿ ਉਹ ਦੂਸਰੀ ਗੱਲ ਜਾਣਦੇ ਹੋਣ ਦੇ ਬਾਵਜੂਦ ਵੀ ਕਹਿ ਨਹੀਂ ਸਨ ਸਕਦੇ ।

—ਦੂਜੀ ਗੱਲ ਇਹ ਸਮਝੀ ਜਾਂਦੀ ਸੀ ਕਿ ਅਕਾਲੀ ਮਹਾਨ ਤਿਆਗੀ ਅਤੇ ਕੁਰਬਾਨੀਆਂ ਕਰਨ ਵਾਲੇ ਸਿੱਖ ਹਨ । ਇਸ ਇਕ ਗੱਲ ਨੇ ਸਮੁੱਚੀ ਸਿੱਖ ਕੌਮ ਦੀਆਂ ਅੱਖਾਂ ਅਗੇ ਅਕਾਲੀਆਂ ਦੀਆਂ ਕਮਜ਼ੋਰੀਆਂ ਉਪਰ ਐਸਾ ਪਰਦਾ ਪਾਈ ਰਖਿਆ ਸੀ ਕਿ ਕੋਈ ਸਿੱਖ ਇਹ ਸੋਚ ਵੀ ਨਹੀਂ ਸੀ ਸਕਦਾ ਕਿ ਕੋਈ ਅਕਾਲੀ ਸ੍ਰੀ ਦਰਬਾਰ ਸਾਹਿਬ ਉਪਰ ਪੁਲੀਸ/ਮਿਲਟਰੀ ਦਾ ਹਮਲਾ ਹੋਣ ਦੀ ਸੂਰਤ ਵਿਚ ਜਿਊਂਦਾ ਵੀ ਰਹਿ ਸਕਦਾ ਹੈ ? ਸਭ ਨੂੰ ਵਿਸ਼ਵਾਸ ਸੀ ਕਿ ਅਕਾਲੀ ਘੱਟੋ ਘੱਟ ਇਹ ਗੱਲ ਸਹਿਣ ਨਹੀਂ ਕਰਨਗੇ ।

—ਤੀਜੀ ਇਹ ਗੱਲ ਵੀ ਸਿੱਖਾਂ ਦੇ ਦਿਲਾਂ ਵਿੱਚ ਘਰ ਕਰਦੀ ਜਾ ਰਹੀ ਸੀ (ਸਿਰਫ਼ ਅਕਾਲੀਆਂ ਦੇ ਪ੍ਰਾਪੇਗੰਡਾ ਕਰਨ ਕਰਕੇ ਹੀ) ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਕਾਂਗਰਸ ਦੇ ਏਜੰਟ ਹਨ ਅਤੇ ਸਿਰਫ਼ ਅਕਾਲੀ ਹੀ ਪੰਥ ਹਿਤੈਸ਼ੀ ਹਨ । ਅਕਾਲੀ ਕਦੇ ਕਹਿੰਦੇ ਸਨ ਕਿ ਸੰਤ ਭਿੰਡਰਾਂਵਾਲੇ ਉਨ੍ਹਾਂ ਦੇ ਵਿਰੋਧੀ ਹਨ, ਇਸੇ ਕਰਕੇ ਪੰਥ ਦੇ ਵੀ ਵਿਰੋਧੀ ਹਨ; ਕਦੇ ਕਹਿੰਦੇ ਸਨ ਕਿ ਸੰਤ ਭਿੰਡਰਾਂਵਾਲੇ ਉਨ੍ਹਾਂ ਵਿਚ ਫੁਟ ਪਾ ਰਹੇ ਹਨ ਅਤੇ ਕਦੇ ਕਹਿੰਦੇ ਸਨ ਕਿ ਸੰਤ ਭਿੰਡਰਾਂਵਾਲੇ ਅਕਾਲੀ ਦਲ ਦੀ ਪ੍ਰਧਾਨਗੀ ਲੈਣਾ ਚਾਹੁੰਦੇ ਹਨ (ਇਸ ਗੱਲ ਦਾ ਜਿਆਦਾ ਡਰ ਹਰਚੰਦ ਸਿੰਘ ਲੌਂਗੋਵਾਲ ਨੂੰ ਹੀ ਸੀ) ।

—ਚੌਥੀ, ਇਹ ਗੱਲ ਵੀ ਸਿੱਖਾਂ ਦੇ ਮਨਾਂ ਵਿਚ ਵਸ ਚੁੱਕੀ ਸੀ ਕਿ ਵੀਹਵੀਂ ਸਦੀ ਵਿਚ ਕੋਈ ਵੀ ਬਾਗੀ ਕੌਮ, ਹਕੂਮਤ ਦੀ ਸੈਨਾ ਦਾ ਮੁਕਾਬਲਾ ਨਹੀਂ ਕਰ ਸਕਦੀ ਕਿਉਂਕਿ ਹਕੂਮਤ ਦੀ ਸੈਨਾ ਕੋਲ ਤੋਪਾਂ, ਟੈਂਕ, ਹਵਾਈ ਜਹਾਜ਼ ਅਤੇ ਭਿਆਨਕ ਤੋਂ ਭਿਆਨਕ ਬੰਬ ਹੁੰਦੇ ਹਨ । ਇਸ ਲਈ ਹਕੂਮਤ ਜਦੋਂ ਚਾਹੇ ਬਾਗ਼ੀ ਕੌਮ ਨੂੰ ਕੁਚਲ ਸਕਦੀ ਹੈ । ਪਰ



Digitized by Panjab Digital Library | www.panjabdigilib.org

ਅਪ੍ਰੇਸ਼ਨ ਬਲਿਊ ਸਟਾਰ ਸਮੇਂ ਸਿਰਫ਼ ਮੁੱਠੀ ਭਰ ਸਿੰਘਾਂ ਨੇ ਹਕੂਮਤ ਕੋਲ ਇਨ੍ਹਾਂ ਸਭ ਹਥਿਆਰਾਂ ਦੇ ਹੋਣ ਦੇ ਬਾਵਜੂਦ ਵੀ ਪੂਰੇ 72 ਘੰਟੇ ਭਾਰਤੀ ਫੌਜ ਨੂੰ ਸ੍ਰੀ ਦਰਬਾਰ ਸਾਹਿਬ ਵਿਚ ਨਹੀਂ ਵੜਨ ਦਿਤਾ ਸੀ ਹਾਲਾਂ ਕਿ ਭਾਰਤੀ ਫੌਜ ਨੇ ਤੋਪਾਂ, ਟੈਂਕਾਂ, ਗੈਸਾਂ, ਪੈਰਾਸ਼ੂਟਾਂ, ਬੰਬਾਂ ਅਤੇ ਹੈਲੀਕਾਪਟਰਾਂ ਦੀ ਬੇਹੱਦ ਵਰਤੋਂ ਕੀਤੀ ਸੀ।

ਇਹ ਸਨ ਕੁਝ ਵਹਿਮ ਜਾਂ ਗਲਤ ਧਾਰਨਾਵਾਂ ਜਿਹੜੀਆਂ ਅਪ੍ਰੇਸ਼ਨ ਬਲਿਊ ਸਟਾਰ ਦੇ ਐਕਸ਼ਨ ਨਾਲ ਆਪਣੇ ਆਪ ਹੀ ਖ਼ਤਮ ਹੋ ਗਈਆਂ ਹਨ। ਇਕ ਵਾਰ ਜਦੋਂ 1762 ਈ. ਵਿਚ ਅਹਿਮਦ ਸ਼ਾਹ ਅਬਦਾਲੀ ਰਾਹੀਂ ਮਲੇਰਕੋਟਲੇ ਦੇ ਨੇੜੇ ਕੁੱਪ ਪਿੰਡ ਦੀ ਜੂਹ ਵਿਚ ਸਿੰਘਾਂ ਦਾ ਵੱਡਾ ਘੱਲੂਘਾਰਾ ਹੋਇਆ ਸੀ ਤਾਂ ਇਸ ਵਿਚ 30,000 ਦੇ ਕਰੀਬ ਸਿੰਘ ਸ਼ਹੀਦ ਹੋ ਗਏ ਸਨ। ਇਸ ਭਿਆਨਕ ਹੋਣੀ ਵਿਚੋਂ, ਸਿੰਘਾਂ ਨੇ ਆਪਣੇ ਆਪ ਨੂੰ ਇਹ ਕਹਿ ਕੇ ਬਾਹਰ ਕਢਿਆ ਸੀ ਕਿ ਇਸ ਘੱਲੂਘਾਰੇ ਵਿਚ ਜੋ ਕੱਚਾ-ਪਿੱਲਾ ਸਿੱਖ ਸੀ ਉਹ ਝੜ ਗਿਆ ਹੈ[1] ਅਤੇ ਸਿਰਫ਼ ਕੱਟੜ ਖਾਲਸਾ ਹੀ ਬਚਿਆ ਹੈ। ਭਾਵੇਂ ਇਹ ਧਾਰਨਾ ਸਿਰਫ਼ ਦਿਲਾਂ ਨੂੰ ਹੀ ਸਮਝਾਉਣ ਲਈ ਸੀ ਪਰ ਫਿਰ ਵੀ ਇਸ ਧਾਰਨਾ ਨੇ ਖ਼ਾਲਸੇ ਨੂੰ ਦੁਬਾਰਾ ਜਥੇਬੰਦ ਹੋਣ ਵਿਚ ਬਹੁਤ ਮੱਦਦ ਦਿਤੀ ਅਤੇ ਸਿੱਟੇ ਵਜੋਂ ਸਿੰਘਾਂ ਨੇ ਸਿਰਫ਼ ਅੱਠ ਮਹੀਨਿਆਂ ਪਿੱਛੋਂ ਹੀ ਸਤੰਬਰ 1762 ਈ. ਵਿਚ ਅੰਮ੍ਰਿਤਸਰ ਦੇ ਅਸਥਾਨ 'ਤੇ ਅਹਿਮਦ ਸ਼ਾਹ ਅਬਦਾਲੀ ਨੂੰ ਲੱਕ-ਤੋੜਵੀਂ ਹਾਰ ਦਿਤੀ ਸੀ।

ਇਸੇ ਧਾਰਨਾ ਅਨੁਸਾਰ, ਅਪ੍ਰੇਸ਼ਨ ਬਲਿਊ ਸਟਾਰ ਦੇ ਭਿਆਨਕ ਅਤੇ ਦਿਲ-ਕੰਬਾਊ ਸਾਕੇ ਵਿਚੋਂ, ਬੇਹਿਸਾਬ ਅਤੇ ਹੱਦੋਂ ਵੱਧ ਨੁਕਸਾਨ ਉਠਾਉਣ ਦੇ ਬਾਵਜੂਦ ਵੀ ਸਿੱਖ ਕੌਮ ਨੇ ਇਕ ਮਹਾਨ ਪ੍ਰਾਪਤੀ ਕੀਤੀ ਹੈ। ਇਹ ਹੈ ਸਿੱਖ ਮਨਾਂ ਵਿਚ ਵਸ ਚੁਕੀਆਂ ਗਲਤ ਧਾਰਨਾਵਾਂ ਦੇ ਖ਼ਾਤਮੇ ਦੀ। ਅਪ੍ਰੇਸ਼ਨ ਬਲਿਊ ਸਟਾਰ ਨੇ ਸਾਬਤ ਕਰ ਦਿਤਾ ਹੈ ਕਿ ਹਿੰਦੂ ਰਾਜ ਅਤੇ ਹਿੰਦੂ ਸਮਾਜ ਮੀਰ ਮਨੂੰਆਂ, ਅਹਿਮਦਸ਼ਾਹ ਅਬਦਾਲੀਆਂ ਅਤੇ ਅੰਗਰੇਜ਼ਾਂ ਦੀ ਕੂਟਲਨੀਤੀ ਨਾਲੋਂ ਵੀ ਕਈ ਗੁਣਾਂ ਵੱਧ ਜ਼ਾਲਮ, ਜਾਬਰ, ਹਤਿਆਰਾ ਅਤੇ ਨਿਰਦਈ ਹੈ।

ਅਪ੍ਰੇਸ਼ਨ ਬਲਿਊ ਸਟਾਰ ਨੇ ਸਾਬਤ ਕਰ ਦਿਤਾ ਹੈ ਕਿ ਅਕਾਲੀਆਂ ਵਿਚ ਤਿਆਗ, ਕੁਰਬਾਨੀ ਅਤੇ ਅਣਖ ਨਾਂ ਦੀ ਕੋਈ ਚੀਜ਼ ਨਹੀਂ। ਜਿਸ ਢੀਠਤਾਈ ਨਾਲ ਲੌਂਗੋਵਾਲੀਏ ਸੰਤ ਅਤੇ ਗੁਰਚਰਨ ਟੌਹੜੇ ਨੇ ਮਿਲਟਰੀ ਸਾਹਮਣੇ ਹੱਥ ਖੜੇ ਕਰ ਕੇ ਆਤਮ ਸਮਰਪਣ ਕੀਤਾ ਅਤੇ ਜਿਸ ਢੀਠਤਾਈ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਮਰ ਮਿਟਣ ਦੀ ਕਸਮ ਚੁਕਣ ਵਾਲੇ ਅਕਾਲੀਆਂ ਦੇ ਇਕ ਲੱਖ ਪੈਂਤੀ ਹਜ਼ਾਰ ਮਰਜੀਵੜਿਆਂ ਨੇ ਕਾਇਰਤਾ ਦਿਖਾਈ, ਉਸ ਦੀ ਮਿਸਾਲ ਦੁਨੀਆ ਦੇ ਕਿਸੇ ਵੀ

---

1. ਰਤਨ ਸਿੰਘ ਭੰਗੂ, ਸ੍ਰੀ ਗੁਰੂ ਪੰਥ ਪ੍ਰਕਾਸ਼।
"ਇਕ ਨਿਹੰਗ ਬੂਕ ਤਹਿ ਕਹਯੋ, ਉਚੋ ਬਚਨ ਸੁਨਾਇ।
ਤੱਤ ਖਾਲਸੋ ਰਹਯੋ, ਗਯੋ ਸੁ ਖੋਟ ਗਵਾਇ।"



Digitized by Panjab Digital Library | www.panjabdigilib.org

ਸੰਘਰਸ਼ ਵਿਚੋਂ ਨਹੀਂ ਮਿਲਦੀ। ਫਿਰ ਜਿਸ ਬੇਸ਼ਰਮੀ ਅਤੇ ਢੀਠਤਾਈ ਨਾਲ ਇਨ੍ਹਾਂ ਅਕਾਲੀਆਂ ਨੇ ਵਜ਼ਾਰਤੀ ਕੁਰਸੀਆਂ ਖ਼ਾਤਰ ਕੇਂਦਰੀ ਸਰਕਾਰ ਨਾਲ ਚੋਰੀ ਛੁਪੇ ਸਮਝੌਤਾ ਕੀਤਾ ਉਸ ਤੋਂ ਸਾਬਤ ਹੋ ਗਿਆ ਹੈ ਕਿ ਅਕਾਲੀ ਅਤੇ ਤਿਆਗ; ਅਕਾਲੀ ਅਤੇ ਕੁਰਬਾਨੀ; ਅਕਾਲੀ ਅਤੇ ਸਿੱਖ-ਰਵਾਇਤਾਂ ਜਿਹੇ ਸ਼ਬਦ ਜਾਂ ਵਿਸ਼ੇਸ਼ਣ ਕਦੇ ਵੀ ਇਕਠੇ ਨਹੀਂ ਚਲ ਸਕਦੇ।

ਅਪ੍ਰੇਸ਼ਨ ਬਲਿਊ ਸਟਾਰ ਨੇ ਸਾਬਤ ਕਰ ਦਿਤਾ ਹੈ ਕਿ ਅਕਾਲੀਆਂ ਲਈ ਸ੍ਰੀ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿਚ ਕੀਤੀ ਅਰਦਾਸ ਦੀ ਕੋਈ ਵੁਕਤ ਨਹੀਂ, ਕੋਈ ਮਹਾਨਤਾ ਨਹੀਂ ਅਤੇ ਕੋਈ ਪਵਿੱਤਰਤਾ ਨਹੀਂ ਕਿਉਂਕਿ ਇਨ੍ਹਾਂ ਹੀ ਲੋਕਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਮਰ ਮਿਟਣ ਦੀਆਂ ਅਨੇਕਾਂ ਸੌਹਾਂ ਚੁਕੀਆਂ ਸਨ ਅਤੇ ਸ੍ਰੀ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿਚ ਅਨੇਕਾਂ ਵਾਰ ਅਰਦਾਸਾਂ ਕੀਤੀਆਂ ਸਨ ਪਰ ਇਨ੍ਹਾਂ ਅਕਾਲੀਆਂ ਵਲੋਂ ਇਨ੍ਹਾਂ ਸੌਹਾਂ ਅਤੇ ਅਰਦਾਸਾਂ ਨੂੰ ਤੋੜਨ ਵਿਚ ਨਾ ਹੀ ਕੋਈ ਸ਼ਰਮ ਦਿਖਾਈ ਗਈ ਅਤੇ ਨਾ ਹੀ ਇਨ੍ਹਾਂ ਦਾ ਕੋਈ ਨੁਕਸਾਨ ਹੀ ਹੋਇਆ ਹੈ। ਮੇਰੇ ਮਨ ਵਿਚ ਹੁਣ ਤਕ ਇਹ ਵਿਸ਼ਵਾਸ ਸੀ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸ੍ਰੀ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿਚ ਚੁਕੀ ਕਸਮ ਅਤੇ ਕੀਤੀ ਅਰਦਾਸ ਵਿਚ ਜ਼ਰੂਰ ਹੀ ਕੋਈ ਅਗੰਮੀ ਸ਼ਕਤੀ ਹੁੰਦੀ ਹੋਵੇਗੀ ਜਿਹੜੀ ਇਸ ਦੇ ਮੁਕਰਨ ਵਾਲਿਆਂ ਨੂੰ ਜ਼ਰੂਰ ਦੰਡ ਦੇਵੇਗੀ। ਪਰ ਮੇਰਾ ਇਹ ਵਿਸ਼ਵਾਸ ਬਿਲਕੁਲ ਗਲਤ ਸਾਬਤ ਹੋ ਗਿਆ ਹੈ। ਧਰਮ ਦੇ ਨਾਂ ਤੇ ਚੁਕੀ ਕਸਮ ਜਾਂ ਕੀਤੀ ਅਰਦਾਸ ਹੋਰ ਸਿੱਖਾਂ ਦੀ ਜ਼ਮੀਰ ਨੂੰ ਭਾਵੇਂ ਕੋਈ ਪ੍ਰੇਰਨਾ ਦੇਵੇ ਪਰ ਇਹ ਅਕਾਲੀਆਂ ਦੇ ਦਿਲਾਂ ਜਾਂ ਕਿਸਮਤ ਉਪਰ ਕੋਈ ਪ੍ਰਭਾਵ ਨਹੀਂ ਪਾ ਸਕਦੀ ਕਿਉਂਕਿ ਮੈਂ ਆਪਣੀਆਂ ਅੱਖਾਂ ਸਾਹਮਣੇ, ਉਨ੍ਹਾਂ ਹੀ ਅਕਾਲੀਆਂ ਨੂੰ ਰਾਜ ਭਾਗ ਦਾ ਆਨੰਦ ਮਾਣਦੇ ਹੋਏ ਦੇਖ ਰਿਹਾ ਹਾਂ ਜਿਨ੍ਹਾਂ ਨੇ ਅਨੇਕਾਂ ਵਾਰ 'ਕਸਮਾਂ ਅਤੇ ਅਰਦਾਸਾਂ' ਨੂੰ ਤੋੜਿਆ ਹੈ।

ਮੈਂ ਉਨ੍ਹਾਂ ਹੀ ਅਕਾਲੀਆਂ ਨੂੰ ਪਾਰਲੀਮੈਂਟ ਦੇ ਮੈਂਬਰ ਬਣੇ ਹੋਏ ਦੇਖ ਰਿਹਾ ਹਾਂ ਜਿਨ੍ਹਾਂ ਨੇ ਬਲਿਊ ਸਟਾਰ ਅਪ੍ਰੇਸ਼ਨ ਸਮੇਂ ਮਿਲਟਰੀ ਦੇ ਨਾਲ ਰਲ ਕੇ, ਸੰਤ ਭਿੰਡਰਾਂਵਾਲਿਆਂ ਦੇ ਸਿੰਘਾਂ ਅਤੇ ਹਮਾਇਤੀ ਵਰਕਰਾਂ ਨੂੰ ਪਛਾਣ ਪਛਾਣ ਕੇ ਮਰਵਾਇਆ ਹੈ। ਮੈਂ ਗੁਰਦੁਆਰਿਆਂ (ਦਰਬਾਰ ਸਾਹਿਬ ਅਤੇ ਦੂਖ ਨਿਵਾਰਣ ਸਾਹਿਬ ਪਟਿਆਲਾ) ਦੇ ਸੇਵਾਦਾਰਾਂ ਅਤੇ ਕਰਮਚਾਰੀਆਂ ਨੂੰ ਦੇਖਿਆ ਹੈ ਜਿਨ੍ਹਾਂ ਨੇ ਫੌਜੀਆਂ ਦੀ ਦੁੱਧ ਪਿਆਕੇ ਅਤੇ ਰੋਟੀਆਂ ਖੁਆ ਕੇ ਸੇਵਾ ਕੀਤੀ ਸੀ ਅਤੇ ਪਟਿਆਲੇ ਦੇ ਦੂਖ ਨਿਵਾਰਣ ਸਾਹਿਬ ਗੁਰਦੁਆਰੇ ਵਿਚਲੇ ਕਈ ਸੇਵਾਦਾਰਾਂ ਨੇ ਉਸ ਐਕਸ਼ਨ ਸਮੇਂ ਅੰਦਰ ਘਿਰੇ ਹੋਏ ਪਰਵਾਰਾਂ ਨੂੰ ਅੱਠ ਅੱਠ ਰੁਪਏ ਕਿਲੋ ਦੇ ਹਿਸਾਬ ਨਾਲ ਦੁੱਧ ਵੇਚਿਆ ਸੀ। ਸ੍ਰੀ ਦਰਬਾਰ ਸਾਹਿਬ ਵਿਚਲੇ ਲੌਂਗੋਵਾਲੀਏ ਦਲ ਦੇ ਕਈ ਸਥਾਨਕ ਸੇਵਾਦਾਰਾਂ ਨੇ ਮਿਲਟਰੀ



Digitized by Panjab Digital Library | www.panjabdigilib.org

ਦੀ ਹਿਫ਼ਾਜ਼ਤ ਨਾਲ ਆਪਣੇ ਹੀ ਉਨ੍ਹਾਂ ਗੁਆਂਢੀਆਂ ਦੇ ਘਰਾਂ ਵਿਚੋਂ ਸਮਾਨ ਚੋਰੀ ਕਰ ਲਿਆ ਸੀ ਜਿਨ੍ਹਾਂ ਨੂੰ ਜਾਂ ਤਾਂ ਮਿਲਟਰੀ ਵਾਲੇ ਫੜ ਕੇ ਲੈ ਗਏ ਸਨ ਅਤੇ ਜਾਂ ਫਿਰ ਉਹ ਸ਼ਹੀਦ ਹੋ ਗਏ ਸਨ। ਪਰ ਅਜਿਹੇ ਸੇਵਾਦਾਰ ਅਜੇ ਤਕ ਹਸ ਖੇਡ ਰਹੇ ਹਨ, ਮੌਜਾਂ ਮਾਣ ਰਹੇ ਹਨ ਅਤੇ ਆਪਣੇ ਪਰਵਾਰਾਂ ਦਾ ਸੁਖ ਮਾਣ ਰਹੇ ਹਨ ਜਦੋਂ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪਵਿਤਰਤਾ ਦੀ ਰਾਖੀ ਲਈ ਮਰ ਮਿਟਣ ਵਾਲੇ ਸਿੰਘਾਂ ਦੇ ਪਰਵਾਰ ਅਤੇ ਮਾਪੇ ਦਰਦਰ ਧੱਕੇ ਖਾ ਰਹੇ ਹਨ। ਸੰਤ ਭਿੰਡਰਾਂਵਾਲਿਆਂ ਦੇ ਸਿੰਘਾਂ ਨੇ ਕਦੇ ਸਹੁੰ ਨਹੀਂ ਸੀ ਚੁੱਕੀ ਫਿਰ ਵੀ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰਤਾ ਲਈ ਆਪਣਾ ਆਪਾ ਵਾਰ ਗਏ ਹਨ ਪਰ ਅੱਜ ਉਨ੍ਹਾਂ ਨੂੰ ਕੋਈ ਪਛਾਣਦਾ ਵੀ ਨਹੀਂ ਅਤੇ ਨਾ ਹੀ ਉਨ੍ਹਾਂ ਦਾ ਕਈ ਨਾਂ ਲੈਂਦਾ ਹੈ। ਇਸ ਦਾ ਮਤਲਬ ਤਾਂ ਇਹ ਹੋਇਆ ਕਿ ਧਰਮ ਜਿਸ ਢੱਠੇ ਖੂਹ ਵਿਚ ਪੈਂਦਾ ਹੈ ਪੈਣ ਦਿਓ ਪਰ ਸਰਕਾਰ ਦੀ ਚਾਪਲੂਸੀ ਜਾਰੀ ਰੱਖੋ; ਕੀਤੀਆਂ ਅਰਦਾਸਾਂ ਅਤੇ ਚੁੱਕੀਆਂ ਕਸਮਾਂ ਜੇ ਟੁੱਟਦੀਆਂ ਨੇ ਟੁੱਟਣ ਦਿਓ ਪਰ ਆਪਣੀਆਂ ਜਾਨਾਂ ਬਚਾ ਕੇ ਨਸ ਜਾਓ; ਅਣਖ ਅਤੇ ਜ਼ਮੀਰ ਜਿਸ ਤਰ੍ਹਾਂ ਲਾਹਣਤਾਂ ਪਾਉਂਦੀਆਂ ਨੇ ਪਾਉਣ ਦਿਓ ਪਰ ਸਰਕਾਰ ਨਾਲ ਸਮਝੌਤਾ ਕਰ ਕੇ ਵਜ਼ੀਰੀਆਂ ਜ਼ਰੂਰ ਲੈ ਲਓ।

1526 ਈ. ਵਿਚ ਜਿਸ ਸਮੇਂ ਬਾਬਰ ਨੇ ਹਿੰਦੁਸਤਾਨ ਉਪਰ ਹਮਲਾ ਕੀਤਾ ਸੀ ਤਾਂ ਉਹ ਲੁੱਟਦਾ ਲੁੱਟਦਾ ਦਿੱਲੀ ਤਕ ਪਹੁੰਚ ਗਿਆ ਸੀ। ਉਸ ਨੇ ਆਪਣੇ ਆਕਰਮਣ ਸਮੇਂ ਨਾ ਹੀ ਕਿਸੇ ਹਿੰਦੂ ਨੂੰ ਛੱਡਿਆ ਸੀ ਅਤੇ ਨਾ ਹੀ ਉਨ੍ਹਾਂ ਕਾਜ਼ੀਆਂ ਨੂੰ ਬਖ਼ਸ਼ਿਆ ਸੀ ਜਿਹੜੇ ਦਿਨ ਰਾਤ ਹਕੂਮਤ ਨੂੰ ਸ਼ੱਰਾ ਦਾ ਹਊਆ ਦਿਖਾ ਦਿਖਾ ਕੇ ਡਰਾਉਂਦੇ ਰਹਿੰਦੇ ਸਨ। ਜਦ ਬਾਬਰ ਨੇ ਇਨ੍ਹਾਂ ਸਭ ਨੂੰ ਆਪਣੀ ਤਲਵਾਰ ਦੇ ਸਾਹਮਣੇ ਗੋਡਿਆਂ ਪਰਨੇ ਪਾ ਲਿਆ ਸੀ ਤਾਂ ਇਹ ਹਾਲਾਤ ਦੇਖ ਕੇ ਗੁਰੂ ਨਾਨਕ ਸਾਹਿਬ ਨੇ ਕਿਹਾ ਸੀ।

"ਕੋਈ ਮੁਗਲ ਨ ਹੋਆ ਅੰਧਾ ਕਿਨੇ ਨ ਪਰਚਾ ਲਾਇਆ।"

ਭਾਵ ਇਸ ਦਾ ਇਹ ਸੀ ਕਿ ਇਨ੍ਹਾਂ ਧਾਰਮਿਕ ਪੁਰਸ਼ਾਂ ਨੂੰ ਤੰਗ ਕਰਨ ਵਾਲਾ ਮੁਗਲ ਇਨ੍ਹਾਂ ਦੇ ਸਰਾਪ ਨਾਲ ਜਾਂ ਇਨ੍ਹਾਂ ਦੀ ਧਾਰਮਕ ਸ਼ਕਤੀ ਨਾਲ, ਨਾ ਹੀ ਅੰਨ੍ਹਾ ਹੋਇਆ ਹੈ ਅਤੇ ਨਾ ਹੀ ਕਿਸੇ ਨੂੰ ਇਨ੍ਹਾਂ ਕਾਜ਼ੀਆਂ ਵਲੋਂ ਕੋਈ ਦੰਡ ਹੀ ਲਗਾਇਆ ਗਿਆ ਹੈ।

ਬਿਲਕੁਲ ਇਸੇ ਤਰ੍ਹਾਂ ਆਪਣੇ ਗੁਰੂ ਨੂੰ ਅਤੇ ਆਪਣੇ ਮਹਾਨ ਧਾਰਮਿਕ ਅਸਥਾਨਾਂ ਨੂੰ ਪਿੱਠ ਦਿਖਾਉਣ ਕਾਰਨ ਨਾ ਤਾਂ ਕਿਸੇ ਅਕਾਲੀ ਨੂੰ ਕੋਈ ਸਰਾਪ ਹੀ ਲੱਗਿਆ ਹੈ ਅਤੇ ਨਾ ਹੀ ਕਿਸੇ ਅਕਾਲੀ ਨੂੰ ਕੋਈ ਤਨਖ਼ਾਹ (ਦੰਡ) ਹੀ ਲੱਗੀ ਹੈ ਸਗੋਂ ਉਲਟਾ ਉਹ ਲੋਕਾਂ ਦੇ ਹੀਰੋ ਬਣ ਕੇ ਵਜ਼ੀਰੀਆਂ ਦਾ ਆਨੰਦ ਮਾਣ ਰਹੇ ਹਨ।

ਅਪ੍ਰੇਸ਼ਨ ਬਲਿਊ ਸਟਾਰ ਨੇ ਸਾਬਤ ਕਰ ਦਿਤਾ ਹੈ ਕਿ ਸਰਕਾਰੀਆ ਜਾਂ ਕਾਂਗਰਸ ਦਾ ਏਜੰਟ ਕੌਣ ਸੀ ਅਤੇ ਕਿਸ ਨੂੰ ਸਰਕਾਰ ਨੇ ਬਚਾਇਆ ਹੈ? ਇਹ ਇਕ ਸਚਾਈ ਹੈ



Digitized by Panjab Digital Library | www.panjabdigilib.org

ਕਿ ਬਹੁਤ ਲੰਮੇ ਅਰਸੇ ਤੋਂ ਅਕਾਲੀ ਦਲ (ਲੌਂਗੋਵਾਲੀਆ) ਅਤੇ ਕੇਂਦਰੀ ਸਰਕਾਰ ਇਹ ਸਕੀਮਾਂ ਬਣਾ ਰਹੇ ਸਨ ਕਿ ਸੰਤ ਭਿੰਡਰਾਂਵਾਲਿਆਂ ਨੂੰ ਕਿਸ ਤਰ੍ਹਾਂ ਮਾਰਿਆ ਜਾ ਸਕਦਾ ਹੈ।[1] ਇਹ ਵੀ ਇਕ ਸਚਾਈ ਹੈ ਕਿ ਅਕਾਲੀਆਂ ਨੇ 3 ਜੂਨ, 1984 ਦਾ ਦਿਨ ਜਾਣ ਬੁੱਝ ਕੇ, 'ਪੰਜਾਬ ਦੇ ਬੰਦ' ਲਈ ਚੁਣਿਆ ਸੀ ਤਾ ਕਿ ਇਸ 'ਬੰਦ' ਨੂੰ ਰੋਕਣ ਦੇ ਬਹਾਨੇ ਪੰਜਾਬ ਵਿਚ ਮਿਲਟਰੀ ਆ ਸਕੇ। ਸਾਰਾ ਪ੍ਰੋਗਰਾਮ ਇਨ੍ਹਾਂ ਦਾ ਪਹਿਲਾਂ ਬਣਾਇਆ ਹੋਇਆ ਸੀ। 26 ਮਈ, 1984 ਦੀ ਟੌਹੜੇ ਦੀ ਗਵਰਨਰ ਪੰਜਾਬ ਨਾਲ ਮੀਟਿੰਗ ਇਸ ਗੱਲ ਦੀ ਆਗਿਆ ਦੇਣ ਲਈ ਹੀ ਸੀ। ਟੌਹੜਾ, ਲੌਂਗੋਵਾਲੀਏ ਸੰਤ ਦਾ ਖ਼ਾਸ ਬੰਦਾ ਸੀ। ਸਿੱਟਾ ਇਹ ਹੋਇਆ ਕਿ ਜਿਨ੍ਹਾਂ ਨੂੰ ਸਰਕਾਰੀ ਏਜੰਟ ਕਿਹਾ ਜਾਂਦਾ ਸੀ ਉਹ ਤਾਂ ਆਪਣੇ ਖ਼ੂਨ ਦਾ ਆਖ਼ਰੀ ਕਤਰਾ ਵੀ ਆਪਣੇ ਇਸ਼ਟ ਦੀ ਰਾਖੀ ਲਈ ਬਹਾ ਗਏ ਹਨ ਅਤੇ ਬਚੇ ਹੋਇਆਂ ਨੂੰ ਪਿਛੋਂ ਸਰਕਾਰੀ ਸੈਨਾ ਨੇ ਗੋਲੀਆਂ ਨਾਲ ਉਡਾ ਦਿਤਾ ਸੀ ਪਰ ਪੰਥਕ ਹਿਤੈਸ਼ੀ ਅਤੇ ਪੰਥ ਦੇ ਮਾਲਕ ਅਖਵਾਉਣ ਵਾਲੇ, ਬੜੀ ਬੇਸ਼ਰਮੀ ਨਾਲ ਹੱਥ ਖੜੇ ਕਰ ਕੇ, ਚਿੱਤੜਾਂ ਨੂੰ ਅੱਡੀਆਂ ਲਗਾਉਂਦੇ ਹੋਏ ਆਤਮ ਸਮਰਪਣ ਕਰਨ ਲਈ ਦੌੜ ਪਏ ਸਨ। ਅਪ੍ਰੇਸ਼ਨ ਬਲਿਊ ਸਟਾਰ ਦੀ ਸ਼ੁਰੂਆਤ ਸਮੇਂ ਭਾਰਤੀ ਫ਼ੌਜ ਦੇ ਜਰਨੈਲਾਂ ਨੂੰ ਪਹਿਲੀ ਸਭ ਤੋਂ ਵੱਡੀ ਚਿੰਤਾ ਸੰਤ ਲੌਂਗੋਵਾਲੀਏ ਅਤੇ ਅਕਾਲੀ 'ਪੋਪ' ਟੌਹੜੇ ਨੂੰ ਜਿਊਂਦਾ ਜਾਗਦਾ ਬਾਹਰ ਕੱਢਕੇ ਲਿਆਉਣ ਦੀ ਸੀ। ਇਹ ਕੰਮ ਉਨ੍ਹਾਂ ਨੇ ਸਭ ਤੋਂ ਪਹਿਲਾਂ ਕੀਤਾ।

ਅਪ੍ਰੇਸ਼ਨ ਬਲਿਊ ਸਟਾਰ ਨੇ ਸਾਬਤ ਕਰ ਦਿਤਾ ਹੈ ਕਿ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਵਿਸ਼ਵਾਸ ਰੱਖਣ ਵਾਲਾ ਸਿੱਖ, ਮੌਕਾ ਆਉਣ ਤੇ ਸਰਕਾਰ ਦੀਆਂ ਤੋਪਾਂ, ਟੈਂਕਾਂ ਅਤੇ ਬੰਬਾਂ ਦਾ ਮੁਕਾਬਲਾ ਵੀ ਕਰ ਸਕਦਾ ਹੈ। ਇਸ ਨੇ ਸਾਬਤ ਕਰ ਦਿਤਾ ਹੈ ਕਿ ਸਰਕਾਰੀ ਸੈਨਾ ਦਾ ਮੁਕਾਬਲਾ ਕਰਨ ਲਈ ਗਿਣਤੀ ਦਾ ਕੋਈ ਮਤਲਬ ਨਹੀਂ ਹੁੰਦਾ ਇਹ ਤਾਂ ਮੁਠੀ ਭਰ ਸਿੰਘ ਵੀ ਲੱਖਾਂ ਫੌਜਾਂ ਦਾ ਮੁਕਾਬਲਾ ਕਰ ਕੇ ਦਿਖਾ ਸਕਦੇ ਹਨ ਜੇਕਰ ਉਨ੍ਹਾਂ ਦੇ ਮਨ ਵਿਚ ਲੜ-ਮਰਨ ਦਾ ਇਰਾਦਾ ਧਾਰਿਆ ਹੋਵੇ। ਇਹ ਇਕ ਸਚਾਈ ਹੈ ਕਿ ਸ੍ਰੀ ਦਰਬਾਰ ਸਾਹਿਬ ਵਿਚ ਸੰਤ ਭਿੰਡਰਾਂਵਾਲਿਆਂ ਨਾਲ ਸਿਰਫ਼ ਕੁਝ ਗਿਣਤੀ ਦੇ ਹੀ ਸਿੰਘ ਸਨ ਜਿਨ੍ਹਾਂ ਨੇ 72 ਘੰਟਿਆਂ ਤਕ ਹਜ਼ਾਰਾਂ ਦੀ ਤਾਦਾਦ ਵਿਚ ਆਧੁਨਿਕ ਹਥਿਆਰਾਂ ਨਾਲ ਲੈਸ ਭਾਰਤੀ ਫੌਜੀਆਂ ਨੂੰ ਅੰਦਰ ਨਹੀਂ ਵੜਨ ਦਿਤਾ। ਅਖੀਰ ਸਿਰਫ਼ ਟੈਂਕਾਂ ਦੀ ਮਦਦ ਨਾਲ ਹੀ ਇਹ ਫ਼ੌਜੀ ਅੰਦਰ ਵੜੇ ਸਨ।

ਇਹ ਸਨ ਕੁਝ ਉਹ ਪ੍ਰਾਪਤੀਆਂ ਜਿਹੜੀਆਂ ਅਸੀਂ ਅਤੀ ਨਿਰਾਸਤਾ ਵਿਚੋਂ ਵੀ ਆਪਣੀਆਂ ਕਹਿ ਸਕਦੇ ਹਾਂ ਕਿਉਂਕਿ ਜੇ ਅੱਜ ਵੀ ਅਸੀਂ ਉਪ੍ਰੋਕਤ ਗਲਤ ਧਾਰਨਾਵਾਂ ਨੂੰ ਆਪਣੇ ਮਨਾਂ ਵਿਚੋਂ ਖ਼ਤਮ ਕਰ ਕੇ ਚੱਲ ਪਈਏ ਤਾਂ ਵੀ ਅਸੀਂ

---

1. ਇਸ ਭਾਵ ਦੇ ਹਰਚੰਦ ਸਿੰਘ ਲੌਂਗੋਵਾਲ ਅਤੇ ਉਸ ਦੇ ਸਕੱਤਰ ਗੁਰਚਰਨ ਵਲੋਂ ਕੇਂਦਰੀ ਸਰਕਾਰ ਨੂੰ ਲਿਖੇ ਪੱਤਰ ਇਸ ਪੁਸਤਕ ਦੀਆਂ ਅੰਤਿਕਾਵਾਂ ਵਿਚ ਦਿਤੇ ਗਏ ਹਨ।



Digitized by Panjab Digital Library | www.panjabdigilib.org

ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਵਲੋਂ ਦਰਸਾਏ ਗਏ ਰਾਹ ਉਪਰ ਕਾਮਯਾਬੀ ਨਾਲ ਚੱਲ ਸਕਦੇ ਹਾਂ ਅਤੇ ਹੋ ਚੁਕੇ ਅਪਮਾਨ ਦਾ ਬਦਲਾ ਲੈ ਸਕਦੇ ਹਾਂ ।

ਇਨ੍ਹਾਂ ਤੋਂ ਇਲਾਵਾ ਇਕ ਹੋਰ ਗੱਲ ਜਿਹੜੀ ਅਪ੍ਰੇਸ਼ਨ ਬਲਿਊ ਸਟਾਰ ਪਿਛੋਂ ਸਾਹਮਣੇ ਆਈ ਹੈ ਉਹ ਇਹ ਕਿ ਕਈ ਪੇਸ਼ਾਵਰ ਲਿਖਾਰੀਆਂ ਨੇ ਸਿਰਫ ਪੈਸੇ ਬਟੋਰਨ ਦੇ ਲਿਹਾਜ਼ ਨਾਲ ਅਪ੍ਰੇਸ਼ਨ ਦੇ ਤੁਰੰਤ ਪਿਛੋਂ ਹੀ ਇਸ ਬਾਰੇ ਕਿਤਾਬਾਂ ਕੱਢ ਮਾਰੀਆਂ । ਲੋਕਾਂ ਨੂੰ ਉਤਸੁਕਤਾ ਸੀ ਇਸ ਬਾਰੇ ਪੜ੍ਹਨ ਦੀ । ਇਸ ਲਈ ਉਹ ਬਿਨਾ ਕੁਝ ਸੋਚੇ ਹੀ ਇਸ ਨਾਲ ਸੰਬੰਧਤ ਪੁਸਤਕ ਖਰੀਦ ਲੈਂਦੇ ਸਨ । ਮੈਂ ਖੁਦ ਵੀ ਇਸੇ ਉਤਸੁਕਤਾ ਕਾਰਨ 'ਬਲਿਊ ਸਟਾਰ' ਨਾਲ ਸੰਬੰਧਤ ਹਰ ਪੁਸਤਕ ਖਰੀਦ ਲੈਂਦਾ ਸਾਂ । ਪਰ ਜਦ ਪੜ੍ਹ ਕੇ ਦੇਖਦਾ ਸਾਂ ਤਾਂ ਉਸ ਵਿਚ ਸਿਵਾਏ ਸਰਕਾਰੀ ਰਿਪੋਰਟਾਂ ਤੋਂ ਹੋਰ ਕੁਝ ਨਹੀਂ ਹੁੰਦਾ ਸੀ । ਇਨ੍ਹਾਂ ਪੁਸਤਕਾਂ ਵਿਚ ਉਨ੍ਹਾਂ ਲੇਖਕਾਂ ਦੀਆਂ ਵੀ ਪੁਸਤਕਾਂ ਹਨ ਜਿਨ੍ਹਾਂ ਦਾ ਲੇਖਕਾਂ ਦੇ ਖੇਤਰ ਵਿਚ ਕਾਫੀ ਨਾਂ ਹੈ । ਪਰ ਮੈਨੂੰ ਅਫਸੋਸ ਨਾਲ ਲਿਖਣਾ ਪੈਂਦਾ ਹੈ ਕਿ ਅਜਿਹੇ ਲੇਖਕ ਵੀ ਪੈਸਾ ਬਟੋਰਨ ਦੇ ਲਾਲਚ ਵਿਚ ਆਪਣੀਆਂ ਲਿਖਤਾਂ ਦਾ ਪੱਧਰ ਨੀਵਾਂ ਕਰ ਗਏ ।

ਸਭ ਤੋਂ ਪਹਿਲੀ ਪੁਸਤਕ ਖੁਸ਼ਵੰਤ ਸਿੰਘ ਅਤੇ ਕੁਲਦੀਪ ਨਈਅਰ ਦੀ **The Punjab Tragedy** ਸੀ । ਇਸ ਦਾ ਪੰਜਾਬੀ ਅਨੁਵਾਦ 'ਪੰਜਾਬ ਦਾ ਦੁਖਾਂਤ' ਵੀ ਛਪਿਆ ਹੈ । ਪਰ ਇਨ੍ਹਾਂ ਸੁਯੋਗ ਲੇਖਕਾਂ ਦੀ ਪੁਸਤਕ ਵਿਚ ਅੱਧੀਆਂ ਤੋਂ ਵੱਧ ਮਿਤੀਆਂ ਗ਼ਲਤ ਹਨ । ਕਈ ਆਪਾ ਵਿਰੋਧੀ ਵਿਚਾਰ ਹਨ । ਕਈ ਤਸਵੀਰਾਂ ਦੇ ਕੈਪਸ਼ਨ ਗ਼ਲਤ ਦਿਤੇ ਗਏ ਹਨ । ਮੈਨੂੰ ਤਾਂ ਪੜ੍ਹ ਕੇ ਇਉਂ ਮਹਿਸੂਸ ਹੋਇਆ ਹੈ ਕਿ ਖੁਸ਼ਵੰਤ ਸਿੰਘ ਨੇ ਜੋ ਕੁਝ ਇਸ ਵਿਚ ਲਿਖਿਆ ਉਹ ਸਭ ਵਿਸਕੀ ਦੇ ਲੋਰ ਵਿਚ ਹੀ ਲਿਖਿਆ ਹੈ । ਖੁਸ਼ਵੰਤ ਸਿੰਘ ਵਰਗੇ ਇਕ ਪ੍ਰਮੁਖ ਇਤਿਹਾਸਕਾਰ ਅਤੇ ਲੇਖਕ ਪਾਸੋਂ ਮਿਤੀਆਂ ਦੀ ਗ਼ਲਤੀ ਦੀ ਕਦੇ ਵੀ ਆਸ ਨਹੀਂ ਰਖੀ ਜਾ ਸਕਦੀ ।

ਇਸ ਪਿੱਛੋਂ ਹੋਰ ਅਨੇਕਾਂ ਪੁਸਤਕਾਂ ਆਈਆਂ । ਇਕ 'ਪੰਜਾਬ ਸਟੋਰੀ' ਦੇ ਨਾਂ ਹੇਠ ਲੈ: ਜ: ਜਗਜੀਤ ਸਿੰਘ ਅਰੋੜਾ, ਅਮਰਜੀਤ ਕੌਰ, ਅਰੁਣ ਸ਼ੋਰੀ ਆਦਿ ਕੁਝ ਲੇਖਕਾਂ ਦੇ ਲੇਖਾਂ ਦੇ ਸੰਗ੍ਰਹਿ ਦੀ ਪੁਸਤਕ ਹੈ । ਨਵੰਬਰ, ਦਸੰਬਰ, 1985 ਵਿਚ ਮਾਰਕ ਟਲੀ ਅਤੇ ਸ਼ਤੀਸ ਜੈਕੋਬ ਦੀ ਪੁਸਤਕ 'ਅੰਮ੍ਰਿਤਸਰ—ਦ ਲਾਸਟ ਬੈਟਲ ਆਫ ਇੰਦਰਾ ਗਾਂਧੀ' ਵੀ ਹੈ । ਮੇਰੀ ਹੈਰਾਨੀ ਦੀ ਹੱਦ ਨਹੀਂ ਰਹੀ ਜਦ ਮੈਂ ਮਾਰਕ ਟਲੀ ਦੀ ਪੁਸਤਕ ਨੂੰ ਵੀ ਉਪ੍ਰੋਕਤ ਦੋ ਪੁਸਤਕਾਂ ਦੇ ਆਧਾਰ ਉਪਰ ਹੀ ਲਿਖਿਆ ਦੇਖਿਆ । ਇਨ੍ਹਾਂ ਸਭਨਾਂ ਦਾ ਥੀਮ ਇਕੋ ਹੈ ਅਤੇ ਅਪਰੋਚ ਵੀ ਇਕੋ ਹੈ । ਜਿਥੇ ਇਨ੍ਹਾਂ ਪੁਸਤਕਾਂ ਵਿਚ ਆਪਾ ਵਿਰੋਧੀ ਵਿਚਾਰ ਹਨ ਉਥੇ ਇਨ੍ਹਾਂ ਦੀ ਸੋਚਣੀ ਮੁਤਾਬਕ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਇਕ ਬਹੁਤ ਵੱਡੇ ਜ਼ਾਲਮ ਅਤੇ ਨਿਰਦਈ ਦੇ ਰੂਪ ਵਿਚ



Digitized by Panjab Digital Library | www.panjabdigilib.org

ਦਿਖਾਏ ਗਏ ਹਨ। ਇਨ੍ਹਾਂ ਗੱਲਾਂ ਨੂੰ ਸਾਬਤ ਕੀਤਾ ਹੈ ਸਰਕਾਰ ਦੀਆਂ ਜਾਰੀ ਕੀਤੀਆਂ ਰਿਪੋਰਟਾਂ ਨਾਲ। ਇਨ੍ਹਾਂ ਦੀ ਆਪਣੀ ਕੋਈ ਖੋਜ ਨਹੀਂ। ਜਾਂ ਤਾਂ ਇਨ੍ਹਾਂ ਦੇ ਆਪਣੇ ਅੰਦਾਜ਼ੇ ਹਨ ਅਤੇ ਜਾਂ ਫਿਰ ਸਰਕਾਰੀ ਰਿਪੋਰਟਾਂ ਦੇ ਅਤੇ ਮਿਲਟਰੀ ਜਰਨੈਲਾਂ ਦੇ ਦਿਤੇ ਗਏ ਬਿਆਨਾਂ ਦੇ ਹਵਾਲੇ ਹਨ। ਗੱਲ ਕੀ ਅਪ੍ਰੇਸ਼ਨ ਬਲਿਊ ਸਟਾਰ ਦੇ ਮੁਤੱਲਕ, ਜੋ ਕੁਝ ਵੀ ਸਰਕਾਰ ਨੇ ਰੇਡੀਓ, ਟੀ ਵੀ. ਜਾਂ ਅਖਬਾਰਾਂ ਰਾਹੀਂ ਕਿਹਾ ਉਸ ਸਭ ਕੁਝ ਨੂੰ ਸਾਡੇ ਲੇਖਕਾਂ ਨੇ ਇਿਨ ਬਿੰਨ ਸੱਚ ਸਮਝ ਕੇ ਲਿਖ ਦਿਤਾ।

ਇਨ੍ਹਾਂ ਲੇਖਕਾਂ ਦੀਆਂ ਗ਼ਲਤ ਗੱਲਾਂ ਅਤੇ ਆਪਾ ਵਿਰੋਧੀ ਵਿਚਾਰਾਂ ਬਾਰੇ ਤਾਂ ਵਿਸਥਾਰ ਨਾਲ ਲਿਖਣ ਦੀ ਕੋਈ ਜ਼ਰੂਰਤ ਨਹੀਂ ਪਰ ਇਨ੍ਹਾਂ ਬਾਬਤ ਮੈਂ ਸਿਰਫ ਇਕ ਹੀ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਇਨ੍ਹਾਂ ਲੇਖਕਾਂ ਨੇ ਕਿਸ ਤਰ੍ਹਾਂ ਆਪਾ ਵਿਰੋਧੀ ਤੱਥ ਲਿਖੇ ਹਨ। ਪਹਿਲਾਂ ਇਹ ਲੇਖਕ ਏ. ਐਸ. ਅਟਵਾਲ ਦੇ ਕਤਲ ਬਾਰੇ ਲਿਖਦੇ ਹਨ ਕਿ ਉਸ ਦਾ ਕਤਲ ਉਸ ਸਮੇਂ ਹੋਇਆ ਜਦੋਂ ਉਹ ਸ੍ਰੀ ਦਰਬਾਰ ਸਾਹਿਬ ਵਿਚ ਸ਼ਰਧਾਲੂ ਬਣ ਕੇ ਮੱਥਾ ਟੇਕਣ ਗਿਆ ਸੀ। ਇਸ ਕਰਕੇ ਇਨ੍ਹਾਂ ਨੇ ਪੂਰਾ ਦਿਲ ਭਰ ਕੇ ਇਸ ਕਤਲ ਦੀ ਨਿਖੇਧੀ ਕੀਤੀ ਹੈ ਅਤੇ ਸਿੱਟਾ ਇਹ ਕੱਢਿਆ ਹੈ ਕਿ ਜੇਕਰ ਅਟਵਾਲ ਵਰਗਾ ਗੁਰਸਿੱਖ ਵੀ ਸ੍ਰੀ ਦਰਬਾਰ ਸਾਹਿਬ ਵਿਚ ਜਾ ਕੇ ਮੱਥਾ ਨਹੀਂ ਟੇਕ ਸਕਦਾ ਤਾਂ ਆਮ ਲੋਕਾਂ ਦੀ ਕੀ ਹਾਲਤ ਹੁੰਦੀ ਹੋਵੇਗੀ। ਇਨਾਂ ਕੁਝ ਲਿਖ ਕੇ ਇਹੀ ਲੋਕ ਹੋਰ ਥਾਂ ਤੇ ਲਿਖਦੇ ਹਨ ਕਿ ਅਪ੍ਰੇਸ਼ਨ ਬਲਿਊ ਸਟਾਰ ਦੇ ਸ਼ੁਰੂ ਕਰਨ ਤੋਂ ਦੋ ਦਿਨ ਪਹਿਲਾਂ ਮੇਜਰ ਜਨਰਲ ਕੁਲਦੀਪ ਸਿੰਘ ਬਰਾੜ ਸ੍ਰੀ ਦਰਬਾਰ ਸਾਹਿਬ ਵਿਖੇ ਆਉਂਦਾ ਰਿਹਾ ਹੈ ਅਤੇ ਇਸ ਤਰ੍ਹਾਂ ਉਹ ਤੁਰ ਫਿਰ ਕੇ ਅੰਦਰਲੇ ਸਿੰਘਾਂ ਦੇ ਮੋਰਚਿਆਂ ਦਾ ਨਿਰੀਖਣ ਕਰਦਾ ਸੀ। ਇਹ ਇਉਂ ਵੀ ਲਿਖਦੇ ਹਨ ਕਿ ਉਸ ਨੂੰ ਤੁਰਦਿਆਂ ਫਿਰਦਿਆਂ ਆਮ ਬੰਦਿਆ ਨੇ ਵੀ ਦੇਖਿਆ ਸੀ। ਇਥੇ ਸਮਝ ਨਹੀਂ ਆਉਂਦੀ ਕਿ ਇਹੀ ਲੇਖਕ ਅਟਵਾਲ ਬਾਰੇ ਤਾਂ ਲਿਖਦੇ ਹਨ ਕਿ ਉਸ ਨੂੰ ਮੱਥਾ ਟੇਕਣ ਆਏ ਨੂੰ ਮਾਰ ਦਿਤਾ ਪਰ ਕੀ ਉਹੀ ਲੋਕ ਮੇਜਰ ਜਨਰਲ ਬਰਾੜ ਨੂੰ ਨਹੀਂ ਸੀ ਮਾਰ ਸਕਦੇ ਜਦੋਂ ਕਿ ਉਹ ਤਾਂ ਅੰਦਰ ਗਿਆ ਹੀ ਮੋਰਚਾ ਬੰਦੀ ਦੇਖਣ ਸੀ? ਅਸਲ ਵਿਚ ਇਹ ਸਭ ਕੁਝ ਪੈਸਾ ਬਟੋਰਨ ਵਾਲੇ ਜਾਂ ਸਰਕਾਰੀ ਲੇਖਕਾਂ ਦੇ ਆਪਣੇ ਧੁੰਦਲੇ ਖਿਆਲਾਂ ਦੀ ਉਲਝਣ ਕਰਕੇ ਹੀ ਹੈ ਨਹੀਂ ਤਾਂ ਸਪੱਸ਼ਟ ਹੈ ਕਿ ਅਟਵਾਲ ਆਪ ਹੀ ਆਪਣੀ ਸਹੇੜੀ ਮੌਤ ਮਰਿਆ ਸੀ। ਵਰਨਾ ਜਿਵੇਂ ਅਟਵਾਲ ਨੂੰ ਮਾਰ ਦਿਤਾ ਗਿਆ ਸੀ ਫਿਰ ਉਸੇ ਤਰ੍ਹਾਂ ਮੇਜਰ ਜਨਰਲ ਬਰਾੜ ਨੂੰ ਵੀ ਰਗੜ ਦਿਤਾ ਜਾਣਾ ਸੀ। ਨਾ ਹੀ ਅਟਵਾਲ ਸ਼ਰਧਾਲੂ ਬਣ ਕੇ ਮੱਥਾ ਟੇਕਣ ਗਿਆ ਸੀ ਅਤੇ ਨਾ ਹੀ ਮੇਜਰ ਜਨਰਲ ਕੁਲਦੀਪ ਸਿੰਘ ਬਰਾੜ ਸ੍ਰੀ ਦਰਬਾਰ ਸਾਹਿਬ ਅੰਦਰ ਗਿਆ ਸੀ।

ਮੇਰਾ ਮਤਲਬ ਸਿਰਫ਼ ਮੌਕਾ ਪ੍ਰਸਤ ਲੇਖਕਾਂ ਦੀਆਂ ਗ਼ਲਤ ਲਿਖਤਾਂ ਤੋਂ ਹੈ ਕਿ ਕਿਵੇਂ ਇਨ੍ਹਾਂ ਨੇ ਆਪਣੇ ਸੁਆਰਥ ਦੀ ਪੂਰਤੀ ਲਈ ਤੱਥਾਂ ਨੂੰ ਤੋੜ ਮਰੋੜ ਕੇ ਲਿਖਿਆ ਹੈ ਅਤੇ ਲੋਕਾਂ ਨੂੰ ਗੁਮਰਾਹ ਕੀਤਾ ਹੈ।



Digitized by Panjab Digital Library | www.panjabdigilib.org

ਮੈਂ ਧਰਮ ਯੁਧ ਮੋਰਚੇ ਨੂੰ ਬਹੁਤ ਨੇੜਿਓਂ ਤਕਿਆ ਹੈ । ਸਿਰਫ਼ ਤਕਿਆ ਹੀ ਨਹੀਂ ਮੈਂ ਖ਼ੁਦ ਵੀ ਇਸ ਵਿਚ ਸ਼ਾਮਲ ਰਿਹਾ ਹਾਂ । ਮੇਰੇ ਰਿਸ਼ਤੇਦਾਰ, ਮੇਰੇ ਮਾਂ, ਬਾਪ ਇਸ ਵਿਚ ਸ਼ਾਮਲ ਰਹੇ ਨੇ । ਇਸ ਕਰਕੇ ਕਈ ਘਟਨਾਵਾਂ ਨੂੰ ਮੈਂ ਬਹੁਤ ਨੇੜਿਓਂ ਦੇਖਿਆ ਹੈ । ਮੈਂ ਸੰਤ ਲੌਂਗੋਵਾਲ ਨੂੰ ਵੀ ਬਹੁਤ ਨੇੜਿਓਂ ਦੇਖਿਆ ਹੈ । ਮੇਰਾ ਉਸ ਨਾਲ ਵਾਹ 1964-65 ਈ. ਤੋਂ ਸੀ । ਪਹਿਲਾਂ ਮੈਂ ਉਸ ਦਾ ਪੱਕਾ ਸ਼ਰਧਾਲੂ ਸਾਂ । ਫਿਰ ਹੌਲੀ ਹੌਲੀ ਜਿਉਂ ਜਿਉਂ ਮੈਂ ਵੱਡਾ ਹੁੰਦਾ ਗਿਆ ਮੇਰਾ ਉਸ ਵਿਚ ਵਿਸ਼ਵਾਸ ਵੀ ਘੱਟਦਾ ਗਿਆ । ਅਖੀਰ ਸਾਡੇ ਦੋਹਾਂ ਦਾ ਫਰਕ ਇਤਨਾ ਪੈ ਗਿਆ ਸੀ ਕਿ ਉਸ ਦੇ ਮਰਨ ਤੋਂ ਸਿਰਫ਼ ਨੌਂ ਦਿਨ ਪਹਿਲ ਜਦ ਅਚਾਨਕ ਕਿਸੇ ਥਾਂ[1] ਮੇਰੀ ਉਸ ਨਾਲ ਮੁਲਾਕਾਤ ਹੋ ਗਈ ਤਾਂ ਮੈਂ ਉਸ ਨੂੰ ਬਿਲਕੁਲ ਹੀ ਨਹੀਂ ਬੁਲਾਇਆ । ਜਿਨਾਂ ਚਿਰ ਮੈਂ ਸੰਤ ਲੌਂਗੋਵਾਲੀਏ ਦੇ ਨੇੜੇ ਰਿਹਾ ਹਾਂ ਉਸ ਸਮੇਂ ਦੌਰਾਨ ਮੈਂ ਅਜਿਹੀਆਂ ਗੱਲਾਂ ਉਸ ਦੇ ਮੂੰਹੋਂ ਸੁਣੀਆਂ ਹਨ ਅਤੇ ਅਜਿਹੀਆਂ ਹਰਕਤਾਂ ਮੈਂ ਖ਼ੁਦ ਆਪਣੀ ਅੱਖੀਂ ਦੇਖੀਆਂ ਹਨ ਜਿਨਾਂ ਨਾਲ ਮੇਰੀ ਸ਼ਰਧਾ ਅਤੇ ਵਿਸ਼ਵਾਸ ਉਸ ਵਿਚੋਂ ਖ਼ਤਮ ਹੋ ਗਿਆ ਸੀ । ਇਨ੍ਹਾਂ ਸਭ ਬਾਰੇ ਅੱਗੇ ਜਾ ਕੇ ਇਸੇ ਪੁਸਤਕ ਵਿਚ ਲਿਖਿਆ ਜਾਵੇਗਾ ।

ਇਸੇ ਤਰ੍ਹਾਂ ਮੈਂ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਨੂੰ ਪਹਿਲੀ ਵਾਰ ਸਿਰਫ਼ ਅਕਤੂਬਰ 1978 ਈ. ਨੂੰ ਅਕਾਲੀ ਕਾਨਫਰੰਸ, ਲੁਧਿਆਣਾ ਵਿਚ ਦੇਖਿਆ ਸੀ । ਉਸ ਸਮੇਂ ਤਕ ਮੇਰੀ ਸੰਤ ਭਿੰਡਰਾਂਵਾਲਿਆਂ ਬਾਰੇ ਕੋਈ ਰਾਇ ਨਹੀਂ ਸੀ । ਜੋ ਰੋਲ ਉਨ੍ਹਾਂ ਨੇ ਲੁਧਿਆਣਾ ਅਕਾਲੀ ਕਾਨਫਰੰਸ ਵਿਚ ਅਦਾ ਕੀਤਾ ਸੀ ਮੇਰੀ ਉਸ ਨਾਲ ਕੋਈ ਹਮਦਰਦੀ ਨਹੀਂ ਸੀ । ਮੈਂ ਸਮਝਦਾ ਸੀ ਕਿ ਇਹ ਸੰਤ ਐਵੇਂ ਖਾਹਮੁਖ਼ਾਹ ਹੀ ਅਕਾਲੀਆਂ ਨਾਲ ਪੰਗੇ ਲੈਂਦਾ ਫਿਰਦਾ ਹੈ । ਫਿਰ ਮੇਰੀ ਦੂਸਰੀ ਮੁਲਾਕਾਤ ਸੰਤ ਭਿੰਡਰਾਂਵਾਲਿਆਂ ਨਾਲ, ਕਾਫ਼ੀ ਅਰਸਾ ਪਿਛੋਂ, ਫਤਿਹਗੜ੍ਹ ਸਾਹਿਬ ਵਿਖੇ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਕੈਂਪ ਵਿਚ ਹੋਈ । ਇਥੇ ਮੈਨੂੰ ਸੰਤ ਭਿੰਡਰਾਂਵਾਲਿਆਂ ਨੂੰ ਨੇੜਿਓਂ ਹੋ ਕੇ ਦੇਖਣ ਦਾ ਮੌਕਾ ਮਿਲਿਆ। ਕਾਫੀ ਗੱਲਾਂ ਹੋਈਆਂ । ਇਸ ਪਿਛੋਂ ਕੁਝ ਕੁਝ ਅਰਸੇ ਵਿਚ ਮੈਨੂੰ ਅਨੇਕਾਂ ਵਾਰ ਸੰਤਾਂ ਨਾਲ ਮਿਲਣ ਦਾ ਸੁਭਾਗ ਹਾਸਲ ਹੋਇਆ ਅਤੇ ਇਸ ਮਿਲਾਪ ਨਾਲ ਸੰਤਾਂ ਵਿਚ ਮੇਰੀ ਸ਼ਰਧਾ ਬਣਦੀ ਗਈ ਅਤੇ ਉਨ੍ਹਾਂ ਵਿਚ ਮੇਰਾ ਵਿਸ਼ਵਾਸ ਵੀ ਕਾਇਮ ਹੁੰਦਾ ਗਿਆ । ਧਰਮਯੁੱਧ ਮੋਰਚੇ ਦੌਰਾਨ, ਮੈਂ ਆਪਣੇ ਆਪ ਨੂੰ ਉਨ੍ਹਾਂ ਬੰਦਿਆਂ ਵਿਚੋਂ ਸਮਝ ਸਕਦਾ ਹਾਂ ਜਿਹੜੇ ਕਿ ਸੰਤ ਭਿੰਡਰਾਂਵਾਲਿਆਂ ਦੇ ਬਹੁਤ ਨਜ਼ਦੀਕ ਸਨ । ਅਕਾਲ ਫੈਡਰੇਸ਼ਨ ਨਾਲ ਮੇਰਾ ਬਹੁਤ ਹੀ ਗੂੜ੍ਹਾ ਸੰਬੰਧ ਸੀ । ਪਰ ਇਸ ਸਮੇਂ ਦੌਰਾਨ ਮੈਂ ਚਾਹਿਆ ਅਤੇ ਅਣਚਾਹਿਆ, ਸੰਤ ਲੌਂਗੋਵਾਲੀਏ ਨੂੰ ਵੀ ਮਿਲ ਲੈਂਦਾ ਸੀ । ਕੁਝ ਇਕੋ ਪਿੰਡ ਦੇ ਹੋਣ ਕਰਕੇ ਅਤੇ ਕੁਝ ਮੋਰਚੇ ਮੁਤਲਕ ਆਪਣੀ ਧਿਰ ਦਾ ਪੱਖ ਪੇਸ਼ ਕਰਨ

1. ਪਿੰਡ ਅਲੀਪੁਰ, ਨੇੜੇ ਮਲੇਰਕੋਟਲਾ ਡਾਕਟਰ ਜ਼ੋਰਾਵਰ ਸਿੰਘ ਦੇ ਘਰ ਵਿਖੇ ।



Digitized by Panjab Digital Library | www.panjabdigilib.org

ਕਰ ਕੇ। ਅਜਿਹੀਆਂ ਮੁਲਾਕਾਤਾਂ ਸਮੇਂ ਵੀ ਮੈਂ ਸੰਤ ਲੌਂਗੋਵਾਲੀਏ ਦੇ ਮੂਹੋਂ ਐਸੇ ਰਿਮਾਰਕਸ ਸੁਣੇ ਸਨ ਜਿਨ੍ਹਾਂ ਬਾਰੇ ਮੈਨੂੰ ਹੈਰਾਨੀ ਹੁੰਦੀ ਸੀ।

ਸੰਖੇਪ ਤੌਰ ਤੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿੰਨਾਂ ਕੁਝ ਮੈਂ ਧਰਮ ਯੁੱਧ ਮੋਰਚੇ ਬਾਰੇ ਅਤੇ ਦੋਹਾਂ ਸੰਤਾਂ ਬਾਰੇ, ਆਪਣੇ ਅੱਖੀਂ ਦੇਖਿਆ ਹੈ ਉਨ੍ਹਾਂ ਬਾਰੇ ਮੈਂ ਸਾਫ ਸਾਫ ਲਿਖ ਦਿਤਾ ਹੈ ਅਤੇ ਅਪ੍ਰੇਸ਼ਨ ਬਲਿਊ ਸਟਾਰ ਤੋਂ ਪਿਛੋਂ ਮੈਨੂੰ ਐਸੇ ਸਿੰਘ ਮਿਲੇ ਹਨ ਜੋ ਸ੍ਰੀ ਦਰਬਾਰ ਸਾਹਿਬ ਵਿਚੋਂ ਫੌਜੀ ਘੇਰੇ ਵਿਚੋਂ ਨਿਕਲ ਕੇ ਆਏ ਸਨ। ਉਨ੍ਹਾਂ ਵਲੋਂ ਦਸੀਆਂ ਗਈਆਂ ਗੱਲਾਂ ਦੇ ਆਧਾਰ ਤ ਮੈਂ ਹਾਲਾਤ ਵਰਣਨ ਕੀਤੇ ਹਨ।

ਇਸ ਤੋਂ ਇਲਾਵਾ ਮੈਂ ਜਦੋਂ ਵੀ ਅੰਮ੍ਰਿਤਸਰ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨਾਂ ਨੂੰ ਗਿਆ ਹਾਂ, ਮੈਂ ਉਥੋਂ ਦੇ ਸਥਾਨਕ ਲੋਕਾਂ ਨੂੰ ਮਿਲ ਕੇ ਪੁੱਛ-ਗਿੱਛ ਕਰਨ ਦੀ ਵੱਧ ਤੋਂ ਵੱਧ ਕੋਸ਼ਿਸ਼ ਕੀਤੀ ਹੈ। ਸ੍ਰੀ ਦਰਬਾਰ ਸਾਹਿਬ ਦੇ ਸੇਵਾਦਾਰਾਂ ਨਾਲ ਗੱਲਾਂ ਕੀਤੀਆਂ ਹਨ। ਗਿਆਨੀ ਸਾਹਿਬ ਸਿੰਘ ਨਾਲ ਵੀ ਕੁਝ ਗੱਲਾਂ ਕੀਤੀਆਂ ਸਨ। ਗਿਆਨੀ ਪੂਰਨ ਸਿੰਘ ਜੀ ਦੀਆਂ ਇੰਟਰਵਿਊਜ਼ ਅਤੇ ਮੂੰਹ ਜ਼ਬਾਨੀ ਗੱਲਾਂ ਬਹੁਤ ਹੀ ਮਹੱਤਵਪੂਰਨ ਹਨ। ਮੈਗਜ਼ੀਨਾਂ (ਪੰਜਾਬੀ ਅਤੇ ਅੰਗਰੇਜ਼ੀ) ਵਿਚ ਸਮੇਂ ਸਮੇਂ ਤੇ ਕੁਝ ਇੰਟਰਵਿਊਜ਼ ਛਪਦੀਆਂ ਰਹਿੰਦੀਆਂ ਸਨ। ਇਨ੍ਹਾਂ ਤੋਂ ਇਲਾਵਾ ਮੈਨੂੰ ਕੁਝ ਐਸੇ ਸਾਬਕਾ ਫੌਜੀ ਵੀ ਮਿਲੇ ਹਨ ਜਿਹੜੇ ਉਸ ਸਾਕੇ ਸਮੇਂ ਅੰਮ੍ਰਿਤਸਰ ਸਨ। ਉਨ੍ਹਾਂ ਨੇ ਇਕ ਐਸੇ ਮਹੱਤਵਪੂਰਨ ਤੱਥ ਬਾਰੇ ਦਸਿਆ ਹੈ ਜਿਸ ਬਾਰੇ ਅਸੀਂ ਸੋਚ ਵੀ ਨਹੀਂ ਸਕਦੇ ਸੀ। ਉਨ੍ਹਾਂ ਦਾ ਕਹਿਣਾ ਹੈ ਕਿ ਉਹ ਲੜਾਈ ਦੌਰਾਨ ਇਸ ਗੱਲ ਦੀ ਪਛਾਣ ਕਰ ਸਕਦੇ ਸੀ ਕਿ ਅੰਦਰਲੇ ਸਿੰਘਾਂ ਦੀਆਂ ਗੋਲੀਆਂ ਦੇ ਕਿਸ ਤਰ੍ਹਾਂ ਦੇ ਫਾਇਰ ਹਨ ਅਤੇ ਬਾਹਰਲੇ ਹਮਲਾਵਰ ਫੌਜੀਆਂ ਦੇ ਕਿਸ ਤਰ੍ਹਾਂ ਦੇ ਫਾਇਰ ਹਨ। ਇਨ੍ਹਾਂ ਗੱਲਾਂ ਦੇ ਉਨ੍ਹਾਂ ਨੇ ਸਬੂਤ ਵੀ ਦਿਖਾਏ ਹਨ। ਪਹਿਲਾਂ ਮੇਰੇ ਮਨ ਵਿਚ ਵੀ ਇਨਾਂ ਤੱਥਾਂ ਬਾਰੇ ਕੋਈ ਗਿਆਨ ਨਹੀਂ ਸੀ ਪਰ ਜਦ ਮੈਂ ਇਨ੍ਹਾਂ ਸਾਬਕਾ ਫੌਜੀਆਂ ਦੀ ਥਿਊਰੀ ਮੁਤਾਬਕ ਘੋਖਿਆ ਤਾਂ ਮੈਨੂੰ ਇਕ ਦਮ ਯਕੀਨ ਹੋ ਗਿਆ। ਇਸ ਦਾ ਵੇਰਵਾ ਪੁਸਤਕ ਵਿਚ ਦਿਤਾ ਜਾਵੇਗਾ।

ਅਖੀਰ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਭਿਆਨਕ ਸਾਕੇ ਨੇ ਵੱਡੀਆਂ ਤੋਂ ਵੱਡੀਆਂ ਸ਼ਖਸੀਅਤਾਂ ਨੂੰ ਵੀ ਨੰਗਿਆਂ ਕਰ ਕੇ ਰੱਖ ਦਿਤਾ। ਇਸ ਕਰਕੇ ਉਨ੍ਹਾਂ ਬਾਰੇ ਸੱਚੀ ਗੱਲ ਲਿਖਣ ਦੀ ਵੀ ਦਲੇਰੀ ਕਰਨਾ ਖ਼ਤਰੇ ਤੋਂ ਖਾਲੀ ਨਹੀਂ। ਵੈਸੇ ਤਾਂ ਇਹ ਵਿਸ਼ਾ ਹੀ ਐਸਾ ਹੈ ਜਿਸ ਨੂੰ ਦਲੇਰੀ ਤੋਂ ਬਿਨਾ ਲਿਖਿਆ ਹੀ ਨਹੀਂ ਜਾ ਸਕਦਾ। ਇਸੇ ਕਰਕੇ ਮੈਂ ਇਸ ਭਾਗ ਨੂੰ ਹੁਣ ਤਕ ਟਾਲਦਾ ਆ ਰਿਹਾ ਸੀ ਪਰ ਜ਼ਿਆਦਾ ਚਿਰ ਟਾਲ ਨਹੀਂ ਸੀ ਸਕਦਾ। ਹੁਣ ਤਕ ਅਸਲੀ ਤੱਥਾਂ ਨੂੰ ਬੁਰੀ ਤਰ੍ਹਾਂ ਤਰੋੜ-ਮਰੋੜ ਕੇ ਲਿਖਿਆ ਗਿਆ ਹੈ। ਜੋ ਕੁਝ ਮੈਂ ਆਪਣੇ ਅੱਖੀਂ ਦੇਖਿਆ ਹੈ ਛਪੀਆਂ ਪੁਸਤਕਾਂ ਵਿਚ ਉਸ



Digitized by Panjab Digital Library | www.panjabdigilib.org

ਦੇ ਉਲਟ ਪੜ੍ਹਿਆ ਹੈ। 1 ਅਕਤੂਬਰ, 1984 ਦਾ ਸਾਕਾ (ਸ਼ੁਕਰਾਨਾ ਦਿਵਸ) ਮੈਂ ਸਾਰੇ ਦਾ ਸਾਰਾ ਖੁਦ ਅੱਖੀਂ ਦੇਖਿਆ ਹੈ ਪਰ ਪੜ੍ਹਿਆ ਉਸ ਦੇ ਉਲਟ ਹੈ।

ਇਸ ਤਰ੍ਹਾਂ ਇਸ ਸਮੇਂ, ਮੈਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਹਾਜ਼ਰ ਨਾਜ਼ਰ ਸਮਝ ਕੇ, ਬੇਖ਼ੌਫ ਹੋ ਕੇ ਅਤੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀ ਮਹਾਨ ਕੁਰਬਾਨੀ ਦਾ ਧਿਆਨ ਧਰ ਕੇ ਇਹ ਪੁਸਤਕ ਸੁਹਿਰਦ ਪਾਠਕਾਂ ਅਗੇ ਪੇਸ਼ ਕਰਨ ਦੀ ਖੁਸ਼ੀ ਲੈ ਰਿਹਾ ਹਾਂ।

ਸੁਖਦਿਆਲ ਸਿੰਘ
ਪੰਜਾਬ ਇਤਿਹਾਸ ਅਧਿਅਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਅਪ੍ਰੈਲ, 1987



Digitized by Panjab Digital Library | www.panjabdigilib.org

# ਧਰਮਯੁੱਧ ਮੋਰਚਾ ਬੈਕਗਰਾਉਂਡ-I

(1947—1977 ਈ:)

1947 ਤੋਂ ਪਿੱਛੋਂ ਆਮ ਕਰਕੇ ਅਤੇ 1966 ਤੋਂ ਪਿੱਛੋਂ ਖਾਸ ਕਰਕੇ ਅਕਾਲੀ ਲੀਡਰਸ਼ਿਪ ਦੀ ਇਹ ਨੀਤੀ ਰਹੀ ਹੈ ਕਿ ਉਸਨੇ ਜਦੋਂ ਵੀ ਆਪਣਾ ਜਨਤਕ-ਆਧਾਰ ਖੁਰਦਾ ਦੇਖਿਆ ਤਾਂ ਕਿਸੇ ਨਾ ਕਿਸੇ ਮੋਰਚੇ ਦੀ ਸ਼ੁਰੂਆਤ ਕੀਤੀ ਹੈ। ਦਿੱਲੀ ਦੇ ਗੁਰਦੁਆ-ਰਿਆਂ ਦੀ ਆਜ਼ਾਦੀ ਦਾ ਮੋਰਚਾ (1971) ਅਤੇ ਐਮਰਜੈਂਸੀ ਦੇ ਖਿਲਾਫ਼ ਮੋਰਚਾ (ਜੂਨ 1975) ਇਸ ਦੀਆਂ ਪ੍ਰਤੱਖ ਉਦਾਹਰਣਾਂ ਹਨ। ਪੰਜਾਬੀ ਸੂਬਾ ਬਣਨ ਤੋਂ ਪਹਿਲਾਂ ਭਾਵੇਂ ਅਕਾਲੀ ਅੰਦੋਲਨ ਨੂੰ ਪੰਜਾਬੀ ਸੂਬਾ ਅੰਦੋਲਨ ਕਿਹਾ ਜਾਂਦਾ ਸੀ ਪਰ ਇਹ ਜਦੋਂ ਵੀ ਸਿਖਰ ਤੇ ਪਹੁੰਚਿਆ ਉਸੀ ਸਮੇਂ ਅਕਾਲੀ ਲੀਡਰਸ਼ਿਪ ਨੇ ਸਿਰਫ ਕੁਝ ਕੁਰਸੀਆਂ ਪ੍ਰਾਪਤ ਕਰ ਕੇ ਅਤੇ ਕੁਝ ਨਿਗੂਣੀਆਂ ਜਿਹੀਆਂ ਗੱਲਾਂ ਮਨਵਾ ਕੇ ਮੋਰਚੇ ਨੂੰ ਛੱਡਿਆ ਸੀ। ਪੁੱਛਿਆ ਜਾ ਸਕਦਾ ਹੈ ਕਿ 1955 ਦੇ ਅਕਾਲੀ ਮੋਰਚੇ ਦੀ ਕੀ ਪ੍ਰਾਪਤੀ ਸੀ ? ਸਿਰਫ ਰਿਜਨਲ ਫਾਰਮੂਲਾ ? ਅੰਦੋਲਨ ਇਤਨਾ ਤੇਜ਼ ਸੀ ਕਿ ਸਾਰੇ ਹਿੰਦੁਸਤਾਨ ਦੀਆਂ ਨਿਗਾਹਾਂ ਇਸ ਉਪਰ ਟਿਕੀਆਂ ਹੋਈਆਂ ਸਨ। ਜਦ ਇਹ ਮੋਰਚਾ ਬੰਦ ਕੀਤਾ ਗਿਆ ਤਾਂ ਸਿਰਫ ਰਿਜੀ-ਨਲ ਫਾਰਮੂਲੇ ਉਪਰ ਸਮਝੌਤਾ ਕਰ ਕੇ ਅਤੇ ਕੁਝ ਅਕਾਲੀਆਂ ਨੂੰ ਵਜ਼ਾਰਤ ਵਿਚ ਵਜ਼ੀਰ ਬਣਵਾ ਕੇ। ਸਭ ਤੋਂ ਘਟੀਆ ਗੱਲ ਇਹ ਸੀ ਕਿ ਅਕਾਲੀ ਦਲ ਨੂੰ ਇਕ ਰਾਜਨੀਤਕ ਪਾਰਟੀ ਵਜੋਂ ਖਤਮ ਕਰ ਕੇ ਕਾਂਗਰਸ ਵਿਚ ਮਿਲਾ ਦਿਤਾ ਗਿਆ ਸੀ। ਪਰ ਪਿੱਛੋਂ ਸਭ ਕੁਝ ਹੀ ਫੇਲ੍ਹ ਹੋ ਗਿਆ। ਨਾ ਰਿਜੀਨਲ ਫਾਰਮੂਲਾ ਚੱਲਿਆ ਅਤੇ ਨਾ ਹੀ ਅਕਾਲੀ ਦਲ ਦੀ ਕਾਂਗਰਸ ਵਿਚ ਸ਼ਮੂਲੀਅਤ ਹੀ ਠੀਕ ਰਹੀ। ਸਿੱਟਾ ? ਨਿਰੀ ਨਿਰਾਸ਼ਤਾ। ਪੰਜਾਬ ਅਸੈਂਬਲੀ ਦੀਆਂ 1957 ਦੀਆਂ ਚੋਣਾਂ ਵਿਚ ਸਿਰਫ ਦੋ ਐਮ. ਐਲ. ਏ. ਹੀ ਅਕਾਲੀ ਦਲ ਦੇ ਜਿੱਤ ਸਕੇ।

ਇਸ ਨਿਰਾਸ਼ਤਾ ਵਿਚੋਂ ਹੀ 1959-60 ਦਾ ਅਕਾਲੀ ਮੋਰਚਾ ਉਤਪੰਨ ਹੋਇਆ ਸੀ। ਉਸ ਸਮੇਂ ਦੇ ਅਖਬਾਰੀ ਰਿਕਾਰਡ ਅਤੇ ਸਮਕਾਲੀ ਬਜ਼ੁਰਗਾਂ ਦੀਆਂ ਮੌਖਿਕ ਗਵਾ-ਹੀਆਂ ਇਸ ਗੱਲ ਦੀ ਗਵਾਹੀ ਦਿੰਦੀਆਂ ਹਨ ਕਿ ਇਸ ਮੋਰਚੇ ਨੂੰ ਸਫਲ ਕਰਨ ਲਈ ਸਿੱਖਾਂ ਵਿਚ ਅਥਾਹ ਜੋਸ਼ ਸੀ। ਸਿੱਖਾਂ ਦੇ ਜਜ਼ਬਾਤ ਇਸ ਮੋਰਚੇ ਨਾਲ ਜੁੜ ਚੁੱਕੇ ਸੀ। ਤਕਰੀਬਨ 60,000 ਸਿੰਘ ਸਿੰਘਣੀਆਂ ਇਸ ਵਿਚ ਗ੍ਰਿਫਤਾਰੀ ਦੇ ਚੁੱਕੇ ਸਨ। ਪਰ ਇਸ



Digitized by Panjab Digital Library | www.panjabdigilib.org

ਦਾ ਸਿੱਟਾ ਕੀ ਸੀ ? ਅਕਾਲੀ ਦਲ ਦਾ ਦੋਫਾੜ ਹੋਣਾ ? ਮਾਸਟਰ ਤਾਰਾ ਸਿੰਘ ਦੀ ਲੀਡਰਸ਼ਿਪ ਦਾ ਖਤਮ ਹੋਣਾ ? ਆਖਰ ਜਦ ਮੋਰਚਾ ਇਤਨੇ ਜੋਸ਼ ਖਰੋਸ਼ ਨਾਲ ਸਿੱਖਾਂ ਨੂੰ ਆਪਣੇ ਨਾਲ ਸ਼ਾਮਲ ਕਰਨ ਵਿਚ ਕਾਮਯਾਬ ਹੋ ਰਿਹਾ ਸੀ ਤਾਂ ਇਸ ਤਰਾਂ ਦੇ ਭੈੜੇ ਸਿੱਟੇ ਕਿਉਂ ਨਿਕਲੇ ? ਕਿਉਂ ਨਾ ਉਸਦਾ ਸਿੱਟਾ ਪੰਜਾਬੀ ਸੂਬੇ ਦੀ ਪ੍ਰਾਪਤੀ ਵਿਚ ਨਿਕਲਿਆ ? ਇਸ ਦੇ ਕਾਰਨ ਕੀ ਸਨ ? ਕਾਰਨ ਸਨ ਮੋਰਚੇ ਦੇ ਪਰਦੇ ਪਿੱਛੇ ਅਕਾਲੀ ਲੀਡਰਸ਼ਿਪ ਦਾ ਕੁਰਸੀ-ਯੁੱਧ। ਹਰ ਮੋਰਚੇ ਵਿਚ ਅਕਾਲੀ ਲੀਡਰਾਂ ਨੇ ਇਕ ਦੂਜੇ ਤੋਂ ਅੱਗੇ ਹੋ ਕੇ, ਕੇਂਦਰ ਸਰਕਾਰ ਦੀਆਂ ਨਜ਼ਰਾਂ'ਚ ਅੱਛੇ ਬਣਨ ਦੀ ਕੋਸ਼ਿਸ਼ ਕੀਤੀ ਹੈ। ਇਸੇ ਤਰ੍ਹਾਂ ਹੀ 1959-60 ਦੇ ਅਕਾਲੀ ਮੋਰਚੇ ਸਮੇਂ ਸੰਤ ਫਤਿਹ ਸਿੰਘ ਦੀ ਨਵੀਂ ਲੀਡਰਸ਼ਿਪ ਨੂੰ ਮਾਸਟਰ ਤਾਰਾ ਸਿੰਘ ਦੇ ਬਰਾਬਰ ਖੜਾ ਕਰ ਦਿਤਾ ਗਿਆ ਸੀ। ਸਿੱਟਾ ਅਕਾਲੀ ਦਲ ਦੇ ਦੋਫਾੜ ਹੋਣ ਵਿਚ ਨਿਕਲਿਆ। ਜਿਸ ਮਾਸਟਰ ਤਾਰਾ ਸਿੰਘ ਨੇ ਮੋਰਚੇ ਦੀ ਇਤਨੀ ਚੜ੍ਹਤ ਦੇਖੀ ਸੀ ਉਸ ਨੂੰ 1962-63 ਵਿਚ ਆਪਣੀ ਲੀਡਰਸ਼ਿਪ ਬਚਾਉਣੀ ਔਖੀ ਹੋ ਗਈ ਸੀ. ਅਖੀਰ ਇਨ੍ਹਾਂ ਹੀ ਬਚਾਓ-ਕਾਰਵਾਈਆਂ ਵਿਚ ਉਹ ਆਪ ਹੀ ਚੜ੍ਹਾਈ ਕਰ ਗਏ।

ਸੰਤ ਫਤਿਹ ਸਿੰਘ ਦੇ ਪਿੱਛੇ ਪ੍ਰਤਾਪ ਸਿੰਘ ਕੈਰੋਂ ਸੀ। ਅਸਲ ਵਿਚ ਸੰਤ ਫਤਿਹ ਸਿੰਘ ਕਾਂਗਰਸ ਦੀ ਹੀ ਪੈਦਾਇਸ਼ ਸੀ। ਕਿਉਂਕਿ ਕਾਂਗਰਸ ਮਾਸਟਰ ਤਾਰਾ ਸਿੰਘ ਨੂੰ ਖਤਮ ਕਰਨਾ ਚਾਹੁੰਦੀ ਸੀ। ਇਸ ਕੰਮ ਲਈ ਸਰਕਾਰ ਦਾ ਪੂਰਾ ਪ੍ਰਾਪੇਗੰਡਾ ਸੰਤ ਫਤਿਹ ਸਿੰਘ ਦੀ ਮਦਦ ਕਰ ਰਿਹਾ ਸੀ. ਨਤੀਜੇ ਵਜੋਂ ਸੰਤ ਫਤਿਹ ਸਿੰਘ ਨਵਾਂ ਹੀਰੋ ਬਣ ਕੇ ਅੱਗੇ ਆ ਗਿਆ ਅਤੇ ਮਾਸਟਰ ਤਾਰਾ ਸਿੰਘ ਗੋਡਿਆਂ ਵਿਚ ਸਿਰ ਦੇ ਕੇ ਬੈਠ ਗਿਆ।

ਜਿਹੜੀ ਲੀਡਰਸ਼ਿਪ ਪੂਰੀ ਗੰਭੀਰਤਾ ਨਾਲ ਕਿਸੇ ਕੰਮ ਨੂੰ ਛੂੰਹਦੀ ਹੈ, ਉਹ, ਪਹਿਲੀ ਗੱਲ ਤਾਂ, ਉਸ ਕੰਮ ਨੂੰ ਪੂਰਾ ਕਰੇ ਬਿਨਾਂ ਪਿੱਛੇ ਨਹੀਂ ਹਟਦੀ ਤੇ ਜੇਕਰ ਕੁਝ ਲੈ-ਦੇ ਕਰਨ ਦੀਆਂ ਐਸੀਆਂ ਮਜਬੂਰੀਆਂ ਆ ਵੀ ਜਾਣ ਜਿਨ੍ਹਾਂ ਨੂੰ ਟਾਲਣਾ ਅਸੰਭਵ ਲਗਦਾ ਹੋਵੇ ਤਾਂ ਉਹ ਸਿਰਫ ਠੋਸ ਰੂਪ ਵਿਚ ਕੁਝ ਪ੍ਰਾਪਤ ਕਰ ਕੇ ਹੀ ਪਿੱਛੇ ਹਟਦੀ ਹੈ। ਅਕਾਲੀ ਲੀਡਰ-ਸ਼ਿਪ ਨੇ ਅਨੇਕਾਂ ਵਾਰ ਪੰਜਾਬੀ ਸੂਬੇ ਲਈ ਅੰਦੋਲਨ ਕੀਤੇ, ਮੋਰਚੇ ਲਾਏ ਅਤੇ ਅਨੇਕਾਂ ਵਾਰ ਛੱਡੇ ਹਨ। ਕਿਸੇ ਇਕ ਵਿਚ ਵੀ ਅਕਾਲੀ ਲੀਡਰਸ਼ਿਪ ਕੋਈ ਠੋਸ ਪ੍ਰਾਪਤੀ ਨਹੀ ਕਰ ਸਕੀ।

ਅਸਲ ਵਿਚ 1947 ਦੀ ਭਾਰਤ-ਪਾਕਿਸਤਾਨ ਵੰਡ ਹੀ ਅਕਾਲੀ ਲੀਡਰਸ਼ਿਪ ਦੀ ਹਾਰ ਸੀ। 1947 ਦੇ ਪਿੱਛੋਂ ਦੀ ਅਕਾਲੀ ਰਾਜਨੀਤੀ ਇਸੇ ਲੱਕ-ਤੋੜਵੀਂ ਹਾਰ ਵਿਚੋਂ ਹੀ ਪੈਦਾ ਹੋਈ ਹੈ। ਜਿਹੜੀ ਰਾਜਨੀਤੀ ਪੈਦਾ ਹੀ ਨਿਰਾਸ਼ਤਾ ਅਤੇ ਹਾਰ ਵਿਚੋਂ ਹੁੰਦੀ ਹੈ ਉਸ ਦੀ ਸਫਲਤਾ ਬਾਰੇ ਕਿਵੇਂ ਉਮੀਦ ਕੀਤੀ ਜਾ ਸਕਦੀ ਹੈ ? ਸਿੱਖ ਰਾਜਨੀਤੀ, ਗੁਰਮਤਾ, ਅਕਾਲ ਤਖਤ ਅਤੇ ਸਰਬੱਤ ਖਾਲਸੇ ਦੀਆਂ ਸੰਸਥਾਵਾਂ ਨਾਲ ਜੁੜੀ ਹੋਈ ਹੈ। ਪਰ ਅਕਾਲੀ ਲੀਡਰਸ਼ਿਪ ਨੇ ਇਨ੍ਹਾਂ ਸੰਸਥਾਵਾਂ ਵਲ ਕਦੇ ਮੂੰਹ ਵੀ ਨਹੀਂ ਕੀਤਾ। ਜੇ ਕਦੇ ਅਕਾਲ ਤਖਤ ਦੀ ਯਾਦ ਇਸ ਲੀਡਰਸ਼ਿਪ ਨੂੰ ਆਈ ਤਾਂ ਉਹ ਇਨ੍ਹਾਂ ਦੀ ਆਪਣੀ ਗੱਦੀ ਨੂੰ ਬਚਾਉਣ ਲਈ



Digitized by Panjab Digital Library | www.panjabdigilib.org

ਸੀ ਤੇ ਜਾਂ ਫਿਰ ਇਨ੍ਹਾਂ ਦੇ ਵਿਰੋਧੀਆਂ ਨੂੰ ਦਬਾਉਣ ਲਈ ਸੀ। ਅਜਿਹੀ ਸੋਚਣੀ ਵਿਚੋਂ ਅਸੀਂ ਕਿਸ ਤਰ੍ਹਾਂ ਉਮੀਦ ਕਰ ਸਕਦੇ ਹਾਂ ਕਿ ਅਕਾਲ ਤਖਤ ਅਕਾਲੀ ਲੀਡਰਸ਼ਿਪ ਨੂੰ ਕੋਈ ਵਰ ਦੇਵੇਗਾ।

1966 ਦੇ ਪਿੱਛੋਂ ਦੀ ਅਕਾਲੀ ਰਾਜਨੀਤੀ ਤਾਂ ਬਿਲਕੁਲ ਹੀ ਸ਼ਰੇਆਮ ਸੌਂਕਪ੍ਰਸਤ ਅਤੇ ਸੁਆਰਥ ਸਿੱਧੀ ਦੀ ਪੂਰਤੀ ਵਾਲੀ ਬਣ ਗਈ ਸੀ। ਮਰਨ ਵਰਤਾਂ ਦੇ ਪਾਖੰਡਾਂ ਨੇ, ਅਗਨ-ਕੁੰਡਾਂ ਵਿਚ ਸੜ ਮਰਨ ਦੇ ਫੋਕੇ ਦਮਗਜਿਆਂ ਨੇ, ਜਰਾ ਸੋਚਿਆ ਜਾਵੇ ਕਿ ਹੁਣ ਤੀਕ ਕੀ ਪ੍ਰਾਪਤੀ ਕੀਤੀ ਹੈ? ਕਿਹੜੇ ਸਿੱਖ-ਸਿਧਾਂਤ ਨੂੰ ਸਿਰਜਿਆ ਹੈ? ਕਿਹੜੀ ਸਿੱਖ ਰਵਾਇਤ ਨੂੰ ਪਰਪੱਕ ਕੀਤਾ ਹੈ? ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੀ ਬੇਮਿਸਾਲ ਸ਼ਹੀਦੀ ਪਿਛੋਂ ਸੰਤ ਫਤਿਹ ਸਿੰਘ ਅਤੇ ਉਸਦੇ ਪੰਜ ਜ਼ਿੰਦਾ-ਸ਼ਹੀਦਾਂ ਵਲੋਂ ਮਰਨ ਵਰਤ ਰੱਖਣ ਦਾ ਕੀ ਮਨੋਰਥ ਸੀ? ਇਸ ਕਦਮ ਨੇ ਕਿਹੜੀ ਖੱਟੀ ਖੱਟ ਕੇ ਦਿਤੀ ਸੀ? ਉਲਟਾ ਕੋਈ ਠੋਸ ਪ੍ਰਾਪਤੀ ਕਰਨ ਦੇ, ਅਕਾਲੀ ਲੀਡਰਸ਼ਿਪ ਦੇ ਇਸ ਪਾਖੰਡੀ ਭਰੇ ਕਦਮ ਨੇ ਸਗੋਂ ਸਿੱਖਾਂ ਦੇ ਮਨਾਂ ਵਿਚੋਂ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੀ ਸ਼ਹੀਦੀ ਨੂੰ ਭੁਲਾ ਦਿਤਾ ਸੀ। ਅੱਜ ਕੋਈ ਵੀ ਅਕਾਲੀ, ਸਰਦਾਰ ਫੇਰੂਮਾਨ ਦਾ ਨਾਂ ਨਹੀਂ ਲੈਂਦਾ। ਅਜਿਹੀ ਰਾਜਨੀਤੀ ਨੂੰ ਜੇ ਸੌਂਕਾਪ੍ਰਸਤ ਅਤੇ ਸੁਆਰਥੀ ਨਹੀਂ ਕਹੋਗੇ ਤਾਂ ਹੋਰ ਕਿਹੜਾ ਵਿਸ਼ੇਸ਼ਣ ਵਰਤਣਾ ਚਾਹੀਦਾ ਹੈ?

ਅਕਾਲੀ ਦਲ ਨੇ ਪੰਜਾਬੀ ਸੂਬੇ ਦੀ ਬਣਤਰ ਪਿੱਛੋਂ ਅਨੇਕਾਂ ਵਾਰ ਸਰਕਾਰਾਂ ਬਣਾਈਆਂ ਹਨ। ਪੰਥਕ ਪਾਰਟੀ ਅਖਵਾਉਣ ਵਾਲੀ ਇਸ ਜੱਥੇਬੰਦੀ ਨੇ ਇਨ੍ਹਾਂ ਸਰਕਾਰਾਂ ਬਣਾਉਣ ਸਮੇਂ ਕਿਹੜੇ ਪੰਥਕ ਸਿਧਾਂਤ ਨੂੰ ਅਪਣਾਇਆ ਹੈ? ਉਲਟਾ ਇਸਦੇ, ਅਕਾਲੀ ਦਲ ਹਰ ਸਮੇਂ, ਸਰਕਾਰ ਬਣਾ ਕੇ, ਬਦਨਾਮ ਹੁੰਦਾ ਰਿਹਾ ਹੈ ਅਤੇ ਅਗਲੀਆਂ ਚੋਣਾਂ ਵਿਚ ਲੱਕ-ਤੋੜਵੀਂ ਹਾਰ ਦਾ ਮੂੰਹ ਦੇਖਦਾ ਰਿਹਾ ਹੈ। 1967 ਦੀਆਂ ਚੋਣਾਂ ਵਿਚ ਅਕਾਲੀ ਦਲ 104 ਸੀਟਾਂ ਵਿਚੋਂ 24 ਸੀਟਾਂ ਜਿੱਤਿਆ ਅਤੇ ਸਾਂਝੇ ਮੋਰਚੇ ਦੀ ਸਰਕਾਰ ਬਣਾਈ। ਅੱਠ ਕੁ ਮਹੀਨਿਆਂ ਪਿੱਛੋਂ ਅਕਾਲੀ ਦਲ ਦੇ 12 ਐਮ. ਐਲ. ਏ. ਲਛਮਣ ਸਿੰਘ ਗਿੱਲ ਦੀ ਅਗਵਾਈ ਹੇਠ ਅਕਾਲੀ ਦਲ ਨੂੰ ਛੱਡ ਕੇ ਕਾਂਗਰਸ ਨਾਲ ਜਾ ਰਲੇ ਸਨ। ਫਿਰ 1969 ਵਿਚ ਮੱਧ-ਕਾਲੀ ਚੋਣਾਂ ਦੌਰਾਨ ਅਕਾਲੀ ਦਲ ਨੇ 104 ਵਿਚੋਂ 48 ਸੀਟਾਂ ਜਿੱਤੀਆਂ ਅਤੇ ਸਾਂਝੀ ਸਰਕਾਰ ਸਥਾਪਤ ਕੀਤੀ ਪਰ ਇਸ ਵਾਰ ਅਕਾਲੀਆਂ ਦਾ ਆਪਣਾ ਹੀ ਮੁੱਖ ਮੰਤਰੀ ਗੁਰਨਾਮ ਸਿੰਘ ਜੱਜ 18 ਅਕਾਲੀ ਮੈਂਬਰਾਂ ਸਮੇਤ ਅਕਾਲੀ ਦਲ ਵਿਚੋਂ ਨਿਕਲ ਗਿਆ। ਸਿੱਟੇ ਵਜੋਂ 1971 ਦੀਆਂ ਅਸੈਂਬਲੀ ਚੋਣਾਂ ਵਿਚ ਬੁਰੀ ਤਰ੍ਹਾਂ ਹਾਰ ਖਾਧੀ। ਫਿਰ ਲਗਾਤਾਰ ਛੇ ਸਾਲ 1971 ਤੋਂ ਲੈ ਕੇ 1976 ਤਕ ਅਕਾਲੀਆਂ ਨੇ ਉੱਧਮੂਲ ਮਚਾਈ ਰੱਖਿਆ, ਕਦੇ ਅੰਦੋਲਨ ਕੀਤਾ, ਕਦੇ ਕਿਸਾਨ ਮੋਰਚੇ ਦੀ ਕਾਢ ਕੱਢੀ, ਕਦੇ ਦਸਖ਼ਤ ਕਰਾਉਣ ਦੀ ਸਕੀਮ ਸੋਚੀ, ਕਦੇ ਜੈ ਪ੍ਰਕਾਸ਼ ਨਰਾਇਣ ਦਾ ਪੱਲਾ ਫੜਿਆ ਪਰ ਗਿਆਨੀ ਜ਼ੈਲ ਸਿੰਘ ਨੂੰ ਇਹ ਮਾਤ ਨਹੀਂ ਪਾ ਸਕੇ। ਕਿਉਂਕਿ ਉਸਨੇ ਵੀ ਉਹੀ ਪਾਖੰਡ ਅਪਣਾਉਣੇ



Digitized by Panjab Digital Library | www.panjabdigilib.org

ਸ਼ੁਰੂ ਕਰ ਦਿਤੇ ਸਨ ਜਿਨ੍ਹਾਂ ਨੂੰ ਅਕਾਲੀ ਵਰਤਦੇ ਸਨ । ਗੋਬਿੰਦ ਮਾਰਗ ਬਣਾ ਕੇ, ਤਕਰੀਰਾਂ ਕਰਨ ਸਮੇਂ ਗੁਰਬਾਣੀ ਦੀਆਂ ਤੁਕਾਂ ਬੋਲ ਕੇ, ਤਖਤ ਸ੍ਰੀ ਕੇਸ ਗੜ੍ਹ ਸਾਹਿਬ ਜਾ ਕੇ ਅਤੇ ਹੋਰ ਸਿੱਖੀ ਦੀਆਂ ਗੱਲਾਂ ਕਰ ਕੇ ਗਿਆਨੀ ਜ਼ੈਲ ਸਿੰਘ ਨੇ ਅਕਾਲੀਆਂ ਦੇ ਪੈਰਾਂ ਹੇਠੋਂ ਜ਼ਮੀਨ ਕੱਢ ਲਈ ਸੀ। ਇਸ ਕਰਕੇ ਉਸਨੇ ਅਕਾਲੀਆਂ ਦੀ ਕੋਈ ਵਾਹ ਨਹੀਂ ਚੱਲਣ ਦਿਤੀ ਸੀ ।

ਅਖੀਰ ਤੇ ਅਕਾਲੀਆਂ ਦੇ ਚੰਗੇ ਭਾਗਾਂ ਨੂੰ ਐਮਰਜੈਂਸੀ ਦਾ ਸ਼ੁਰੂਆਤ ਹੋ ਗਿਆ ਤਾਂ ਜਾ ਕੇ ਕਿਤੇ ਇਨ੍ਹਾਂ ਨੂੰ 1977 ਦੀਆਂ ਚੋਣਾਂ ਵਿਚ ਜਿੱਤ ਪ੍ਰਾਪਤ ਹੋਈ ਅਤੇ ਸਰਕਾਰ ਬਣਾਈ। ਪਰ ਇਸ ਵਾਰ ਵੀ ਅਕਾਲੀ ਦਲ ਦਾ ਪ੍ਰਧਾਨ ਅਤੇ ਮੁੱਖ ਮੰਤਰੀ ਆਪਸ ਵਿਚ ਐਸਾ ਲੜੇ ਕਿ ਪੂਰਾ ਬਹੁਮਤ ਰੱਖਦੇ ਹੋਏ ਵੀ ਅਕਾਲੀ ਦਲ ਦੀ ਵਜ਼ਾਰਤ ਨੂੰ ਮੱਖਣ ਵਿਚੋਂ ਵਾਲ ਵਾਂਗੂ ਕੇਂਦਰੀ ਸਰਕਾਰ ਨੇ ਬਾਹਰ ਕੱਢ ਮਾਰਿਆ । ਇਸ ਪਿੱਛੋਂ ਅਕਾਲੀ ਸੰਭਲ ਹੀ ਨਹੀਂ ਸਕੇ। ਇਸੇ ਨਿਰਾਸਤਾ ਵਿਚੋਂ ਹੀ ਅਕਾਲੀਆਂ ਦੇ ਧਰਮਯੁੱਧ ਮੋਰਚੇ ਦੀ ਕਹਾਣੀ ਸ਼ੁਰੂ ਹੁੰਦੀ ਹੈ ।

ਹੁਣ ਉਪ੍ਰੋਕਤ ਲਿਖੀਆਂ ਗੱਲਾਂ ਨੂੰ ਦੇਖ ਕੇ ਕੀ ਕਿਹਾ ਜਾਵੇ ? ਜਿੰਨੀਆਂ ਦਲ-ਬਦਲੀਆਂ ਅਕਾਲੀ ਦਲ ਦੇ ਮੈਂਬਰਾਂ ਨੇ ਕੀਤੀਆਂ ਹਨ ਉਨ੍ਹਾਂ ਦੇ ਸਾਹਮਣੇ ਹਰਿਆਣੇ ਦਾ ਰਿਕਾਰਡ ਵੀ ਕਈ ਵਾਰੀ ਟੁੱਟ ਜਾਂਦਾ ਹੈ । ਇਨ੍ਹਾਂ ਅਕਾਲੀ ਸਰਕਾਰਾਂ ਬਣਨ ਸਮੇਂ ਜੋ ਰੋਲ ਅਕਾਲੀ ਲੀਡਰਸ਼ਿਪ ਨੇ ਅਦਾ ਕੀਤਾ ਉਸ ਤੇ ਜਿੰਨੀ ਸ਼ਰਮ ਮਹਿਸੂਸ ਕੀਤੀ ਜਾਵੇ ਉਨੀ ਹੀ ਥੋੜ੍ਹੀ ਹੈ। ਕੀ ਪੰਥਕ ਪਾਰਟੀ ਦੇ ਇਹੀ ਪੰਥਕ ਸਿਧਾਂਤ ਹਨ ? ਪੰਥ ਨੇ ਤਾਂ ਐਸੀਆਂ ਰਵਾਇਤਾਂ ਅਤੇ ਸਿਧਾਂਤ ਕਾਇਮ ਕੀਤੇ ਹਨ ਕਿ ਦੁਨੀਆਂ ਦੇ ਵੱਡੇ ਵੱਡੇ ਇਤਿਹਾਸਕਾਰ ਵੀ ਪ੍ਰਸੰਸਾ ਕਰੇ ਬਿਨਾਂ ਨਹੀਂ ਰਹਿ ਸਕੇ। ਪਰ ਐਸੀ ਇਕ ਵੀ ਰਵਾਇਤ ਤਾਂ ਦਸੋ ਜਿਹੜੀ ਅਕਾਲੀ ਲੀਡਰਸ਼ਿਪ ਨੇ ਹੁਣ ਤਕ ਕਾਇਮ ਕੀਤੀ ਹੋਵੇ ਅਤੇ ਜਿਸ ਦੀ ਸਮਕਾਲੀ ਲੇਖਕਾਂ ਨੇ ਪ੍ਰਸੰਸਾ ਕੀਤੀ ਹੋਵੇ ? ਕੀ ਅੱਜ ਤਕ ਕਿਸੇ ਇਤਿਹਾਸਕਾਰ ਨੇ 1966 ਦੇ ਪਿੱਛੋਂ ਦੀ ਅਕਾਲੀ ਲੀਡਰਸ਼ਿਪ ਦੇ ਕੀਤੇ ਕੰਮਾਂ ਨੂੰ ਘੋਖਣ ਲਈ ਆਪਣਾ ਸਮਾਂ ਲਾਇਆ ਹੈ ? ਸ. ਅਜੀਤ ਸਿੰਘ ਸਰਹੱਦੀ ਦੀ ਇਕੋ ਇਕ ਕਿਤਾਬ ਹੈ ਜਿਹੜੀ ਪੰਜਾਬੀ ਸੂਬੇ ਦੇ ਅੰਦੋਲਨ ਬਾਰੇ ਲਿਖੀ ਗਈ ਹੈ ਪਰ ਇਸ ਵਿਚ ਵੀ ਅਕਾਲੀ ਅੰਦੋਲਨਾਂ ਦੇ ਉਤਰਾਵਾਂ, ਚੜ੍ਹਾਵਾਂਦਾ ਹੀ ਹਾਲ ਲਿਖਿਆ ਹੈ ਅਕਾਲੀ ਲੀਡਰਸ਼ਿਪ ਦੀਆਂ ਕਾਰਵਾਈਆਂ ਦਾ ਲੇਖਾ ਜੋਖਾ ਨਹੀਂ। ਇਸ ਦਾ ਕਾਰਨ ਕੀ ਹੈ ? ਕਿਉਂ ਨਹੀਂ ਅਕਾਲੀ ਲੀਡਰਸ਼ਿਪ, ਅਠ੍ਹਾਰਵੀਂ ਸਦੀ ਦੀ ਸਿੱਖ ਲੀਡਰਸ਼ਿਪ ਵਾਂਗ ਦੁਨੀਆ ਨੂੰ ਆਪਣੇ ਵਲ ਪ੍ਰੇਰਤ ਕਰ ਸਕੀ ? ਕਿਉਂ ਨਹੀਂ ਅਕਾਲੀ ਲੀਡਰਸ਼ਿਪ ਅਠ੍ਹਾਰਵੀਂ ਸਦੀ ਦੀ ਸਿੱਖ ਲੀਡਰਸ਼ਿਪ ਵਾਂਗ ਨਵੀਆਂ ਪਿਰਤਾਂ ਪਾ ਸਕੀ ? ਕਾਰਨ ਸਪਸ਼ਟ ਹਨ। ਵਰਤਮਾਨ ਅਕਾਲੀ ਲੀਡਰਸ਼ਿਪ ਹਰ ਕੰਮ ਨੂੰ ਨਿਜੀ ਸੁਆਰਥਾ ਨੂੰ ਸਾਹਮਣੇ ਰੱਖ ਕੇ ਕਰਦੀ ਹੈ। ਜਿੰਨੇ ਮੋਰਚੇ ਲਾਏ, ਸਭ ਵਿਚ ਨਿਜੀ ਸੁਆਰਥਾਂ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਰਹੀ। ਜਿੰਨੀ



Digitized by Panjab Digital Library | www.panjabdigilib.org

ਵਾਰ ਅਕਾਲੀ ਸਰਕਾਰਾਂ ਬਣੀਆਂ, ਹਰ ਸਮੇਂ ਨਿਜੀ ਸੁਆਰਥਾਂ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਗਈ। ਇਸ ਕਰਕੇ ਨਤੀਜੇ ਵੀ ਉਹੀ ਨਿਕਲਦੇ ਰਹੇ ਜਿਹੜੇ ਇਸ ਤਰ੍ਹਾਂ ਦੀ ਸੰਰਚਣੀ ਵਿਚੋਂ ਨਿਕਲਣੇ ਚਾਹੀਦੇ ਸਨ। ਸੰਤ ਫਤਿਹ ਸਿੰਘ ਅਤੇ ਗੁਰਨਾਮ ਸਿੰਘ ਜੱਜ, ਦੋਹਾਂ ਵਿਚ ਕਸ਼ਮਕਸ਼ ਇਹ ਸੀ ਕਿ ਇਸ ਸੋ-ਕਾਲਡ ਪੰਥਕ ਜਥੇਬੰਦੀ ਦਾ ਸੁਪਰੀਮ ਲੀਡਰ ਕੌਣ ਬਣੇ। ਉਸ ਨੂੰ ਸੰਤ ਫਤਿਹ ਸਿੰਘ ਨੇ ਢਾਹ ਲਿਆ। ਗੁਰਨਾਮ ਸਿੰਘ ਜੱਜ ਅਤੇ ਲਛ-ਮਣ ਸਿੰਘ ਗਿੱਲ ਵਿਚਕਾਰ ਕਸ਼ਮਕਸ਼ ਸੀ ਮੁੱਖ ਮੰਤਰੀ ਬਣਨ ਦੀ। ਇਸ ਵਿਚ ਪਹਿਲਾਂ ਗਿੱਲ ਕਾਂਗਰਸ ਦੀ ਸਹਾਇਤਾ ਲੈ ਕੇ ਕਾਮਯਾਬ ਰਿਹਾ ਪਰ ਪਿੱਛੋਂ ਜੱਜ ਸਾਹਿਬ ਆਪਣਾ ਬਦਲਾ ਲੈਣ ਵਿਚ ਸਫਲ ਹੋ ਗਏ। ਸਰਦਾਰ ਫੇਰੂਮਾਨ ਨੇ ਸੰਤ ਫਤਿਹ ਸਿੰਘ ਦੀਆਂ ਪਾਖੰਡੀ ਚਾਲਾਂ ਤੋਂ ਦੁਖੀ ਹੋ ਕੇ ਸ਼ਹੀਦੀ ਦਿਤੀ। ਇਸ ਨਾਲ ਸੰਤ ਫਤਿਹ ਸਿੰਘ ਦਾ ਇਮੇਜ ਬਿਗੜਦਾ ਗਿਆ। ਬਾਦਲ ਅਤੇ ਤਲਵੰਡੀ ਵਿਚਕਾਰ ਸੁਪਰੀਮ ਲੀਡਰ ਬਣਨ ਦੀ ਦੌੜ ਸੀ ਜਿਸ ਵਿਚ ਬਾਦਲ ਸਾਹਿਬ ਨੇ ਸੰਤ ਲੌਂਗੋਵਾਲੀਏ ਨੂੰ, ਲੌਂਗੋਵਾਲ ਦੇ ਗੁਰਦੁਆਰੇ ਵਿਚੋਂ ਚੁੱਕ ਕੇ ਲਿਆ ਕੇ, ਤਲਵੰਡੀ ਸਾਹਿਬ ਨੂੰ ਮੂਧੇ ਮੂੰਹ ਮਾਰਿਆ। ਪਿੱਛੋਂ ਅਕਾਲੀ ਲੀਡਰਸ਼ਿਪ ਦਾ ਐਸਾ ਸੰਕਲਪ ਸਥਾਪਤ ਹੋਇਆ ਕਿ ਜਿਸ ਵਿਚੋਂ ਫੁੱਟ ਖਤਮ ਹੋ ਹੀ ਨਹੀਂ ਸਕੀ ਅਤੇ ਜਦੋਂ ਤਕ ਇਹ ਸੰਕਲਪ ਰਹੇਗਾ ਫੁੱਟ ਕਾਇਮ ਰਹੇਗੀ। ਇਹ ਸੰਕਲਪ ਸੀ 'ਤਿੰਨ-ਮੂੰਹੀਂ ਲੀਡਰਸ਼ਿਪ।' 1977 ਤੋਂ ਲੈ ਕੇ ਅਕਾਲੀ ਲੀਡਰਸ਼ਿਪ ਤਿੰਨ-ਮੂੰਹੀ ਚਲਦੀ ਆ ਰਹੀ ਹੈ। ਦੋ ਮੂੰਹ ਹਮੇਸ਼ਾ ਇਕੱਠੇ, ਤੀਜਾ ਮੂੰਹ ਆਪਣੇ ਬਚਾਉ ਲਈ ਕੇਂਦਰੀ ਸਰਕਾਰ ਨਾਲ ਤੇ ਜਾਂ ਫਿਰ ਕਿਸੇ ਹੋਰ ਧਿਰ ਦੀ ਤਲਾਸ਼ ਵਿਚ ਰਹਿੰਦਾ ਹੈ। ਇਸੇ ਤਿੰਨ-ਮੂੰਹੀ ਲੀਡਰਸ਼ਿਪ ਨੇ ਅਕਾਲੀ ਦਲ ਨੂੰ ਕਦੇ ਵੀ ਪੰਥਕ ਪਾਰਟੀ ਨਹੀਂ ਬਣਨ ਦਿਤਾ। ਇਹ ਤਿੰਨ-ਮੂੰਹੀਂ ਲੀਡਰਸ਼ਿਪ ਸੀ : ਪਹਿਲਾਂ, ਤੁੜ-ਟੋਹੜਾ-ਬਾਦਲ; ਫਿਰ ਤਲਵੰਡੀ-ਟੋਹੜਾ-ਬਾਦਲ, ਫਿਰ ਬਾਦਲ-ਲੌਂਗੋਵਾਲ ਟੋਹੜਾ, ਕੁਝ ਸਮੇਂ ਲਈ ਲੌਂਗੋਵਾਲ-ਬਰਨਾਲਾ-ਬਲਵੰਤ, ਕੁਝ ਸਮੇਂ ਲਈ ਇਹ ਰਹੀ ਪਰ ਛੇਤੀ ਹੀ ਇਹ ਤਿੱਕੜੀ ਤੋੜ ਦਿਤੀ ਗਈ ਅਤੇ ਸਾਹਮਣੇ ਆਈ ਬਰਨਾਲਾ-ਟੋਹੜਾ-ਬਲਵੰਤ। (ਫਰਵਰੀ 1986 ਤੱਕ)

ਇਸ ਤਿੰਨ-ਮੂੰਹੀ ਲੀਡਰਸ਼ਿਪ ਦਾ ਸੰਕਲਪ ਮੈਨੂੰ ਅਜੇ ਤਕ ਸਾਰੇ ਸਿੱਖ ਇਤਿਹਾਸ ਅਤੇ ਗੁਰਬਾਣੀ ਵਿਚੋਂ ਨਹੀਂ ਲੱਭਿਆ। ਪਤਾ ਨਹੀਂ ਕਿਹੜੀ ਵਿਚਾਰਧਾਰਾ ਵਿਚੋਂ ਇਹ ਤਿੰਨ-ਮੂੰਹੀ ਸੰਕਲਪ ਸਾਹਮਣੇ ਲਿਆਂਦਾ ਹੈ। ਮਾਸਟਰ ਤਾਰਾ ਸਿੰਘ ਅਤੇ ਸੰਤ ਫਤਿਹ ਸਿੰਘ ਵੇਲੇ ਇਸ ਤਿੰਨ-ਮੂੰਹੀ ਲੀਡਰਸ਼ਿਪ ਦੀ ਥਾਂ ਦੋ-ਮੂੰਹੀ ਲੀਡਰਸ਼ਿਪ ਸੀ। ਅਕਾਲੀ ਦਲ ਦਾ ਪ੍ਰਧਾਨ ਅਤੇ ਸ਼੍ਰੋਮਣੀ ਕਮੇਟੀ ਦਾ ਪ੍ਰਧਾਨ ਇਸ ਤਰ੍ਹਾਂ ਪਹਿਲਾਂ ਮਾਸਟਰ ਤਾਰਾ ਸਿੰਘ-ਸੰਤ ਫਤਿਹ ਸਿੰਘ ਅਤੇ ਪਿੱਛੋਂ ਸੰਤ ਫਤਿਹ ਸਿੰਘ-ਸੰਤ ਚਨਣ ਸਿੰਘ। ਇਸ ਕੁਚੱਜੇ ਸੰਕਲਪ ਨੇ, ਅਕਾਲੀਆਂ ਨੂੰ, ਪੰਜਾਬੀ ਸੂਬੇ ਦੀ ਬਣਤਰ ਪਿਛੋਂ ਵੀ ਅੱਜ ਤੱਕ ਦੇ 20 ਸਾਲਾਂ ਦੇ ਅਰਸੇ ਵਿਚੋਂ, ਅੱਧਾ ਸਮਾਂ ਵੀ ਸਰਕਾਰੀ ਕੁਰਸੀਆਂ ਦੇ ਮਜ਼ੇ ਲੈਣ ਲਈ ਨਹੀਂ ਬਖਸ਼ਿਆ। ਪੰਜਾਬੀ ਸੂਬੇ ਵਿਚ 60% ਸਿੱਖ ਬਹੁਗਿਣਤੀ ਹੋਣ ਦੇ ਬਾਵਜੂਦ ਵੀ ਇਹ ਸੋ ਕਾਲਡ ਪੰਥਕ ਲੀਡਰਸ਼ਿਪ ਲਗਾਤਾਰ ਕੇਂਦਰੀ ਸਰਕਾਰ ਦੇ ਛਿੱਤਰ ਖਾਂਦੀ ਆ ਰਹੀ ਹੈ।



Digitized by Panjab Digital Library | www.panjabdigilib.org

ਇਥੇ ਇਹ ਲੀਡਰਸ਼ਿਪ ਇਹ ਕਹਿ ਕੇ ਵੀ ਆਪਣੇ ਆਪ ਨੂੰ ਬਚਾਉਣ ਦਾ ਬਹਾਨਾ ਕਰ ਲੈਂਦੀ ਹੈ ਕਿ ਇਨ੍ਹਾਂ ਨੂੰ ਕੇਂਦਰੀ ਸਰਕਾਰ ਨਹੀਂ ਚਲਣ ਦਿੰਦੀ। ਪਰ ਇਨ੍ਹਾਂ ਦੇ ਸਾਹਮਣੇ ਪੱਛਮੀ ਬੰਗਾਲ ਦੀ ਸੀ. ਪੀ. ਐਮ. ਦੀ ਸਰਕਾਰ ਹੈ, ਤਾਮਲਨਾਡੂ ਦੀ ਏ. ਆਈ. ਏ. ਡੀ. ਐਮ. ਕੇ. ਦੀ ਸਰਕਾਰ ਹੈ, ਆਂਧਰਾ ਪ੍ਰਦੇਸ਼ ਦੀ ਤੇਲਗੂ ਦੇਸਮ ਦੀ ਸਰਕਾਰ ਹੈ. ਕੇਂਦਰੀ ਸਰਕਾਰ ਇਨ੍ਹਾਂ ਪਾਰਟੀਆਂ ਦੀ ਵੀ ਉਤਨੀ ਹੀ ਵਿਰੋਧੀ ਹੈ ਜਿੰਨੀ ਕਿ ਅਕਾਲੀਆਂ ਦੀ ਪਰ ਇਨ੍ਹਾਂ ਪਾਰਟੀਆਂ ਦੀਆਂ ਸਰਕਾਰਾਂ ਕਿਉਂ ਨਹੀਂ ਹੁਣ ਤਕ ਤੋੜੀਆਂ ਜਾ ਸਕੀਆਂ ? ਇਹ ਕਿਵੇਂ ਹਰ ਵਾਰ ਕਾਂਗਰਸ ਨੂੰ ਹਰਾ ਦਿੰਦੀਆਂ ਹਨ ? ਅਕਾਲੀਆਂ ਨੇ ਇਹ ਸੋਚਣ ਦੀ ਕਦੇ ਕੋਸ਼ਿਸ਼ ਨਹੀਂ ਕੀਤੀ।



Digitized by Panjab Digital Library | www.panjabdigilib.org

# 2

# ਬੈਕਗਰਾਊਂਡ-II

## ਤਤਕਾਲੀਨ ਕਾਰਨ

## (1978-1982 ਈ.)

ਜਿਸ ਤਰ੍ਹਾਂ ਪਹਿਲੇ ਚੈਪਟਰ 'ਬੈਕਰਾਊਂਡ' ਵਿਚ ਲਿਖਿਆ ਜਾ ਚੁੱਕਿਆ ਹੈ ਕਿ ਅਕਾਲੀ ਲੀਡਰਸ਼ਿਪ ਦੇ ਸਾਹਮਣੇ ਇਹ ਮਜਬੂਰੀ ਹੁੰਦੀ ਸੀ ਕਿ ਉਹ ਸਿੱਖਾਂ ਵਿਚ ਆਪਣੀ ਸ਼ਾਖ ਬਣਾਈ ਰੱਖੇ ਅਤੇ ਜਦੋਂ ਇਹ ਸ਼ਾਖ ਵੀ ਘੱਟਦੀ ਨਜ਼ਰ ਆਵੇ ਤਾਂ 'ਪੰਥ ਖਤਰੇ' ਵਿਚ ਹੈ ਜਾਂ 'ਪੰਥ ਨੂੰ ਖ਼ਤਰਾ ਹੈ' ਦਾ ਨਾਅਰਾ ਲਾਕੇ ਕਿਸੇ ਮੋਰਚੇ ਦੀ ਸ਼ੁਰੂਆਤ ਕਰੇ । ਜਦ ਮੋਰਚਾ ਕੁਝ ਚਿਰ ਚਲ ਜਾਵੇ ਅਤੇ ਕੇਂਦਰੀ ਸਰਕਾਰ ਮੁਲਾਕਾਤਾਂ ਕਰਨ ਲਈ ਬੁਲਾ ਲਵੇ (ਮੰਗਾਂ ਭਾਵੇਂ ਨਾ ਮੰਨੇ) ਤਾਂ ਅਕਾਲੀ ਲੀਡਰਸ਼ਿਪ 'ਪੰਥ ਦੀ ਮਹਾਨ ਫਤਿਹ' ਜਾਂ ਅਕਾਲੀ ਦਲ ਦੀ 'ਸ਼ਾਨਦਾਰ ਜਿੱਤ' ਦੇ ਨਾਅਰੇ ਲਾਉਂਦੀ ਹੋਈ ਆਪਣਾ ਮੋਰਚਾ ਖ਼ਤਮ ਕਰ ਦਿੰਦੀ ਹੈ । ਇਹ ਗੱਲ ਅਕਾਲੀ ਰਾਜਨੀਤੀ ਦਾ ਅਟੁੱਟ ਅੰਗ ਰਹੀ ਹੈ ।

ਅਕਾਲੀ ਰਾਜਨੀਤੀ ਦਾ ਦੂਸਰਾ ਵਰਨਣ ਯੋਗ ਇਕ ਖ਼ਾਸ ਪਹਿਲੂ ਇਹ ਰਿਹਾ ਹੈ ਕਿ ਇਸਨੇ ਜਦੋਂ ਵੀ 'ਪਥ ਖ਼ਤਰੇ ਵਿਚ ਹੈ' ਦਾ ਨਾਅਰਾ ਲਾਕੇ ਕਿਸੇ ਮੋਰਚੇ ਦਾ 'ਸ੍ਰੀ ਗਣੇਸ਼' ਕਰਨਾ ਹੁੰਦਾ ਹੈ ਤਾਂ ਇਹ ਲੀਡਰਸ਼ਿਪ ਸ੍ਰੀ ਅਕਾਲ ਤਖਤ ਸਾਹਿਬ ਤੇ ਪ੍ਰਣ ਕਰਦੀ ਹੈ, ਕਸਮਾਂ ਚੁੱਕਦੀ ਹੈ ਅਤੇ ਵਡੇ ਵਡੇ ਦੀਵਾਨ ਅਯੋਜਤ ਕਰਕੇ ਅਰਦਾਸਾਂ ਕਰਦੀ ਹੈ । ਇਨ੍ਹਾਂ ਪ੍ਰਣਾਂ, ਕਸਮਾਂ ਅਤੇ ਅਰਦਾਸਾਂ ਵਿਚ ਬੜੇ ਜ਼ੋਰ ਜ਼ੋਰ ਨਾਲ ਕਿਹਾ ਜਾਂਦਾ ਹੈ ਕਿ 'ਜਦੋਂ ਤਕ ਸਾਡੀਆਂ ਮੰਗਾਂ ਪੂਰੀਆਂ ਨਹੀਂ ਹੁੰਦੀਆਂ ਉਦੋਂ ਤਕ ਸਾਡੀ ਲੜਾਈ ਚਲਦੀ ਰਹੇਗੀ, ਜਾਂ 'ਇਹ ਸਾਡੀ ਆਖਰੀ ਲੜਾਈ ਹੈ ਕੇਂਦਰੀ ਸਰਕਾਰ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਉਹ ਪੰਥ ਨੂੰ ਇਸ ਤਰਾਂ ਦਬਾਕੇ ਨਹੀਂ ਰੱਖ ਸਕਦੀ' ਜਾਂ 'ਖਾਲਸਾ ਜੀ ਜਦੋਂ ਵੀ ਕੋਈ ਸਮਝੌਤਾ ਹੋਵੇਗਾ ਤਾਂ ਉਹ ਤੁਹਾਡੀ ਮਨਜ਼ੂਰੀ ਦੇ ਬਿਨਾ ਨਹੀਂ ਹੋਵੇਗਾ' ਆਦਿ ਆਦਿ ।

ਜਦ ਮੋਰਚਾ ਸ਼ੁਰੂ ਹੋ ਜਾਂਦਾ ਹੈ ਤਾਂ ਅਕਾਲੀ ਆਪਣੇ ਵੋਲੇ ਕੇਂਦਰ ਸਰਕਾਰ ਕੋਲ ਭੇਜਦੇ ਹਨ ਅਤੇ ਪ੍ਰਧਾਨ ਮੰਤਰੀ ਉਪਰ ਉਰਾਂ ਪਰਾਂ ਤੋਂ ਦਬਾਓ ਪਾਉਂਦੇ ਹਨ ਕਿ ਉਹ ਇਕ ਵਾਰ ਮੰਗਾਂ ਮੰਨਣ ਦਾ ਭਰੋਸਾ ਹੀ ਦੇ ਦੇਣ ਤਾਂ ਉਹ ਮੋਰਚਾ ਵਾਪਸ ਲੈ ਸਕਦੇ ਹਨ । ਇਤਿਹਾਸ ਗਵਾਹ ਹੈ ਕਿ ਜਿੰਨੀ ਵਾਰ ਵੀ ਅਕਾਲੀ ਮੋਰਚੇ ਲੱਗੇ ਹਨ ਇਸ ਅਕਾਲੀ ਲੀਡਰਸ਼ਿਪ ਨੇ ਸਿਰਫ ਆਪਣੇ ਆਪ ਨੂੰ ਮੋਰਚੇ ਵਿਚੋਂ ਕੱਢਣ



Digitized by Panjab Digital Library | www.panjabdigilib.org

ਲਈ ਜ਼ਿਆਦਾ ਕੀਮਤ ਤਾਰ ਕੇ, ਆਪਣੀ ਕੋਈ ਮੰਗ ਮਨਵਾਈ ਹੈ । ਜਿਵੇਂ ਕਿ 1970 ਵਿਚ ਸਿਰਫ ਸੰਤ ਫਤਿਹ ਸਿੰਘ ਦੀ ਜਾਨ ਬਚਾਉਣ ਲਈ ਹੀ ਇਨਾਂ ਨੇ ਚੰਡੀਗੜ ਬਦਲੇ ਫਾਜ਼ਿਲਕਾ-ਅਬੋਹਰ ਦੇ ਦੋ ਮਹਾਨ ਸ਼ਹਿਰਾਂ ਸਮੇਤ 105 ਪਿੰਡ ਸਣੇ 10 ਕਰੋੜ ਰੁਪਏ ਦੇ ਹਰਿਆਣੇ ਨੂੰ ਦੇਣਾ ਮੰਨਿਆ ਸੀ । ਇਹ ਇਕ ਸੂਰਜ ਵਾਂਗ ਚਮਕਦੀ ਸਚਾਈ ਹੈ । ਇਹੀ ਇਕ ਮਿਸਾਲ ਅਕਾਲੀ ਲੀਡਰਸ਼ਿਪ ਦੇ ਖੋਖਲੇਪਣ ਨੂੰ ਉਜਾਗਰ ਕਰਨ ਲਈ ਵਧੂ ਹੈ । ਵੈਸੇ ਵੀ ਅਕਾਲੀ ਲੀਡਰਸ਼ਿਪ ਨੇ ਜਿੰਨੇ ਵਾਰ ਮੋਰਚੇ ਲਏ ਤਾਂ ਬਿਨਾਂ ਸਿੱਖ ਸੰਗਤਾਂ ਅਤੇ ਬਿਨਾਂ ਕਿਸੇ ਇਕੱਠ ਤੋਂ ਮਨਜ਼ੂਰੀ ਲਏ ਹੀ, ਖਤਮ ਕੀਤੇ ਜਾਂਦੇ ਸਨ । ਇਹ ਵੀ ਸੱਚ ਹੈ ਕਿ ਹਰ ਮੋਰਚੇ ਦੀ ਸਮਾਪਤੀ ਸਮੇਂ ਸਿੱਖ ਸੰਗਤਾਂ ਵਲੋਂ ਅਕਾਲੀ ਲੀਡਰਸ਼ਿਪ ਵਿਰੁੱਧ 'ਮੁਰਦਾਬਾਦ' ਦੇ ਨਾਅਰੇ ਲਗਦੇ ਰਹੇ ਹਨ ਅਤੇ ਇਕ ਵਾਰ (1967 ਵਿਚ) ਤਾਂ ਜਦੋਂ ਸੰਤ ਫਤਿਹ ਸਿੰਘ ਅਤੇ ਉਸਦੇ ਪੰਜ ਹੋਰ ਜ਼ਿੰਦਾ-ਸ਼ਹੀਦਾਂ ਨੇ ਆਪਣਾ ਸੜ-ਮਰਨ ਦਾ ਟਾਈਮ ਦੋ ਵਾਰ ਬਦਲਿਆ ਅਤੇ ਅਖੀਰ ਤੇ ਹਾੜੇ ਕੱਢ ਕੱਢ ਕੇ ਸ. ਹੁਕਮ ਸਿੰਘ ਨੂੰ ਬੁਲਵਾਇਆ ਅਤੇ ਉਸਦੇ ਵਿਸ਼ਵਾਸ ਦੁਆਉਣ ਤੇ ਮੋਰਚੇ ਦੀ ਸਮਾਪਤੀ ਦਾ ਐਲਾਨ ਕੀਤਾ ਤਾਂ ਸਿੱਖ ਸੰਗਤਾਂ ਇਸ ਗੀਦੀਪੁਣੇ ਤੋਂ ਇਤਨਾ ਉਕਤਾ ਗਈਆਂ ਸਨ ਕਿ ਉਨਾਂ ਨੇ ਅਕਾਲੀ ਲੀਡਰਾਂ ਨੂੰ ਸੱਚ-ਮੁੱਚ ਹੀ ਅਗਨੀ-ਕੁੰਡਾਂ ਵਿਚ ਮੱਲੋ-ਮੱਲੀ ਸਾੜਨ ਲਈ ਸ੍ਰੀ ਅਕਾਲ ਤਖਤ ਸਾਹਿਬ ਉਪਰ ਹੀ ਹਮਲਾ ਕਰ ਦਿਤਾ ਸੀ ਜਿਸ ਨੂੰ ਇਨਾਂ ਦੀ ਆਪਣੀ ਹੀ ਪੁਲੀਸ ਨੇ ਵਿਚ ਆ ਕੇ ਨਾਕਾਮ ਕੀਤਾ ਸੀ । ਉਸ ਸਮੇਂ ਦਾ ਮੁੱਖ ਮੰਤਰੀ ਗੁਰਨਾਮ ਸਿੰਘ ਜੱਜ ਤਾਂ ਅਕਾਲ ਤਖਤ ਦੇ ਪਿਛਲੇ ਦਰਵਾਜ਼ੇ ਰਾਹੀਂ ਨਿਕਲ ਕੇ ਬਾਹਰ ਦੌੜ ਗਿਆ ਸੀ ਅਤੇ ਸੰਤ ਫਤਿਹ ਸਿੰਘ ਅਤੇ ਉਸਦੇ ਪੰਜ ਜ਼ਿੰਦਾ ਸ਼ਹੀਦ (ਜੁੰਡੀ ਦੇ ਯਾਰ) ਅਕਾਲ ਤਖਤ ਦੀਆਂ ਪੌੜੀਆਂ ਬੰਦ ਕਰਕੇ ਉਪਰਲੇ ਕਮਰਿਆਂ ਦਾ ਅੰਦਰੋਂ ਕੁੰਡਾ ਲਾ ਕੇ ਛੁਪ ਗਏ ਸਨ ।

ਅਕਾਲੀ ਲੀਡਰਸ਼ਿਪ ਦੀ ਇਕ ਹੋਰ ਵੀ ਖਾਸ ਕਿਸਮ ਦੀ ਢੀਠਤਾਈ ਰਹੀ ਹੈ । ਉਹ ਇਹ ਕਿ ਜਦੋਂ ਇਸ ਤਰਾਂ, ਮੋਰਚੇ ਦੇ ਖ਼ਾਤਮੇ ਤੇ ਸਿੱਖ ਸੰਗਤਾਂ ਰੌਲਾ ਪਾਉਂਦੀਆਂ ਸਨ ਤਾਂ ਅੱਗੋਂ ਅਕਾਲੀ ਲੀਡਰਸ਼ਿਪ ਇਹ ਕਹਿਕੇ ਜਵਾਬ ਦਿੰਦੀ ਸੀ ਕਿ ਇਹ ਸਭ ਰੌਲਾ ਪਾਉਣ ਵਾਲੇ 'ਪੰਥ ਦੇ ਵਿਰੋਧੀ' ਹਨ ਅਤੇ 'ਕਾਂਗਰਸ ਦੇ ਏਜੰਟ' ਹਨ ਤੇ ਜਾਂ ਫਿਰ ਇਹ 'ਪੰਥਕ ਏਕਤਾ ਨਹੀਂ' ਚਾਹੁੰਦੇ ਅਤੇ ਪੰਥ ਵਿਚ ਫੁੱਟ ਪਾਉਣੀ ਚਾਹੁੰਦੇ ਹਨ । ਸਰਦਾਰ ਕਪੂਰ ਸਿੰਘ (ਆਈ. ਸੀ. ਐਸ.) ਵਰਗੇ ਵਿਦਵਾਨ ਵੀ ਇਹ ਸਮਝਾ ਸਮਝਾ ਕੇ ਜ਼ੋਰ ਲਾ ਚੁੱਕੇ ਸਨ ਕਿ ਸਿੱਖ ਸੰਗਤਾਂ ਜੋ ਰੌਲਾ ਪਾਉਂਦੀਆਂ ਹਨ ਕਿ ਉਨਾਂ ਨੂੰ ਪੁੱਛੇ ਬਿਨਾਂ ਕਿਉਂ ਮੋਰਚੇ ਨੂੰ ਸਮਾਪਤ ਕੀਤਾ ਗਿਆ, ਇਹ ਉਹ ਦਰੁਸਤ ਰੌਲਾ ਪਾਉਂਦੀਆਂ ਹਨ। ਪਰ ਅਕਾਲੀ ਲੀਡਰ ਇਸ ਦਾ ਜਵਾਬ ਇਹ ਕਹਿਕੇ ਦਿੰਦੇ ਸਨ ਕਿ 'ਕਪੂਰ ਸਿੰਘ ਤਾਂ ਕਾਂਗਰਸ ਦੀ ਬੋਲੀ ਬੋਲ ਰਿਹਾ ਹੈ ।'

ਮਤਲਬ ਕਿ ਅਕਾਲੀਆਂ ਦੀ ਡਿਕਸ਼ਨਰੀ ਅਨੁਸਾਰ ਜੋ ਵੀ, ਅਕਾਲੀ ਲੀਡਰਸ਼ਿਪ



Digitized by Panjab Digital Library | www.panjabdigilib.org

ਤੇ ਕੁਕਰਮਾਂ ਅਤੇ ਪਾਖੰਡਾਂ ਦੇ ਖਿਲਾਫ਼ ਬੋਲਦਾ ਹੈ ਉਹ 'ਪੰਥ ਦਾ ਦੁਸ਼ਮਣ' ਹੈ ਅਤੇ 'ਕਾਂਗਰਸ ਦਾ ਏਜੰਟ' ਹੈ। ਹਾਲਾਂ ਕਿ ਅਕਾਲੀ ਦਲ ਦੇ 80 ਪ੍ਰਤੀਸ਼ਤ ਲੀਡਰ ਕਾਂਗਰਸੀ ਰਹਿ ਚੁਕੇ ਹਨ ਅਤੇ ਕਾਂਗਰਸੀਆਂ ਦੇ ਰਿਸ਼ਤੇਦਾਰ ਹਨ, ਪਰ ਕਿਉਂਕਿ ਇਹ ਨੀਲੀਆਂ ਪੱਗਾਂ ਵਾਲੇ ਹਨ ਇਸ ਲਈ ਉਹ ਹੀ ਅਸਲੀ 'ਪੰਥਕ ਨੇਤਾ' ਅਤੇ 'ਝੰਡਾ ਬਰਦਾਰ' ਹਨ।

ਅਜਿਹੇ ਪਾਖੰਡ ਅਤੇ ਫਰੇਬ ਅਕਾਲੀ ਲੀਡਰਸ਼ਿਪ ਦੇ, 1979-80 ਤਕ ਪੂਰੀ ਕਾਮਯਾਬੀ ਅਤੇ ਪੂਰੀ ਸ਼ਾਨੋਸ਼ੌਕਤ ਨਾਲ ਚਲਦੇ ਆ ਰਹੇ ਸਨ, ਪਰ 1978 ਈ. ਦੀ ਵਿਸਾਖੀ ਨੂੰ ਅਕਾਲੀਆਂ ਉਪਰ ਇਕ ਐਸੀ ਸਾੜ੍ਹਸਤੀ ਆ ਕੇ ਗਿਰੀ ਕਿ ਅਗੇ ਤੋਂ ਉਹ ਆਪਣੇ ਪਾਖੰਡਾਂ ਵਿਚ ਆਪ ਹੀ ਫਸਦੇ ਰਹੇ। ਇਸ ਸਾੜ੍ਹਸਤੀ ਨੇ ਇਕ ਐਸੇ ਨੇਤਾ ਨੂੰ ਜਨਮ ਦਿਤਾ ਕਿ ਜਿਸਨੇ ਗੀਤਾ ਅਨੁਸਾਰ ਮਨੁੱਖ ਦਾ ਰੂਪ ਧਾਰ ਕੇ ਇਸ ਧਰਤੀ ਤੋਂ ਦੁਸ਼ਟ ਲੋਕਾਂ ਦੇ ਖਾਤਮੇ[1] ਦਾ ਬੀੜਾ ਚੁੱਕਿਆ। ਇਹ ਸਾੜ੍ਹਸਤੀ ਸੀ ਨਕਲੀ ਨਿਰੰਕਾਰੀਆਂ ਵਲੋਂ 13 ਸਿੰਘਾਂ ਨੂੰ ਗੋਲੀਆਂ ਨਾਲ ਉਡਾਏ ਜਾਣ ਕਰਕੇ ਅਕਾਲੀ ਵਜ਼ਾਰਤ ਦਾ ਡਾਵਾਂ-ਡੋਲ ਹੋ ਜਾਣਾ ਅਤੇ ਇਸ ਸੰਕਟ ਵਿਚੋਂ ਪੈਦਾ ਹੋਇਆ ਨੇਤਾ ਸੀ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ।

1978 ਈ. ਦੀ ਵਿਸਾਖੀ ਨੂੰ ਨਕਲੀ ਨਿਰੰਕਾਰੀਆਂ ਵਲੋਂ 13 ਸਿੰਘਾਂ ਨੂੰ ਇਸ ਤਰ੍ਹਾਂ ਮਾਰ ਕੇ ਜਦ ਇਨ੍ਹਾਂ ਦਾ ਆਗੂ ਗੁਰਬਚਨ ਸਿਹੁੰ ਬੜੇ ਆਰਾਮ ਨਾਲ ਅੰਮ੍ਰਿਤਸਰ ਤੋਂ ਲੈਕੇ ਸ਼ੰਭੂ ਤਕ ਦੇ ਢਾਈ ਸੌ ਕਿਲੋਮੀਟਰ ਦੇ ਰਸਤੇ ਨੂੰ ਤਹਿ ਕਰ ਕੇ ਪੰਜਾਬ ਤੋਂ ਬਾਹਰ ਨਿਕਲ ਗਿਆ ਤਾਂ ਅਕਾਲੀ ਦਲ ਅਤੇ ਅਕਾਲੀ ਵਜ਼ਾਰਤ ਦੀ ਬੜੀ ਹੇਠੀ ਹੋਈ ਸੀ। ਲੋਕਾਂ ਦੇ ਮੂੰਹਾਂ ਤੇ ਇਹ ਗੱਲਾਂ ਚਲ ਰਹੀਆਂ ਸਨ ਕਿ ਸਿੱਖ ਤਾਂ ਐਵੇਂ ਦਮਗਜ਼ੇ ਹੀ ਮਾਰਨ ਵਾਲੇ ਹਨ ਇਨ੍ਹਾਂ ਤੋਂ ਹੁਣ ਕੁਝ ਨਹੀਂ ਹੁੰਦਾ। ਇਕ ਵਾਰ ਤਾਂ ਨਕਲੀ ਨਿਰੰਕਾਰੀਆਂ ਦਾ ਪੂਰਾ ਰੋਅਬ ਬੈਠ ਗਿਆ ਸੀ। ਅਕਾਲੀ ਵਜ਼ਾਰਤ ਦੇ ਪੂਰਾ ਜ਼ੋਰ ਲਾ ਲੈਣ ਤੇ ਵੀ ਪੰਜਾਬ ਦੀ ਪੁਲੀਸ ਗੁਰਬਚਨ ਸਿਹੁੰ ਨੂੰ ਗ੍ਰਿਫਤਾਰ ਨਹੀਂ ਸੀ ਕਰ ਸਕੀ। ਕਈ ਲੋਕ ਤਾਂ ਇਹ ਵੀ ਕਹਿੰਦੇ ਸੁਣੇ ਗਏ ਸਨ ਕਿ ਉਸ ਸਮੇਂ ਦਾ ਪੰਜਾਬ ਦਾ ਮਾਲ ਮੰਤਰੀ, ਜੀਵਨ ਸਿੰਘ ਉਮਰਾਨੰਗਲ ਅੰਮ੍ਰਿਤਸਰ ਵਿਚ ਹੀ ਸੀ ਅਤੇ ਉਹ ਇਕ ਖਾਸ ਸਕੀਮ ਅਨੁਸਾਰ ਹੀ ਉਥੇ ਬੈਠਾ ਸੀ। ਸਕੀਮ ਇਹ ਸੀ ਕਿ ਉਹ ਜਾਣਦਾ ਸੀ ਕਿ ਨਕਲੀ ਨਿਰੰਕਾਰੀਆਂ ਦੇ ਇਕੱਠ ਵਿਰੁੱਧ ਮੁਜ਼ਾਹਰਾ ਕਰਨ ਵਾਲੇ ਜੱਥੇ ਦਾ ਆਗੂ ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਹੋਵੇਗਾ। ਇਸ ਤਰਾਂ ਅਗੋਂ ਪੁਲੀਸ ਅਤੇ ਨਕਲੀ ਨਿਰੰਕਾਰੀਆਂ ਦੀ ਆਪਣੀ ਸੈਨਾ ਨੂੰ

---

1 ਗੀਤਾ ਦਾ ਇਕ ਮੂਲ ਸਿਧਾਂਤ ਹੈ ਕਿ ਜਦੋਂ ਧਰਤੀ ਉਤੇ ਜ਼ੁਲਮ ਅਤੇ ਪਾਪਾਂ ਦਾ ਬੋਲਬਾਲਾ ਹੁੰਦਾ ਹੈ ਤਾਂ ਭਗਵਾਨ ਆਪਣਾ ਮਨੁੱਖੀ ਰੂਪ ਧਾਰ ਕੇ ਇਸ ਧਰਤੀ ਤੇ ਬਹੁੜਦਾ ਹੈ ਅਤੇ ਜ਼ੁਲਮ ਅਤੇ ਪਾਪਾਂ ਦਾ ਖਾਤਮਾ ਕਰਦਾ ਹੈ। ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਇਸੇ ਹੀ ਸਿਧਾਂਤ ਨੂੰ ਪੂਰਾ ਕਰਨ ਲਈ ਇਸ ਦੁਨੀਆ ਵਿਚ ਆਏ ਹਨ ਅਤੇ ਜ਼ੁਲਮ ਤੇ ਪਾਪ ਨੂੰ ਖ਼ਤਮ ਕਰਨ ਦੀ ਜੰਗ ਦੀ ਸ਼ੁਰੂਆਤ ਕਰ ਗਏ ਹਨ।



Digitized by Panjab Digital Library | www.panjabdigilib.org

ਹਦਾਇਤਾਂ ਭੇਜ ਦਿਤੀਆਂ ਸਨ ਕਿ ਉਹ ਅਗੋਂ ਕਾਰਵਾਈ ਕਰਨ ਦੇ ਬਹਾਨੇ ਸੰਤ ਭਿੰਡਰਾਂ-ਵਾਲਿਆਂ ਨੂੰ ਮਾਰ ਦੇਣ। ਪਰ ਇਹ ਸਕੀਮ ਸਿਰੇ ਨਾ ਚੜ੍ਹ ਸਕੀ ਕਿਉਂਕਿ ਜਾਣ ਵਾਲੇ ਜੱਥੇ ਨੇ ਸੰਤ ਜਰਨੈਲ ਸਿੰਘ ਨੂੰ ਇਹ ਹਦਾਇਤ ਕਰ ਦਿਤੀ ਸਾਂ ਕਿ ਜੱਥੇ ਨੂੰ ਕੋਈ ਨੁਕਸਾਨ ਹੋ ਜਾਣ ਦੀ ਸੂਰਤ ਵਿਚ, ਉਹ ਅੱਗੋਂ ਲੜੀਵਾਰ ਜੱਥੇ ਤੋਰਨ ਦਾ ਪ੍ਰਬੰਧ ਕਰਨ। ਇਸ ਕਰਕੇ ਰਵਾਨਾ ਹੋਣ ਵਾਲਾ ਜੱਥਾ ਭਾਈ ਸਾਹਿਬ ਭਾਈ ਫੌਜਾ ਸਿੰਘ ਜੀ ਦੀ ਅਗਵਾਈ ਹੇਠ ਚੱਲਿਆ ਸੀ। ਉਪ੍ਰੋਕਤ ਸਕੀਮ ਅਨੁਸਾਰ ਹੀ, ਅਗੋਂ ਨਿਰੰਕਾਰੀਆਂ ਵਲੋਂ ਚਲੀ ਪਹਿਲੀ ਹੀ ਗੋਲੀ ਨਾਲ ਹੀ ਭਾਈ ਫੌਜਾ ਸਿਘ ਨੂੰ ਸੰਤ ਭਿੰਡਰਾਂਵਾਲਾ ਸਮਝ ਕੇ, ਸ਼ਹੀਦ ਕਰ ਦਿੱਤਾ ਗਿਆ। ਬਾਕੀ 12 ਸਿੰਘ ਹੋਰ ਸ਼ਹੀਦ ਕਰ ਦਿਤੇ ਗਏ। ਜਦ ਇਨਾਂ 13 ਸਿੰਘਾਂ ਦੇ ਸ਼ਹੀਦ ਹੋ ਜਾਣ ਦੀ ਖਬਰ, ਮੰਜੀ ਸਾਹਿਬ ਦਿਵਾਨ ਹਾਲ ਵਿਖੇ, ਸੰਤ ਭਿੰਡਰਾਂਵਾਲਿਆਂ ਕੋਲ ਪਹੁੰਚੀ ਤਾਂ ਉਹ ਪੂਰੇ ਰੋਹ ਵਿਚ ਆ ਕੇ, ਉਥੇ ਹਾਜਰ ਇੱਕਠ ਸਮੇਤ ਹੀ ਦੋ-ਟੁੱਕ ਲੜਾਈ ਕਰਨ ਲਈ ਚਲ ਪਏ ਸਨ। ਇਹ ਇਕੱਠ 30-35 ਹਜ਼ਾਰ ਦੇ ਕਰੀਬ ਸੀ। ਜਦੋਂ ਸੰਤ ਭਿੰਡਰਾਂਵਾਲੇ, ਪੂਰੇ ਇਕੱਠ ਸਮੇਤ ਰਵਾਨਾ ਹੋਣ ਹੀ ਲਗੇ ਸਨ ਤਾਂ ਉਮਰਾਨੰਗਲ ਪੂਰੀ ਹਰਕਤ ਵਿਚ ਆ ਗਿਆ ਅਤੇ ਪੂਰੀ ਪੁਲੀਸ ਫੋਰਸ ਦਰਬਾਰ ਸਾਹਿਬ ਦੇ ਦੁਆਲੇ ਲਾ ਦਿਤੀ। ਸੰਤ ਭਿੰਡਰਾਂਵਾਲਿਆਂ ਵਲੋਂ ਰਵਾਨਾ ਹੋਣ ਦੀਆਂ ਖਬਰਾਂ ਸੁਣ ਕੇ, ਜ਼ਿਲ੍ਹਾ ਅਧਿਕਾਰੀ, ਅਕਾਲੀ ਦਲ ਅਤੇ ਸ਼੍ਰੋਮਣੀ ਕਮੇਟੀ ਦੇ ਲੀਡਰ ਸੰਤਾਂ ਕੋਲ ਇਕ ਦਮ ਪਹੁੰਚ ਗਏ। ਸਭ ਮਿੰਨਤਾਂ ਕਰਨ ਕਿ ਤੁਸੀਂ ਨਾ ਜਾਓ, ਮਸਾਂ ਮਸਾਂ ਅਕਾਲੀ ਸਰਕਾਰ ਬਣੀ ਹੈ। ਇੱਕ ਫਿਰਕੇ ਦੇ ਲੋਕਾਂ ਦੇ ਕਤਲ ਨਾਲ ਅਕਾਲੀ ਸਰਕਾਰ ਟੁੱਟ ਜਾਵੇਗੀ। ਦੋਸ਼ੀਆਂ ਨੂੰ ਚੌਵੀ ਘੰਟਿਆਂ ਦੇ ਅੰਦਰ ਅੰਦਰ ਗ੍ਰਿਫਤਾਰ ਕਰਨ ਦੇ ਵਾਇਦੇ ਕੀਤੇ ਗਏ। ਅਖੀਰ ਸਭ ਵਲੋਂ ਮਜਬੂਰ ਕਰਨ ਤੇ, ਸੰਤ ਭਿੰਡਰਾਂਵਾਲੇ ਦੋ ਸ਼ਰਤਾਂ ਨਾਲ ਮੰਨ ਗਏ। ਪਹਿਲੀ ਇਹ ਕਿ ਨਕਲੀ ਨਿਰੰਕਾਰੀਆਂ ਦੇ ਪੰਜਾਬ ਵਿਚਲੇ ਭਵਨ ਤੁਰੰਤ ਬੰਦ ਕੀਤੇ ਜਾਣ ਅਤੇ ਇਨਾਂ ਨੂੰ ਲਗੇ ਹੋਏ ਜਿੰਦਰੇ ਉਹ ਖੁਦ ਦੇਖਣਗੇ। ਦੂਜੀ ਇਹ ਕਿ ਅਕਾਲੀ ਵਜ਼ਾਰਤ ਵਿਚਲੇ ਨਕਲੀ ਨਿਰੰਕਾਰੀਆਂ ਦੇ ਹਾਮੀ ਮਨਿਸਟਰ (ਉਮਰਾਨੰਗਲ) ਨੂੰ ਬਾਹਰ ਕੱਢਿਆ ਜਾਵੇ। ਪੂਰੀ ਰਿਪੋਰਟ ਉਨਾਂ ਨੂੰ ਦਿਤੀ ਜਾਵੇ। ਇਹ ਗੱਲਾਂ ਮੰਨ ਲਈਆਂ ਗਈਆਂ। ਜਦ ਮੈਂ ਪਿੱਛੋਂ ਸੰਤ ਜਰਨੈਲ ਸਿੰਘ ਜੀ ਕੋਲ ਜਾਇਆ ਕਰਦਾ ਸੀ ਤਾਂ ਮੇਰੀਆਂ ਜੋ ਗੱਲਾਂ ਇਸ ਵਿਸ਼ੇ ਬਾਰੇ ਹੁੰਦੀਆਂ ਸਨ ਤਾਂ ਸੰਤ ਜੀ ਬੜੇ ਭਰੇ ਹੋਏ ਮਨ ਨਾਲ ਕਿਹਾ ਕਰਦੇ ਸਨ ਕਿ ਇਨ੍ਹਾਂ ਡਰਪੋਕ ਲੀਡਰਾਂ ਨੇ ਨਾ ਆਪ ਕੁਝ ਕੀਤਾ ਅਤੇ ਨਾ ਮੈਨੂੰ ਕੁਝ ਕਰਨ ਦਿਤਾ। ਇਹ ਇਕ ਸਚਾਈ ਹੈ ਕਿ ਜੇ ਉਸ ਸਮੇਂ ਉਪਰੋਕਤ ਸਾਰੇ ਅਫਸਰ ਅਤੇ ਨੇਤਾਗਣ ਸੰਤ ਜਰਨੈਲ ਸਿੰਘ ਨੂੰ ਨਾ ਰੋਕਦੇ ਤਾਂ ਅੰਮ੍ਰਿਤਸਰ ਸ਼ਹਿਰ ਵਿਚ ਬਹੁਤ ਵੱਡੀ ਪੱਧਰ ਤੇ ਕਤਲੇਆਮ ਹੋ ਜਾਣਾ ਸੀ। ਇਸ ਨੂੰ ਰੋਕਣ ਲਈ ਸੰਤਾਂ ਦੀਆਂ ਦੋਵੇਂ ਗੱਲਾਂ ਮੰਨ ਲਈਆਂ। ਦੂਸਰੇ ਦਿਨ ਸਾਰੇ ਭਵਨਾਂ ਨੂੰ ਸੰਤਾਂ ਨੇ ਖੁਦ ਜਾ ਕੇ ਦੇਖਿਆ। ਉਹ ਸਚਮੁੱਚ ਹੀ ਤਾਲਾਬੰਦ ਸਨ। ਸਰਕਾਰ ਨੇ ਮਾਲ ਮੰਤਰੀ, ਉਮਰਾ-



Digitized by Panjab Digital Library | www.panjabdigilib.org

ਨੰਗਲ ਨੂੰ ਤਾਂ ਗ੍ਰਿਫਤਾਰ ਨਾ ਕੀਤਾ ਪਰ ਇਸਦੇ ਬਚਾਉ ਲਈ ਗੁਰਦਾਸਪੁਰ ਦੇ ਡੀ. ਸੀ. ਨਿਰੰਜਨ ਸਿੰਘ ਨੂੰ ਅਤੇ ਕੁਝ ਹੋਰ ਨਕਲੀ ਨਿਰੰਕਾਰੀਆਂ ਨੂੰ ਗ੍ਰਿਫਤਾਰ ਕਰ ਕੇ ਸੰਤਾਂ ਨੂੰ ਦੱਸਿਆ ਗਿਆ।

ਧਰਮਯੁੱਧ ਮੋਰਚੇ ਦੀ ਸ਼ੁਰੂਆਤ ਅਸਲ ਵਿਚ ਇਥੋਂ ਹੀ ਹੁੰਦੀ ਹੈ। ਅਕਾਲੀ ਦਲ ਦੀ ਲੀਡਰਸ਼ਿਪ ਅਤੇ ਸਰਕਾਰ ਇਸ ਮਾਮਲੇ ਨੂੰ ਇਥੇ ਹੀ ਠੱਪ ਕਰ ਦੇਣਾ ਚਾਹੁੰਦੀ ਸੀ ਕਿਉਂਕਿ ਇਸਦੇ ਵਧਣ ਨਾਲ ਉਨ੍ਹਾਂ ਦੀ ਸਰਕਾਰ ਨੂੰ ਖ਼ਤਰਾ ਪੈਦਾ ਹੋਣਾ ਕੁਦਰਤੀ ਸੀ, ਪਰ ਸੰਤ ਜਰਨੈਲ ਸਿੰਘ ਇਸ ਮਾਮਲੇ ਨੂੰ ਸਗੋਂ ਹੋਰ ਉਭਾਰ ਕੇ ਸਮੁੱਚੇ ਸਿੱਖ ਜਗਤ ਨੂੰ, ਨਕਲੀ ਨਿਰੰਕਾਰੀਆਂ ਅਤੇ ਦੋਗਲੇ ਅਕਾਲੀ ਲੀਡਰਾਂ ਦੇ ਖਿਲਾਫ਼ ਖੜਾ ਕਰਨਾ ਚਾਹੁੰਦੇ ਸੀ। ਅਕਾਲੀ ਵਜ਼ਾਰਤ ਦਾ ਮਾਲ ਮੰਤਰੀ, ਉਮਰਾਨੰਗਲ, ਸਭ ਤੋਂ ਵੱਡਾ ਦੋਸ਼ੀ ਸੀ। ਇਸੇ ਨੇ ਹੀ ਗੁਰਦਾਸਪੁਰ ਦੇ ਡੀ. ਸੀ. ਨਿਰੰਜਨ ਸਿੰਘ ਨੂੰ ਹਦਾਇਤ ਕੀਤੀ ਕਿ ਉਹ ਆਪਣੀ ਸਰਕਾਰੀ ਕਾਰ ਰਾਹੀਂ ਗੁਰਬਚਨ ਸਿਹੁੰ ਨੂੰ ਬਾਹਰ ਕੱਢ ਆਵੇ। ਪਰ ਅਕਾਲੀ ਲੀਡਰਸ਼ਿਪ ਉਮਰਾਨੰਗਲ ਨੂੰ ਬਚਾਕੇ ਰੱਖ ਰਹੀ ਸੀ। ਇਸੇ ਕਸ਼ਮਕਸ਼ ਨੇ ਇਕ ਬਹੁਤ ਵੱਡੇ ਵਾਦ-ਵਿਵਾਦ ਨੂੰ ਉਭਾਰਿਆ। ਸੰਤ ਜਰਨੈਲ ਸਿੰਘ ਇਕ ਹੀਰੋ ਦੇ ਰੂਪ ਵਿਚ ਉਭਰਨ ਲਗੇ। ਜਿਥੇ ਵੀ ਉਹ ਜਾਂਦੇ ਸਨ ਸਿੱਖ ਸੰਗਤਾਂ ਅਤੇ ਨੌਜੁਆਨ ਬਹੁਤ ਵੱਡੀ ਗਿਣਤੀ ਵਿਚ ਉਨ੍ਹਾਂ ਨੂੰ ਦੇਖਣ ਲਈ ਉਮੜ ਪੈਂਦੇ ਸਨ। ਸੰਤ ਜੀ ਹਰ ਜਗਾਹ ਤੇ ਹੀ ਨਕਲੀ ਨਿਰੰਕਾ-ਰੀਆਂ ਅਤੇ ਦੋਗਲੇ ਅਕਾਲੀ ਲੀਡਰਾਂ ਦੇ ਬਾਰੇ ਬੋਲਦੇ ਸਨ। ਸਿੱਟਾ ਇਹ ਹੋਇਆ ਕਿ ਸਮੁੱਚੀ ਸਿੱਖ ਕੌਮ ਨਕਲੀ ਨਿਰੰਕਾਰੀਆਂ ਅਤੇ ਦੋਗਲੀ ਅਕਾਲੀ ਲੀਡਰਸ਼ਿਪ ਦੇ ਖਿਲਾਫ਼ ਖੜੀ ਹੋਣੀ ਸ਼ੁਰੂ ਹੋ ਗਈ। ਸਿੱਖਾਂ ਦੇ ਵਿਚ ਇਹ ਗੱਲਾਂ ਪੂਰੇ ਜ਼ੋਰਾਂ ਤੇ ਸਨ ਕਿ ਸਾਨੂੰ ਇਹੋ ਜਿਹੀ ਸਰਕਾਰ ਦਾ ਫਾਇਦਾ ਹੀ ਕੀ ਹੈ ' ਜਿਸਦੇ ਰਾਜ ਵਿਚ ਸਿੱਖਾਂ ਤੇ ਹੀ ਮਾਰ ਪੈਂਦੀ ਹੋਵੇ। ਸਿੱਖ ਜਨਤਾ ਦਾ, ਇਹ ਉਭਾਰ ਦੇਖਕੇ, ਅਕਾਲੀ ਲੀਡਰਸ਼ਿਪ ਨੂੰ ਚਿੰਤਾ ਹੋਣੀ ਕੁਦਰਤੀ ਸੀ। ਉਸਨੇ ਆਪਣੇ ਮਾਲ-ਮੰਤਰੀ, ਉਮਰਾਨੰਗਲ ਅਤੇ ਹੋਰ ਨਿਰੰਕਾਰੀ ਪਖੀ ਲੀਡਰਾਂ (ਬਰਨਾਲਾ-ਬਲਵੰਤ ਰਾਮੂੰਵਾਲੀਆ-ਭੂੰਦੜ ਆਦਿ) ਨੂੰ ਬਚਾਉਣ ਲਈ ਅਤੇ ਸੰਤ ਜਰਨੈਲ ਸਿੰਘ ਨੂੰ ਖੁਸ਼ ਕਰਨ ਲਈ ਸ਼ਰੋਮਣੀ ਕਮੇਟੀ ਨੂੰ ਕਹਿ ਦਿਤਾ ਕਿ ਉਹ ਅਕਾਲ ਤਖਤ ਸਾਹਿਬ ਤੋਂ ਨਕਲੀ ਨਿਰੰਕਾਰੀਆਂ ਦੇ ਖਿਲਾਫ਼ ਇਕ ਹੁਕਮਨਾਮਾ ਜਾਰੀ ਕਰਵਾ ਦੇਵੇ। ਇਹ ਹੁਕਮਨਾਮਾ 10 ਜੂਨ 1978 ਈ. ਨੂੰ ਸ੍ਰੀ ਅਕਾਲ ਤਖਤ ਸਾਹਿਬ ਤੋਂ ਜਾਰੀ ਕਰਵਾ ਦਿਤਾ ਗਿਆ ਜਿਸ ਪਿਛੋਂ ਨਕਲੀ ਨਿਰੰਕਾਰੀਆਂ ਦਾ ਲੱਕ ਹੀ ਟੁੱਟ ਗਿਆ। ਅਨੇਕਾਂ ਨਿਰੰਕਾਰੀ ਕਤਲ ਹੋਏ ਅਤੇ ਅਨੇਕਾਂ ਉਨ੍ਹਾਂ ਦੇ ਹਮਦਰਦ ਕਤਲ ਹੋਏ। ਇਸ ਨਾਲ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਉਭਰ ਕੇ ਅੱਗੇ ਆ ਰਹੇ ਸਨ ਅਤੇ ਅਕਾਲੀ ਲੀਡਰਸ਼ਿਪ ਪਿੱਛੇ ਜਾ ਰਹੀ ਸੀ।

ਕੁਦਰਤ ਦੀ ਐਸੀ ਹੋਣੀ ਕਿ ਕੇਂਦਰ ਵਿਚਲੀ ਜਨਤਾ ਸਰਕਾਰ ਦੇ (1980 ਵਿਚ)



Digitized by Panjab Digital Library | www.panjabdigilib.org

ਟੁੱਟ ਜਾਣ ਨਾਲ ਪੰਜਾਬ ਦੀ ਅਕਾਲੀ ਸਰਕਾਰ ਵੀ ਡਾਵਾਂਡੋਲ ਹੋ ਗਈ। ਪਾਰਲੀਮੈਂਟ ਦੀਆਂ ਚੋਣਾਂ ਹੋਈਆਂ। ਅਕਾਲੀ ਪੰਜਾਬ ਦੀਆਂ 13 ਲੋਕ ਸਭਾਈ ਸੀਟਾਂ ਵਿਚੋਂ 12 ਉਪਰ ਬੁਰੀ ਤਰ੍ਹਾਂ ਹਾਰ ਗਏ। ਰਹਿੰਦੀ ਕਸਰ ਇੰਦਰਾ ਗਾਂਧੀ ਨੇ ਪੰਜਾਬ ਵਜ਼ਾਰਤ ਤੋੜ ਕੇ ਪੂਰੀ ਕਰ ਦਿਤੀ। 1977 ਤੋਂ ਲੈ ਕੇ ਜੂਨ 1981 ਤਕ ਦੀ ਅਕਾਲੀ ਸਰਕਾਰ ਦੀ ਇਹ ਕਾਰਗੁਜ਼ਾਰੀ ਸੀ ਕਿ ਉਹ ਪਹਿਲਾਂ ਪਾਰਲੀਮੈਂਟ ਦੀਆਂ ਚੋਣਾਂ ਬੁਰੀ ਤਰ੍ਹਾਂ ਹਾਰੀ ਅਤੇ ਫਿਰ ਪੰਜਾਬ ਅਸੈਂਬਲੀ ਦੀਆਂ ਚੋਣਾਂ ਵਿਚ ਸਿਰਫ 38 ਸੀਟਾਂ ਜਿੱਤ ਕੇ ਹੀ ਦਮ ਤੋੜ ਗਈ। ਇਨ੍ਹਾਂ 38 ਮੈਂਬਰਾਂ ਵਿਚ ਵੀ 7-8 ਮੈਂਬਰ ਕਾਂਗਰਸ ਪੱਖੀ ਸਨ। ਪਾਰਲੀਮੈਂਟ ਦੀਆਂ ਚੋਣਾਂ ਵਿਚ ਅਕਾਲੀਆਂ ਦੀ ਸਭ ਤੋਂ ਵੱਡੀ ਤੋਪ ਸੁਰਜੀਤ ਸਿੰਘ ਬਰਨਾਲਾ ਸੰਗਰੂਰ ਦੇ ਬਹੁਗਿਣਤੀ ਵਾਲੇ ਸਿੱਖ ਇਲਾਕੇ ਵਿਚੋਂ ਵੀ ਹਾਰ ਗਿਆ। ਉਸ ਸਮੇਂ ਅਖਬਾਰਾਂ ਵਿਚ ਇਸ ਗੱਲ ਦੇ ਚਰਚੇ ਹੁੰਦੇ ਸਨ ਕਿ ਬਰਨਾਲੇ ਨੂੰ ਸੰਤ ਲੌਂਗੋਵਾਲੀਏ ਨੇ ਹਰਾਇਆ ਹੈ ਕਿਉਂਕਿ ਜਦੋਂ ਅਕਾਲੀ ਸਰਕਾਰ ਵੇਲੇ ਬਾਦਲ ਨੇ ਤਲਵੰਡੀ ਦੇ ਖਿਲਾਫ ਸੰਤ ਲੌਂਗੋਵਾਲੀਏ ਨੂੰ ਖੜਾ ਕੀਤਾ ਸੀ ਤਾਂ ਉਸ ਸਮੇਂ ਬਰਨਾਲਾ, ਲੌਂਗੋਵਾਲੀਏ ਦੇ ਨਾਲ ਨਹੀਂ ਸੀ ਸਗੋਂ ਤਲਵੰਡੀ ਅਤੇ ਟੌਹੜੇ ਨਾਲ ਸੀ। ਅਖਬਾਰਾਂ ਵਿਚ ਸੰਤ ਲੌਂਗੋਵਾਲੀਏ ਦੇ ਇਹ ਰਿਮਾਰਕਸ ਵੀ ਛਪੇ ਸਨ ਕਿ 'ਜਦ ਲੋੜ ਵੇਲੇ ਮੈਨੂੰ ਸਹਾਇਤਾ ਨਹੀਂ ਦਿਤੀ ਤਾਂ ਆਪਣੀ ਲੋੜ ਵੇਲੇ ਮੇਰੀ ਸਹਾਇਤਾ ਕਿਵੇਂ ਲੈ ਸਕਦਾ ਹੈ।' ਭਾਵ ਕਿ ਪਾਰਲੀਮੈਂਟ ਅਤੇ ਅਸੈਂਬਲੀ ਦੀਆਂ ਚੋਣਾਂ ਸਮੇਂ ਅਕਾਲੀਆਂ ਨੇ ਖੁਦ ਹੀ ਆਪਣੇ ਵਿਰੋਧੀ ਅਕਾਲੀ ਉਮੀਦ-ਵਾਰਾਂ ਨੂੰ ਹਰਾ ਦਿਤਾ ਸੀ। ਪਟਿਆਲੇ ਤੋਂ ਅਜੀਤ ਸਿੰਘ ਸਰਹੱਦੀ ਵਰਗਾ ਨਿਪੁੰਨ ਅਤੇ ਵਿਦਵਾਨ ਸੱਜਣ ਵੀ ਇਸ ਕਰਕੇ ਹਾਰ ਗਿਆ ਸੀ ਕਿ ਉਹ ਟੌਹੜਾ ਗਰੁਪ ਦਾ ਬੰਦਾ ਸਮਝਿਆ ਜਾਂਦਾ ਸੀ। ਦੂਜੇ ਗਰੁੱਪ ਨੇ ਉਸਦੀ ਮੁਖਾਲਫਤ ਕੀਤੀ ਸੀ। ਲੁਧਿਆਣੇ ਤੋਂ ਤਲਵੰਡੀ ਗਰੁਪ ਦਾ ਬੰਦਾ ਸੀ ਭਾਈ ਬਲਬੀਰ ਸਿੰਘ। ਇਸਨੂੰ ਬਾਦਲ ਸਮਰਥਕਾਂ ਨੇ ਸਾਥ ਨਹੀਂ ਦਿਤਾ। ਬਠਿੰਡਾ ਦੀ ਕੱਟੜ ਸਿੱਖ ਸੀਟ ਤੋਂ ਵੀ ਧੰਨਾ ਸਿੰਘ ਗੁਲਸ਼ਨ ਅਤੇ ਡਾ: ਭਗਤ ਸਿੰਘ ਹਾਰ ਗਏ ਸਨ। ਫਰੀਦਕੋਟ ਤੋਂ ਸਿੱਖ ਨੌਜੁਆਨਾਂ ਨੇ ਬਲਵੰਤ ਰਾਮੂੰਵਾਲੀਏ ਨੂੰ ਕਿਤੇ ਟਿਕਣ ਹੀ ਨਹੀਂ ਦਿਤਾ। ਉਹ ਇਸ ਪਿੱਛੇ 'ਨਿਰੰਕਾਰੀ ਨਿਰੰਕਾਰੀ' ਕਹਿ ਕੇ ਐਸਾ ਪਏ ਕਿ ਇਥੋਂ, ਨਿਰੋਲ ਸਿੱਖ ਸੀਟ ਹੁੰਦੇ ਹੋਏ ਵੀ, ਗੁਰਬਿੰਦਰ ਕੌਰ ਬਰਾੜ ਪੂਰੀ ਸ਼ਾਨ ਨਾਲ ਜਿੱਤੀ। ਸਿਰਫ ਇਕ ਲਹਿਣਾ ਸਿੰਘ ਤੁੜ ਸੀ ਜੋ ਤਰਨਤਾਰਨ ਤੋਂ ਜਿੱਤਿਆ ਸੀ।

ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਕਿਉਂਕਿ ਇਸ ਸਮੇਂ ਸਿੱਖ ਨੇਤਾ ਦੇ ਰੂਪ ਵਿਚ ਉਭਰ ਚੁੱਕੇ ਸਨ ਇਸ ਲਈ ਉਨ੍ਹਾਂ ਨੇ ਇਨ੍ਹਾਂ ਚੋਣਾਂ ਵਿਚ ਅਸਿੱਧੇ ਤੌਰ ਤੇ ਭਾਗ ਲਿਆ। ਉਨ੍ਹਾਂ ਦੀ ਗੱਲ ਸਾਫ ਸੀ ਕਿ ਉਹ ਉਨ੍ਹਾਂ ਹੀ ਉਮੀਦਵਾਰਾਂ ਨੂੰ ਸਿੱਖ ਵੋਟਾਂ ਪਵ ਉਣਗੇ ਜੋ ਦੋਗਲਾ ਨਹੀਂ ਹੋਵੇਗਾ। ਉਨ੍ਹਾਂ ਨੇ ਕਾਂਗਰਸ ਤੇ ਜਨਸੰਘੀ ਉਮੀਦਵਾਰਾਂ



Digitized by Panjab Digital Library | www.panjabdigilib.org

ਵਿਚੋਂ ਕਾਂਗਰਸ ਨੂੰ ਵੋਟਾਂ ਪੁਆਈਆਂ ਕਿਉਂਕਿ ਉਸ ਸਮੇਂ ਤਕ ਜਨਸੰਘੀ (ਪਿਛੋਂ ਭਰਤੀ ਜਨਤਾ ਪਾਰਟੀ) ਸਿੱਖਾਂ ਦੇ, ਕਾਂਗਰਸੀਆਂ ਨਾਲੋਂ ਜਿਆਦਾ ਭੈੜੇ ਦੁਸ਼ਮਣ ਸਮਝੇ ਜਾਂਦੇ ਸਨ। ਇਸ ਲਈ ਜਿਥੇ ਸਿੱਖ ਉਮੀਦਵਾਰ ਨਹੀਂ ਸੀ ਸਿਰਫ ਜਨਸੰਘੀ ਅਤੇ ਕਾਂਗਰਸ ਦੇ ਦੋਵੇਂ ਹਿੰਦੂ ਉਮੀਦਵਾਰ ਹੀ ਸਨ ਉਥੇ ਸੰਤਾਂ ਨੇ ਕਾਂਗਰਸੀ ਹਿੰਦੂ ਉਮੀਦਵਾਰ ਨੂੰ ਵੋਟਾਂ ਪੁਆ-ਈਆਂ। ਪਿਛੋਂ ਇਨ੍ਹਾਂ ਹੀ ਗੱਲਾਂ ਤੇ ਅਕਾਲੀਆਂ ਨੇ ਅਤੇ ਹੋਰ ਲੋਕਾਂ ਨੇ ਜ਼ੋਰ ਲਾ ਲਾ ਕੇ ਕਿਹਾ ਸੀ ਕਿ ਸੰਤ ਭਿੰਡਰਾਂਵਾਲਾ ਕਾਂਗਰਸੀ ਹੈ ਕਿਉਂਕਿ ਉਸ ਨੇ ਅਕਾਲੀਆਂ ਦੀ ਮਰਜ਼ੀ ਅਨੁਸਾਰ ਜਨਸੰਘੀ ਉਮੀਦਵਾਰਾਂ ਅਤੇ ਦੋਗਲੇ ਉਮੀਦਵਾਰਾਂ ਨੂੰ ਵੋਟਾਂ ਨਹੀਂ ਪੁਆਈਆਂ ਸਨ।

ਇਸ ਤਰ੍ਹਾਂ ਗੁਰਦਾਸਪੁਰ ਤੋਂ ਕਾਂਗਰਸ ਦੀ ਉਮੀਦਵਾਰ ਇਕ ਕੱਟੜ ਸਿੱਖ ਬੀਬੀ ਸੁਖਬੰਸ ਕੌਰ [1]ਭਿੰਡਰ ਸੀ ਅਤੇ ਉਸਦੇ ਮੁਕਾਬਲੇ ਤੇ ਜਨਸੰਘ ਦਾ ਕੱਟੜ ਅਤੇ ਫਿਰਕੂ ਆਦਮੀ ਯੱਗਦੱਤ ਸ਼ਰਮਾ ਸੀ। ਸੰਤ ਭਿੰਡਰਾਂਵਾਲਿਆਂ ਨੇ ਸਭ ਸਿੱਖ ਵੋਟਾਂ ਬੀਬੀ ਸੁਖਬੰਸ ਕੌਰ ਭਿੰਡਰ ਨੂੰ ਪੁਆਈਆਂ ਅਤੇ ਅਕਾਲੀਆਂ ਦੀ ਇਕ ਵੀ ਨਹੀਂ ਚਲਣ ਦਿੱਤੀ। ਕਾਂਗਰਸੀ ਉਮੀਦਵਾਰ ਜਿੱਤ ਗਈ ਸੀ।

ਅੰਮ੍ਰਿਤਸਰ ਤੋਂ ਕਾਂਗਰਸ ਅਤੇ ਜਨਸੰਘੀ ਉਮੀਦਵਾਰ ਦੋਵੇਂ ਹਿੰਦੂ ਸਨ। ਪਰ ਕਾਂਗਰਸ ਦੇ ਰਘੂਨੰਦਨ ਲਾਲ ਭਾਟੀਆ ਬਹੁਤ ਸ਼ਰੀਫ, ਨੇਕ ਦਿਲ ਅਤੇ ਫਿਰਕੂ ਸੋਚਣੀ ਤੋਂ ਉਪਰ ਉੱਠੇ ਹੋਏ ਸੱਜਣ ਸਨ ਜਦੋਂ ਕਿ ਜਨਸੰਘ ਦੇ ਉਮੀਦਵਾਰ ਡਾ: ਬਲਦੇਵ ਪ੍ਰਕਾਸ਼ ਫਿਰਕੂ ਸੋਚਣੀ ਵਾਲੇ ਵਰਕਰਾਂ ਦੇ ਨੇਤਾ ਸਨ। ਇਸ ਲਈ ਸੰਤ ਭਿੰਡਰਾਂਵਾਲਿਆਂ ਨੇ ਰਘੂਨੰਦਨ ਲਾਲ ਭਾਟੀਆ ਦੀ ਮਦਦ ਕੀਤੀ ਅਤੇ ਉਹ ਜਿੱਤੇ। ਇਥੇ ਵੀ ਕਿਸੇ ਸਿੱਖ ਨੇ ਅਕਾਲੀਆਂ ਦੇ ਕਹੇ ਤੇ ਬਲਦੇਵ ਪ੍ਰਕਾਸ਼ ਨੂੰ ਵੋਟ ਨਹੀਂ ਪਾਈ। ਹੁਸ਼ਿਆਰਪੁਰ ਤੋਂ ਕਾਂਗਰਸ ਦੇ ਗਿਆਨੀ ਜ਼ੈਲ ਸਿੰਘ ਅਤੇ ਲੋਕ ਦਲ ਦੇ ਚੌਧਰੀ ਬਲਬੀਰ ਸਿੰਘ ਸਨ। ਇਹ ਚੌਧਰੀ ਕੱਟੜ ਅਤੇ ਫਿਰਕੂ ਹਿੰਦੂ ਸੀ ਜਦੋਂ ਕਿ ਉਸਦੇ ਮੁਕਾਬਲੇ ਤੇ ਸਿੱਖ ਕਰੈਕਟਰ ਦੇ ਧਾਰਨੀ ਗਿਆਨੀ ਜ਼ੈਲ ਸਿੰਘ ਸਨ। ਸੰਤ ਭਿੰਡਰਾਂਵਾਲਿਆਂ ਨੇ ਇਥੇ ਗਿਆਨੀ ਜ਼ੈਲ ਸਿੰਘ ਦੀ ਮਦਦ ਕੀਤੀ।

ਫਰੀਦਕੋਟ ਤੋਂ ਕਾਂਗਰਸ ਅਤੇ ਅਕਾਲੀ ਦਲ ਦੇ ਦੋਵੇਂ ਉਮੀਦਵਾਰ ਸਿੱਖ ਸਨ। ਪਰ ਅਕਾਲੀ ਉਮੀਦਵਾਰ ਬਲਵੰਤ ਰਾਮੂੰਵਾਲੀਆਂ ਬਾਰੇ ਬਹੁਤ ਸ਼ੱਕ ਕੀਤੇ ਜਾਂਦੇ

1. ਸੁਖਬੰਸ ਕੌਰ ਭਿੰਡਰ ਨੇ ਮੈਂਬਰ ਪਾਰਲੀਮੈਂਟ ਬਣਨ ਉਪਰੰਤ ਇੱਕਲੇ ਗੁਰਦਾਸਪੁਰ ਜ਼ਿਲ੍ਹੇ ਦੇ ਤਕਰੀਬਨ 6 ਸੌ ਸਿੱਖ ਨੌਜੁਆਨਾਂ ਨੂੰ ਦਿੱਲੀ ਪੁਲੀਸ ਵਿਚ ਭਰਤੀ ਕਰਵਾ ਦਿਤਾ ਸੀ। ਇਸ ਤਰ੍ਹਾਂ ਦਾ ਕੰਮ ਸਮੁੱਚੀ ਅਕਾਲੀ ਸਰਕਾਰ ਆਪਣੇ ਸਾਰੇ ਕਾਰਜ-ਕਾਲ ਵਿਚ ਵੀ ਨਹੀਂ ਕਰ ਸਕੀ ਹੋਣੀ। ਇਸ ਭਰਤੀ ਬਾਰੇ ਪਾਰਲੀਮੈਂਟ ਵਿਚ ਵੀ ਬਹੁਤ ਰੌਲਾ ਪਿਆ ਸੀ ਪਰ ਸੁਖਬੰਸ ਕੌਰ ਭਿੰਡਰ ਆਪਣੇ ਸਟੈਂਡ ਤੇ ਦ੍ਰਿੜ੍ਹ ਰਹੀ ਸੀ।



Digitized by Panjab Digital Library | www.panjabdigilib.org

ਸਨ। ਇਸ ਨੂੰ ਨਕਲੀ ਨਿਰੰਕਾਰੀਆਂ ਦਾ ਪੱਖੀ ਸਮਝਿਆ ਜਾਂਦਾ ਸੀ। ਇਸਦੀ ਇਕ ਐਸੀ ਫੋਟੋ ਵੀ ਮਿਲ ਰਹੀ ਸੀ ਜਿਸ ਵਿਚ ਇਹ ਵੋਟਾਂ ਮੰਗਣ ਲਈ ਨ-ਨਿਰੰਕਾਰੀ ਆਗੂ ਗੁਰਬਚਨ ਸਿਹੁੰ ਕੋਲ ਗਿਆ ਸੀ ਅਤੇ ਉਸਦੇ ਪੈਰੀਂ ਹੱਥ ਲਾ ਰਿਹਾ ਸੀ। ਜਦੋਂ ਕਿ ਗੁਰਬਿੰਦਰ ਕੌਰ ਬਰਾੜ ਇਕ ਕੱਟੜ ਸਿੱਖ ਘਰਾਣੇ ਦੀ ਔਰਤ ਸੀ। ਉਸਦਾ ਪਤੀ ਸਰਦਾਰ ਹਰਚਰਨ ਸਿੰਘ ਬਰਾੜ ਸਿੱਖਾਂ ਵਿਚ ਬਹੁਤ ਸਤਿਕਾਰਿਆ ਜਾਂਦਾ ਸੀ। ਸਭ ਤੋਂ ਵੱਡੀ ਗੱਲ ਇਹ ਸੀ ਕਿ ਅਕਾਲੀ ਉਮੀਦਵਾਰ, ਰਾਮੂੰਵਾਲੀਆਂ ਨੇ ਅਕਾਲੀ ਵਜ਼ਾਰਤ ਸਮੇਂ ਸ. ਜਗਮੀਤ ਸਿੰਘ ਸਮੇਤ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਕਈ ਮੈਂਬਰਾਂ ਨੂੰ ਗ੍ਰਿਫਤਾਰ ਕਰਵਾਇਆ ਸੀ। ਇਸ ਲਈ ਸੰਤ ਭਿੰਡਰਾਂਵਾਲਿਆਂ ਨੇ ਉਸਦੇ ਮੁਕਾਬਲੇ ਤੇ ਗੁਰਬਿੰਦਰ ਕੌਰ ਬਰਾੜ ਦੀ ਮਦਦ ਕੀਤੀ। ਤਰਨ-ਤਾਰਨ ਤੋਂ ਲਹਿਣਾ ਸਿੰਘ ਤੁੜ ਦੀ ਮਦਦ ਕੀਤੀ। ਲੁਧਿਆਣੇ ਤੋਂ ਅਕਾਲੀ ਉਮੀਦਵਾਰ ਭਾਈ ਬਲਬੀਰ ਸਿੰਘ ਦੀ ਮਦਦ ਕੀਤੀ।

ਸੰਤਾਂ ਦੇ ਆਪਣੇ ਪ੍ਰਭਾਵ ਵਾਲਾ ਇਲਾਕਾ ਜ਼ਿਆਦਾ-ਤਰ ਮਾਝੇ ਦਾ ਸੀ ਅਤੇ ਕੁਝ ਕੁਝ ਪਾਕਿਟਾਂ ਦੁਆਬੇ ਅਤੇ ਮਾਲਵੇ ਵਿਚ ਸਨ ਮਾਲਵੇ ਦੇ ਬਠਿੰਡਾ-ਸੰਗਰੂਰ-ਪਟਿਆਲਾ ਹਲਕਿਆਂ ਵਿਚ ਸੰਤਾਂ ਦਾ ਜ਼ਿਆਦਾ ਪ੍ਰਭਾਵ ਨਹੀਂ ਸੀ ਇਸ ਲਈ ਇਨ੍ਹਾਂ ਹਲਕਿਆਂ ਵਿਚ ਉਨ੍ਹਾਂ ਦਾ ਕੋਈ ਰੋਲ ਨਹੀਂ ਸੀ। ਇਸੇ ਤਰ੍ਹਾਂ ਅਸੈਂਬਲੀ ਚੋਣਾਂ ਸਮੇਂ ਸੰਤਾਂ ਨੇ ਸਾਫ ਸਾਫ ਕਹਿ ਦਿਤਾ ਸੀ ਕਿ ਜੇ ਉਮਰਾਨੰਗਲ ਅਤੇ ਰਾਮੂੰਵਾਲੀਏ ਵਰਗੇ ਨ-ਨਿਰੰਕਾਰੀ ਪੱਖੀ ਲੋਕਾਂ ਨੂੰ ਟਿਕਟ ਦਿਤੀ ਗਈ ਤਾਂ ਉਹ ਇਨ੍ਹਾਂ ਦੀ ਵਿਰੋਧਤਾ ਕਰਨਗੇ। ਪਰ ਅਕਾਲੀਆਂ ਨੇ ਉਮਰਾਨੰਗਲ ਨੂੰ ਟਿਕਟ ਦੇ ਦਿਤੀ ਅਤੇ ਸੰਤਾਂ ਨੇ ਡਾਕਟਰ ਗੁਰਦਿਆਲ ਸਿੰਘ ਢਿੱਲੋਂ ਦੀ ਮਦਦ ਕੀਤੀ ਅਤੇ ਸਾਰੀਆਂ ਸਿੱਖ ਵੋਟਾਂ ਉਸ ਨੂੰ ਦਿਵਾਈਆਂ। ਪਰ ਕਾਂਗਰਸ ਦੇ ਆਪਣੇ ਹੀ ਵੱਡੇ ਲੀਡਰ ਡਾ. ਢਿਲੋਂ ਦੀ ਵਿਰੋਧਤਾ ਕਰਦੇ ਸਨ ਇਸ ਲਈ ਕਾਂਗਰਸ ਨੇ ਆਪਣੀਆਂ ਵੋਟਾਂ ਉਮਰਾਨੰਗਲ ਨੂੰ ਪੁਆ ਦਿਤੀਆਂ ਸਨ ਜਿਸ ਕਰਕੇ ਉਹ ਜਿੱਤ ਗਿਆ ਸੀ।

ਸੰਤ ਜਰਨੈਲ ਸਿੰਘ ਦੇ ਵਿਰੋਧੀ ਜਦੋਂ ਵੀ ਸੰਤਾਂ ਦੇ ਖਿਲਾਫ ਆਪਣੇ ਦਿਲ ਦੀ ਭੜਾਸ ਕੱਢਦੇ ਸਨ ਤਾਂ ਉਹ ਸੰਤਾਂ ਬਾਰੇ ਇਹੀ ਦੋਸ਼ ਲਾਇਆ ਕਰਦੇ ਸਨ ਕਿ ਉਨ੍ਹਾਂ ਨੇ 1980-81 ਦੀਆਂ ਚੋਣਾਂ ਵਿਚ ਕਾਂਗਰਸੀਆਂ ਦੀ ਮਦਦ ਕੀਤੀ ਹੈ। ਮੈਂ ਜਿਸ ਤਰ੍ਹਾਂ ਉਪਰ ਵਰਨਣ ਕਰ ਚੁੱਕਿਆ ਹਾਂ ਉਸ ਅਨੁਸਾਰ ਕੋਈ ਵੀ ਇਹ ਸੋਚ ਸਕਦਾ ਹੈ ਕਿ ਸੰਤ ਜੀ ਨੇ ਬਿਨਾਂ ਪਾਰਟੀ ਵਿਚਾਰੇ, ਯੋਗ ਉਮੀਦਵਾਰ ਨੂੰ ਸਿੱਖ ਵੋਟਾਂ ਪੁਆਈਆਂ ਸਨ। ਉਹ ਕਿਸੇ ਅਕਾਲੀ ਦਲ ਦੇ ਚਾਰ ਆਨਿਆਂ ਦੇ ਮੈਂਬਰ ਨਹੀਂ ਸਨ ਜਿਸ ਕਰਕੇ ਉਨ੍ਹਾਂ ਨੂੰ ਅਕਾਲੀ ਦਲ ਦੇ ਹੁਕਮ ਦਾ ਪਾਲਣ ਕਰਨਾ ਪੈਂਦਾ। ਨਾ ਹੀ ਉਹ ਕਿਸੇ ਕਾਂਗਰਸੀ ਦੇ ਦੁਬੈਲ ਸਨ ਜਿਸ ਕਰਕੇ ਉਨ੍ਹਾਂ ਨੂੰ ਕੋਈ ਮਜਬੂਰੀ ਬਸ ਕੰਮ ਕਰਨਾ ਪੈਂਦਾ। ਉਹ ਆਪਣੀ ਆਜ਼ਾਦ ਹੋਂਦ ਰੱਖਕੇ, ਚੰਗੇ-ਮੰਦੇ ਉਮੀਦਵਾਰ ਦੀ ਚੋਣ ਕਰ ਕੇ, ਆਪਣੀ ਜ਼ਮੀਰ ਅਨੁਸਾਰ ਵੋਟ ਪਾਉਂਦੇ ਸਨ। ਲੋਕ-ਰਾਜ ਦੀ ਥਿਊਰੀ ਇਸੇ ਗੱਲ ਦੀ ਮੰਗ ਕਰਦੀ ਹੈ ਕਿ ਵੋਟ ਹਮੇਸ਼ਾ ਯੋਗ ਉਮੀਦਵਾਰ ਨੂੰ ਹੀ ਪਾਈ ਜਾਵੇ ਭਾਵੇਂ ਉਹ ਕਿਸੇ ਵੀ ਪਾਰਟੀ ਦਾ ਮੈਂਬਰ ਹੋਵੇ।



Digitized by Panjab Digital Library | www.panjabdigilib.org

ਉਨਾਂ ਉਮੀਦਵਾਰਾਂ ਦਾ ਰਿਕਾਰਡ ਸਾਡੇ ਸਾਹਮਣੇ ਪਿਆ ਹੈ ਜਿਨ੍ਹਾਂ ਨੂੰ ਸੰਤ ਜੀ ਨੇ ਵੋਟਾਂ ਪੁਆਈਆਂ ਸਨ। ਉਨ੍ਹਾਂ ਉਮੀਦਵਾਰਾਂ ਦਾ ਵੀ ਕਿਰਦਾਰ ਸਾਡੇ ਸਾਹਮਣੇ ਪਿਆ ਹੈ ਜਿਨਾਂ ਦੀ ਸੰਤ ਜੀ ਨੇ ਵਿਰੋਧਤਾ ਕੀਤੀ ਸੀ। ਉਮਰਾਨੰਗਲ ਬਾਰੇ ਕੌਣ ਨਹੀਂ ਜਾਣਦਾ ਕਿ ਉਹ ਸਿਰਫ ਰਾਧਾ-ਸੁਆਮੀਆਂ (ਬਿਆਸੀਆਂ) ਅਤੇ ਨ-ਨਿਰੰਕਾਰੀਆਂ ਦੀਆਂ ਵੋਟਾਂ ਲੈ ਕੇ ਹੀ ਜਿੱਤਦਾ ਹੈ ਅਤੇ ਉਸਨੇ ਹਮੇਸਾ ਅਕਾਲੀ ਦਲ ਲਈ ਸੰਕਟ ਹੀ ਪੈਦਾ ਕੀਤਾ ਹੈ। ਇਹ ਐਸਾ ਬਦ-ਦਿਮਾਗ ਅਕਾਲੀ ਹੈ ਕਿ ਇਕ ਵਾਰ (1971-72) ਇਸਨੇ ਅਕਾਲੀ ਦਲ ਦਾ ਸਿਰਫ ਜਨਰਲ ਸਕੱਤਰ ਹੀ ਹੁੰਦਿਆਂ ਹੋਇਆਂ ਸ੍ਰ. ਬਾਦਲ ਸਮੇਤ ਤਕਰੀਬਨ ਸਾਰੀ ਹੀ ਵਰਕਿੰਗ ਕਮੇਟੀ ਨੂੰ ਅਕਾਲੀ ਦਲ ਵਿਚੋਂ ਕੱਢ ਦਿਤਾ ਸੀ। ਅਖ਼ਬਾਰਾਂ ਵਾਲੇ ਵੀ ਅਤੇ ਰਾਜਨੀਤੀ ਦੀ ਸੋਝੀ ਰੱਖਣ ਵਾਲੇ ਹੋਰ ਸੱਜਣ ਵੀ ਉਸਦੇ ਇਸ ਕਦਮ ਦਾ ਮਖੌਲ ਉਡਾਉਂਦੇ ਸਨ। ਦੂਸਰਾ ਇਸਨੇ 1970ਵਿਆਂ ਵਿਚ ਡੀ. ਸੀ. ਦੇ ਦਫਤਰਾਂ ਤੇ ਖਾਲਿਸਤਾਨੀ ਝੰਡੇ ਝੁਲਾਉਣ ਦਾ ਐਸਾ ਉੱਧਮੂਲ ਮਚਾਈ ਰੱਖਿਆ ਸੀ ਕਿ ਇਸ ਦੇ ਇਸ ਕਦਮ ਨੇ ਸਮੁੱਚੀ ਅਕਾਲੀ ਹਾਈਕਮਾਂਡ ਨੂੰ ਬਿਪਤਾ ਵਿਚ ਪਾ ਦਿਤਾ ਸੀ।

ਇਸੇ ਤਰ੍ਹਾਂ ਬਲਵੰਤ ਰਾਮੂੰਵਾਲੀਆ (ਜਿਸ ਨੂੰ ਕਈ ਲੋਕ ਨ-ਨਿਰੰਕਾਰੀਆ ਵੀ ਕਹਿ ਦਿੰਦੇ ਹਨ) ਦਾ ਕਿਰਦਾਰ ਵੀ ਅਕਾਲੀ ਹਲਕਿਆਂ ਵਿਚ ਹਮੇਸ਼ਾ ਸ਼ੱਕੀ ਰਿਹਾ ਹੈ। ਜਿਨੀ ਕੁ ਜਾਣਕਾਰੀ ਮੈਂ ਪ੍ਰਾਪਤ ਕੀਤੀ ਹੈ ਉਸ ਅਨੁਸਾਰ ਮੈਂ ਕਹਿ ਸਕਦਾ ਹਾਂ ਕਿ ਇਹ ਸ਼ਖਸ ਸੰਤ ਲੋਂਗੋਵਾਲੀਏ ਦੇ ਬਹੁਤ ਨੇੜੇ ਸੀ ਅਤੇ ਸੰਤ ਲੋਂਗੋਵਾਲੀਏ ਨੇ ਇਸ ਨੂੰ ਹਰ ਵਾਰ ਬਿਆਸੀਆਂ ਅਤੇ ਨ-ਨਿਰੰਕਾਰੀਆਂ ਕੋਲ ਵੋਟਾਂ ਮੰਗਣ ਲਈ ਆਪਣਾ ਏਲਚੀ ਬਣਾਕੇ ਭੇਜਿਆ ਸੀ। ਇਕ ਵਾਰ 10 ਜੂਨ 1978 ਦੇ ਹੁਕਮਨਾਮਾ ਜਾਰੀ ਹੋਣ ਪਿਛੋਂ ਨ-ਨਿਰੰਕਾਰੀਆਂ ਵਲੋਂ ਸੰਤ ਲੋਂਗੋਵਾਲੀਏ ਦਾ ਇਕ ਪੱਤਰ ਵੀ ਅਖ਼ਬਾਰਾਂ ਵਿਚ ਛਪਵਾਇਆ ਸੀ ਜਿਸ ਵਿਚ ਸੰਤ ਲੋਂਗੋਵਾਲ ਵਲੋਂ ਗੁਰਬਚਨ ਸਿਹੁੰ ਦੀ ਪ੍ਰਸੰਸਾ ਕਰ ਕੇ ਵੋਟਾਂ ਮੰਗਣ ਦੀ ਬੇਨਤੀ ਕੀਤੀ ਗਈ ਸੀ।

ਇਨ੍ਹਾਂ ਦੋ ਸ਼ਖਸਾਂ ਦੀ ਵਿਰੋਧਤਾ ਕਰਨ ਕਰਕੇ, ਨੀਲੀਆਂ ਪੱਗਾਂ ਵਾਲੇ ਕਹਿਣ ਲਗ ਪਏ ਸਨ ਕਿ ਸੰਤ ਭਿੰਡਰਾਂਵਾਲਿਆਂ ਨੇ ਕਿਉਂਕਿ ਸਾਡੇ ਉਮੀਦਵਾਰਾਂ ਦੀ ਵਿਰੋਧਤਾ ਕੀਤੀ ਹੈ ਇਸ ਲਈ ਉਹ 'ਪੰਥ-ਵਿਰੋਧੀ' ਹੈ ਅਤੇ 'ਪੰਥਕ ਏਕਤਾ' ਨੂੰ ਖੇਰੂੰ ਖੇਰੂੰ ਕਰ ਰਿਹਾ ਹੈ। ਇਸ ਤਰ੍ਹਾਂ 1977 ਵਿਚ ਅਕਾਲੀ ਦਲ ਸ਼ਾਨਦਾਰ ਜਿੱਤ ਪ੍ਰਾਪਤ ਕਰ ਕੇ ਜਦੋਂ 1980 ਅਤੇ 81 ਵਿਚ ਬੁਰੀ ਤਰ੍ਹਾਂ ਜ਼ਲੀਲ ਹੋ ਕੇ ਪਾਰਲੀਮੈਂਟ ਅਤੇ ਅਸੈਂਬਲੀ ਚੋਣਾਂ ਵਿਚ ਹਾਰ ਗਿਆ ਸੀ। ਇਸ ਦਾ ਦੁੱਖ ਵੈਸੇ ਆਮ ਸਿੱਖ ਨੂੰ ਵੀ ਸੀ ਕਿਉਂਕਿ ਆਮ ਸਿੱਖਾਂ ਦੇ ਜਜ਼ਬਾਤ ਅਕਾਲੀ ਦਲ ਨਾਲ ਜੁੜੇ ਹੋਏ ਸਨ। ਦੂਸਰਾ, ਅਕਾਲੀ ਦਲ ਦੇ ਮੁਕਾਬਲੇ ਤੇ ਕੋਈ ਹੋਰ ਸਿੱਖ ਜਥੇਬੰਦੀ ਨਹੀਂ ਸੀ ਇਸ ਲਈ ਕਈ ਲੋਕ ਨਾ ਚਾਹੁੰਦੇ ਹੋਏ ਵੀ ਅਕਾਲੀ ਦਲ ਨੂੰ ਵੋਟ ਪਾ ਦਿੰਦੇ ਸੀ। ਇਸ ਵਾਰ (1977 ਪਿੱਛੋਂ) ਹਰ ਇਕ ਸਿੱਖ ਨੂੰ ਵਿਸ਼ਵਾਸ ਸੀ ਕਿ ਅਕਾਲੀ ਸਰਕਾਰ ਪੂਰੇ ਪੰਜ ਸਾਲ ਚਲੇਗੀ ਅਤੇ ਸਿੱਖ ਨੌਜੁਆਨਾਂ ਨੂੰ



Digitized by Panjab Digital Library | www.panjabdigilib.org

ਰੁਜ਼ਗਾਰ ਮਿਲੇਗਾ। ਪਰ ਜਦ ਢਾਈ ਕੁ ਸਾਲਾਂ ਪਿੱਛੋਂ ਹੀ ਅਕਾਲੀ ਲੀਡਰਸ਼ਿਪ ਆਪਸ ਵਿਚ ਹੀ ਜੂਤ-ਪਤਾਣ ਹੋ ਕੇ ਸਰਕਾਰ ਤੋਂ ਹੱਥ ਧੋ ਬੈਠੀ ਤਾਂ ਆਮ ਸਿੱਖਾਂ ਦਾ ਵਿਸ਼ਵਾਸ ਅਕਾਲੀਆਂ ਵਿਚੋਂ ਖ਼ਤਮ ਹੋ ਗਿਆ। ਇਕ ਹੋਰ ਗੱਲੋਂ ਵੀ ਸਿੱਖ ਅਕਾਲੀਆਂ ਤੋਂ ਉਪਰਾਮ ਹੋ ਗਏ ਸਨ ਉਹ ਇਹ ਕਿ ਅਕਾਲੀ ਸਰਕਾਰ ਨ-ਨਿਰੰਕਾਰੀਆਂ ਨੂੰ ਅੰਮ੍ਰਿਤਸਰ ਦੇ ਸਾਕੇ ਪਿੱਛੋਂ ਕੋਈ ਵੀ ਦੰਡ ਨਹੀਂ ਦਿਵਾ ਸਕੀ ਸੀ। ਗੁਰਬਚਨ ਸਿਹੁੰ ਨੂੰ ਗ੍ਰਿਫਤਾਰ ਨਹੀਂ ਕਰ ਸਕੀ ਸੀ ਸਗੋਂ ਇਸਦੇ ਹੁੰਦਿਆਂ ਹੀ ਨ-ਨਿਰੰਕਾਰੀ ਆਪਣੇ ਮੁਕੱਦਮੇ ਪੰਜਾਬ ਵਿਚੋਂ ਬਦਲਵਾ ਕੇ ਹਰਿਆਣੇ ਦੀ ਕਰਨਾਲ ਕੋਰਟਸ ਵਿਚ ਲੈ ਜਾਣ ਵਿਚ ਸਫਲ ਹੋ ਗਏ ਸਨ।

ਇਸ ਕਰਕੇ ਇਕ ਤਾਂ ਸਿੱਖ ਵੈਸੇ ਹੀ ਅੰਮ੍ਰਿਤਸਰ ਦੇ ਸਾਕੇ ਪਿੱਛੋਂ ਬਹੁਤ ਗੁੱਸੇ ਵਿਚ ਸਨ ਅਤੇ ਦੂਸਰਾ ਉਹ ਅਕਾਲੀ ਲੀਡਰਸ਼ਿਪ[1] ਤੋਂ ਉਪਰਾਮ ਸਨ। ਅਕਾਲੀ ਲੀਡਰਾਂ ਦੀ ਇਸ ਦੋਗਲੀ ਨੀਤੀ ਦੇ ਸਿੱਟੇ ਵਜੋਂ ਇਸ ਸਮੇਂ ਇਕ ਐਸੀ ਲੀਡਰਸ਼ਿਪ ਸਿੱਖਾਂ ਵਿਚ ਉਭਰ ਰਹੀ ਸੀ ਜਿਸਨੇ ਸਿੱਖਾਂ ਦੇ ਜਜ਼ਬਾਤਾਂ ਨੂੰ ਸਮਝਿਆ ਅਤੇ ਨਿਡਰ ਹੋ ਕੇ ਪਹਿਲਾਂ ਤਾਂ ਨ-ਨਿਰੰਕਾਰੀਆਂ ਦੇ ਖਿਲਾਫ਼ ਜਹਾਦ ਸ਼ੁਰੂ ਕੀਤਾ, ਫਿਰ ਦੋਗਲੇ ਅਕਾਲੀ ਲੀਡਰਾਂ ਖਿਲਾਫ਼ ਮੁਹਿੰਮ ਚਲਾਈ। ਪਿੱਛੋਂ ਉਨ੍ਹਾਂ ਨੇ ਕਾਂਗਰਸੀ ਲੀਡਰਾਂ ਦੇ ਖਿਲਾਫ਼ ਮੁਹਿੰਮ ਚਲਾਈ। ਫਿਰ ਉਨ੍ਹਾਂ ਅਫਸਰਾਂ ਅਤੇ ਲੋਕਾਂ ਦੇ ਖਿਲਾਫ਼ ਵੱਡੇ ਪੱਧਰ ਤੇ ਸੰਘਰਸ਼ ਸ਼ੁਰੂ ਕੀਤਾ ਜਿਹੜੇ ਸਿੱਖਾਂ ਦੀ ਇੱਜ਼ਤ ਅਤੇ ਅਣਖ ਨੂੰ ਹਥ ਪਾਉਂਦੇ ਸਨ। ਇਸ ਸੰਘਰਸ਼ ਦੇ ਝੰਡਾ-ਬਰਦਾਰ ਸਨ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ। 1982 ਤੋਂ 1984 ਤਕ ਦਾ ਸਮਾਂ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦਾ ਸਮਾਂ ਸੀ। ਇਸ ਸਮੇਂ ਦੌਰਾਨ ਅਕਾਲੀ ਲੀਡਰਸ਼ਿਪ, ਪੂਰੀ ਤਰਾਂ, ਭਲੇ ਦਿਨਾਂ ਦੀ ਆਸ ਵਿਚ ਦੜ-ਵੱਟ ਕੇ ਬੈਠ ਗਈ ਸੀ।

ਸਿੱਖ ਆਵਾਮ, ਸੰਤ ਭਿੰਡਰਾਂਵਾਲਿਆਂ ਨੂੰ ਅਪਣਾ ਰਿਹਾ ਸੀ। ਉਹ ਜਿਥੇ ਵੀ ਜਾਂਦੇ ਸਨ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਉਨ੍ਹਾਂ ਨੂੰ ਸੁਣਨ ਲਈ ਪਹੁੰਚਦੇ ਸਨ। ਦਮਦਮੀ ਟਕਸਾਲ ਕਿਉਂਕਿ ਪੰਥ ਦੀ ਚੜ੍ਹਦੀਕਲਾ ਲਈ ਬਚਨਬੱਧ ਸੀ। ਇਸ ਲਈ ਇਸਨੇ ਸੰਤ ਕਰਤਾਰ ਸਿੰਘ ਖਾਲਸਾ ਦੀ ਅਗਵਾਈ ਵੇਲੇ ਤੋਂ ਹੀ ਨ-ਨਿਰੰਕਾਰੀਆਂ ਦੇ ਖਿਲਾਫ਼ ਮੁਹਿੰਮ ਸ਼ੁਰੂ ਕੀਤੀ ਹੋਈ ਸੀ। ਇਸ ਕਰਕੇ ਸੰਤ ਜਰਨੈਲ ਸਿੰਘ ਜੀ ਨੇ ਸਭ ਤੋਂ ਪਹਿਲਾਂ ਨ-ਨਿਰੰਕਾਰੀਆਂ ਦੇ ਖਿਲਾਫ਼ ਹੀ ਮੁਹਿੰਮ ਛੇੜੀ। ਰਿਜ਼ਲਟ ਇਸ ਮੁਹਿੰਮ ਦਾ ਇਹ ਹੋਇਆ ਕਿ ਪਹਿਲਾਂ ਤਾਂ ਸੰਤਾਂ ਨੇ ਸਰਕਾਰ ਨੂੰ ਮਜਬੂਰ ਕੀਤਾ ਕਿ ਉਹ ਸਾਰੇ ਪੰਜਾਬ ਵਿਚੋਂ ਨ-ਨਿਰੰਕਾਰੀਆਂ ਦੇ

---

1 1947 ਤੋਂ ਪਿੱਛੋਂ ਅਕਾਲੀ ਦਲ ਦੀ ਜੇ ਸਾਰੀ ਕਾਰਵਾਈ ਦੇਖੀ ਜਾਵੇ ਤਾਂ ਪਤਾ ਲੱਗੇਗਾ ਕਿ ਇਹ ਆਪਣੇ ਕਿਸੇ ਵੀ ਵਿਰੋਧੀ ਖਿਲਾਫ਼ ਪ੍ਰਭਾਵਸ਼ਾਲੀ ਤਰੀਕੇ ਨਾਲ ਕਦੇ ਵੀ ਨਹੀਂ ਲੜ ਸਕਿਆ। ਇਸ ਦੇ ਵਿਰੋਧੀ ਸਨ ਪਹਿਲਾਂ ਕਾਂਗਰਸੀ ਅਤੇ ਜਨਸੰਘੀ। ਜਨਸੰਘ ਨੇ ਤਾਂ ਅਕਾਲੀ ਮੰਗਾਂ ਦੀ ਵਿਰੋਧਤਾ ਕਰਨ ਵਿਚ ਸਭ ਹੱਦਾਂ ਤੋੜ ਦਿਤੀਆਂ ਸਨ। 1967 ਪਿੱਛੋਂ ਨ-ਨਿਰੰਕਾਰੀ ਵੀ ਅਕਾਲੀ (ਸਿੱਖ) ਵਿਰੋਧੀ ਹੋ ਗਏ ਸਨ। ਅਕਾਲੀ ਦਲ ਇਨ੍ਹਾਂ ਤਿੰਨਾਂ ਵਿਚੋਂ ਕਿਸੇ ਵੀ ਇਕ ਦੇ ਖਿਲਾਫ਼ ਪੂਰੀ ਕਾਮਯਾਬੀ ਨਾਲ ਨਹੀਂ ਲੜ ਸਕਿਆ।



Digitized by Panjab Digital Library | www.panjabdigilib.org

ਭਵਨ ਬੰਦ ਕਰਵਾਏ। ਕਈ ਭਵਨ ਸੰਤ ਜੀ ਨੇ ਆਪ ਜਾ ਕੇ ਵੇਖੇ। ਸੰਤਾਂ ਦੀ ਇਸ ਕਾਮਯਾਬੀ ਨੇ ਇਨ੍ਹਾਂ ਨੂੰ ਇਕ ਕਰਾਂਤੀਕਾਰੀ ਨੇਤਾ ਦੇ ਰੂਪ ਵਿਚ ਸਾਹਮਣੇ ਲੈ ਆਂਦਾ ਸੀ। ਨ-ਨਿਰੰਕਾਰੀਆਂ ਦੇ ਮੁਤੱਲਕ ਹੀ ਉਨ੍ਹਾਂ ਦੀ ਇਕ ਹੋਰ ਕਾਮਯਾਬੀ ਇਹ ਸੀ ਕਿ ਉਨ੍ਹਾਂ ਨੇ ਕਈ ਐਸੇ ਅਕਾਲੀ ਲੀਡਰਾਂ ਨੂੰ ਜੰਤਾ ਵਿਚ ਨੰਗਿਆਂ ਕੀਤਾ ਜਿਹੜੇ ਅੰਦਰੋਂ ਨ-ਨਿਰੰਕਾਰੀਆਂ ਨਾਲ ਹਮਦਰਦੀ ਰਖਦੇ ਸਨ। ਇਸ ਕਰਕੇ ਕਈ ਲੀਡਰ ਤਾਂ ਚੁੱਪ-ਚਾਪ ਹੀ ਆਪਣੀਆਂ ਹਰਕਤਾਂ ਬੰਦ ਕਰ ਕੇ ਬੈਠ ਗਏ। ਕਈਆਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਜ਼ਾ ਲਗਵਾਈ ਗਈ। ਸਾਬਕਾ ਅਕਾਲੀ ਮੰਤਰੀ ਬੂੰਦੜ ਇਨ੍ਹਾਂ ਵਿਚੋਂ ਸੀ। ਨ-ਨਿਰੰਕਾਰੀਆਂ ਦਾ ਪਰਚਾਰ ਘਟ ਗਿਆ। ਉਹਨਾਂ ਦੇ ਪੰਜਾਬ ਵਿਚ ਸਮਾਗਮ ਹੋਣੇ ਬੰਦ ਹੋ ਗਏ।

24 ਅਪ੍ਰੈਲ 1980 ਨੂੰ ਗੁਰਬਚਨ ਸਿਹੁੰ ਨੂੰ ਕੁਝ ਸਿੱਖ ਨੌਜੁਆਨਾਂ ਨੇ ਗੋਲੀਆਂ ਨਾਲ, ਸਮੇਤ ਕੁਝ ਹੋਰ ਬਾਡੀਗਾਰਡਾਂ ਦੇ, ਉਡਾ ਦਿਤਾ ਸੀ। ਇਸ ਵਿਚ ਰਣਜੀਤ ਸਿੰਘ ਨੂੰ ਖਾਸ ਤੌਰ ਤੇ ਮੁੱਖ ਦੋਸ਼ੀ ਮੰਨਿਆ ਜਾਂਦਾ ਸੀ। ਸੰਤਾਂ ਨੇ ਪਬਲਿਕ ਵਿਚ ਸ਼ਰੇਆਮ ਰਣਜੀਤ ਸਿੰਘ ਦੀ ਪ੍ਰਸੰਸਾ ਕਰਨੀ ਸ਼ੁਰੂ ਕਰ ਦਿਤੀ ਸੀ। ਸੰਤਾਂ ਨੇ ਇਹ ਵੀ ਕਹਿਣਾ ਸ਼ੁਰੂ ਕਰ ਦਿਤਾ ਸੀ ਕਿ ਜੇਕਰ ਰਣਜੀਤ ਸਿੰਘ ਉਨ੍ਹਾਂ ਨੂੰ ਮਿਲ ਪਵੇ ਤਾਂ ਉਹ ਉਸਨੂੰ ਸੋਨੇ ਨਾਲ ਤੋਲ ਦੇਣਗੇ। ਇਸਦੇ ਮੁਕਾਬਲੇ ਤੇ ਇਕ ਵੀ ਅਕਾਲੀ ਲੀਡਰ ਰਣਜੀਤ ਸਿੰਘ ਦੇ ਹੱਕ ਵਿਚ ਨਹੀਂ ਬੋਲਿਆ। ਨ-ਨਿਰੰਕਾਰੀਆਂ ਦੇ ਦੂਜੇ ਆਗੂ ਹਰਦੇਵ ਨੇ ਕੋਸ਼ਿਸ਼ ਕੀਤੀ ਕਿ ਕਿਵੇਂ ਨਾ ਕਿਵੇਂ ਸਿੱਖਾਂ ਨਾਲ ਸਮਝੌਤਾ ਹੋ ਜਾਵੇ। ਉਸਦੀਆਂ ਸਮਝੌਤਾ-ਕਰੂ ਕੋਸ਼ਿਸ਼ਾਂ ਨਾਲ ਅਕਾਲੀ ਲੀਡਰਾਂ ਨੂੰ ਬੜੀ ਖੁਸ਼ੀ ਹੋਈ ਸੀ। ਇਤਨੀ ਖੁਸ਼ੀ ਕਿ ਇਨ੍ਹਾਂ ਨੇ ਆਪਣੇ ਇਕ ਐਸੇ ਸੱਜਣ ਨੂੰ ਸਮਝੌਤੇ ਲਈ ਤੋਰਾ-ਫੇਰਾ ਕਰਨ ਲਈ ਕਹਿ ਦਿਤਾ ਜਿਹੜਾ ਪਿੱਛੋਂ (ਸਤੰਬਰ 1985) ਅਕਾਲੀ ਦਲ ਦਾ ਜਨਰਲ ਸਕੱਤਰ ਬਣਾਇਆ ਗਿਆ ਸੀ। ਇਹ ਸੀ ਮਨਜੀਤ ਸਿੰਘ ਸੇਰਾ। ਇਸ ਨੇ ਖੁਦ ਦਿੱਲੀ ਜਾ ਜਾ ਕੇ ਨ-ਨਿਰੰਕਾਰੀਆਂ ਕੋਲ ਗੇੜੇ ਮਾਰਨੇ ਸ਼ੁਰੂ ਕਰ ਦਿਤੇ ਅਤੇ ਉਨ੍ਹਾਂ ਦੇ ਪੱਤਰ ਆਪ ਹੀ ਲਿਆਉਣੇ ਸ਼ੁਰੂ ਕਰ ਦਿਤੇ ਸਨ। ਮਨਸ਼ਾ ਅਕਾਲੀਆਂ ਦੀ ਇਹ ਸੀ ਕਿ ਉਹ ਸੰਤ ਭਿੰਡਰਾਂਵਾਲੇ ਤੋਂ ਬਿਨਾਂ ਹੀ ਨ-ਨਿਰੰਕਾਰੀਆਂ ਨਾਲ ਸਮਝੌਤਾ ਕਰਕੇ ਕੇਂਦਰ ਦੀਆਂ ਖੁਸ਼ੀਆਂ ਹਾਸਲ ਕਰ ਲੈਣ। ਉਨ੍ਹਾਂ ਨੇ ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਉਪਰ ਵੀ ਦਬਾਉ ਪਾਉਣਾ ਸ਼ੁਰੂ ਕਰ ਦਿਤਾ ਸੀ[1]। ਇਹ ਗੱਲ ਮੈਨੂੰ ਖੁਦ ਜੱਥੇਦਾਰ ਗੁਰਦਿਆਲ ਸਿੰਘ ਜੀ ਅਜਨੋਹਾ (ਸਵਰਗਵਾਸੀ) ਨੇ ਦੱਸੀ ਸੀ। ਪੂਰੀ ਤਿਆਰੀ ਹੋ ਚੁੱਕੀ ਸੀ ਕਿ ਨ-ਨਿਰੰਕਾਰੀ ਸਾਧਾਰਣ ਜਿਹੇ ਤਰੀਕੇ ਨਾਲ ਮੁਆਫੀ ਮੰਗ ਲੈਣਗੇ ਅਤੇ ਇਸ ਬਦਲੇ ਅਕਾਲੀ, ਅਕਾਲ ਤਖ਼ਤ ਤੋਂ ਹੁਕਮਨਾਮਾ ਵਾਪਸ ਕਰਵਾ ਦੇਣਗੇ। ਇਸ ਕੰਮ ਵਿਚ ਪੰਜਾਬ ਦੀ ਕਾਂਗਰਸ ਸਰਕਾਰ (ਦਰਬਾਰਾ ਸਰਕਾਰ) ਵੀ ਅਕਾਲੀਆਂ ਦੀ

1. ਇਸ ਬਾਰੇ ਪੂਰੇ ਵਿਸਥਾਰ ਸਹਿਤ ਇਸੇ ਹੀ ਲੇਖਕ ਦੀ ਪੁਸਤਕ ਦੇਖੋ : ਸ੍ਰੀ ਅਕਾਲ ਤਖ਼ਤ ਸਾਹਿਬ (1606-1984) ਇਕ ਵਿਸ਼ਲੇਸ਼ਣਾਤਮਕ ਅਧਿਐਨ, ਪਹਿਲਾ ਭਾਗ।



Digitized by Panjab Digital Library | www.panjabdigilib.org

ਪੂਰੀ ਪੂਰੀ ਮਦਦ ਕਰ ਰਹੀ ਸੀ ।

ਜਦ ਇਸ ਤਰ੍ਹਾਂ ਸਮਝੌਤਾ ਨੇਪਰੇ ਚੜ੍ਹਦਾ ਨਜ਼ਰ ਆਇਆਂ ਤਾਂ ਸੰਤ ਭਿੰਡਰਾਂਵਾਲਿਆਂ ਨੇ ਕਹਿ ਦਿਤਾ ਕਿ ਅਜਿਹਾ ਕੋਈ ਸਮਝੌਤਾ ਉਦੋਂ ਤਕ ਨਹੀਂ ਹੋ ਸਕੇਗਾ ਜਦੋਂ ਤਕ ਇਹ ਨ-ਨਿਰੰਕਾਰੀ ਅਕਾਲ ਤਖ਼ਤ ਤੇ ਪਹੁੰਚ ਕੇ, ਭੁਲ ਬਖਸ਼ਾ ਕੇ ਅਤੇ ਅੰਮ੍ਰਿਤ ਛਕ ਕੇ ਸਿੰਘ ਨਹੀਂ ਬਣ ਜਾਣਗੇ । ਅਸਲ ਵਿਚ ਸਿੱਖ ਵੀ ਇਸ ਤਰ੍ਹਾਂ ਦਾ ਸਮਝੌਤਾ ਨਹੀਂ ਚਾਹੁੰਦੇ ਸਨ । ਸਿਰਫ ਅਕਾਲੀ ਅਤੇ ਕੇਂਦਰੀ ਸਰਕਾਰ ਹੀ ਇਸ ਸਮਝੌਤੇ ਲਈ ਦਬਾਅ ਪਾ ਰਹੇ ਸਨ । ਸੰਤ ਭਿੰਡਰਾਂਵਾਲਿਆਂ ਨੇ ਇਸ ਸਮਝੌਤੇ ਦੇ ਖਿਲਾਫ਼ ਪੂਰਾ ਪਰਚਾਰ ਕੀਤਾ । ਸਿੱਟੇ ਵਜੋਂ ਸਿੱਖ ਅਵਾਮ ਹੋਰ ਵੀ ਜ਼ਿਆਦਾ ਅਕਾਲੀਆਂ ਕੋਲੋਂ ਦੂਰ ਹੋ ਗਿਆ । ਇਹ ਅਕਾਲੀਆਂ ਅਤੇ ਸੰਤ ਭਿੰਡਰਾਂਵਾਲਿਆਂ ਵਿਚਕਾਰ ਇਕ ਦੂਜੇ ਦੇ ਖਿਲਾਫ਼ ਆਉਣ ਦੀ ਸ਼ੁਰੂਆਤ ਸੀ। ਅਕਾਲੀ ਬੇਬਸ ਹੋ ਕੇ ਬੈਠ ਗਏ[2] ।

ਤਕਰੀਬਨ ਦੂਸਰੇ ਤੀਸਰੇ ਦਿਨ ਕੋਈ ਨਾ ਕੋਈ ਨ-ਨਿਰੰਕਾਰੀ ਮਾਰ ਦਿਤਾ ਜਾਂਦਾ ਸੀ । ਰੱਬ ਜਾਣੇ ਇਨ੍ਹਾਂ ਨੂੰ ਕੌਣ ਮਾਰਦਾ ਸੀ ਪਰ ਇਨ੍ਹਾਂ ਦੇ ਮਰਨ ਦੀ ਖ਼ਬਰ ਸੁਣ ਕੇ ਹਰ ਇਕ ਸਿੱਖ ਖ਼ੁਸ਼ ਹੁੰਦਾ ਸੀ । ਸੰਤ ਭਿੰਡਰਾਂਵਾਲੇ ਸਟੇਜਾਂ ਤੋਂ ਕਿਹਾ ਕਰਦੇ ਸਨ ਕਿ ਆਪਣੇ ਇਸ਼ਟ ਦੀ ਬੇਪਤੀ ਦਾ ਬਦਲਾ ਲੈਣ ਵਾਲੇ ਸਿੰਘ ਹੀ ਬਹਾਦਰ, ਸੂਰਬੀਰ ਅਤੇ ਅਸਲੀ ਸਿੰਘ ਹਨ । ਦੂਜੇ ਪਾਸੇ ਅਕਾਲੀ ਲੀਡਰ ਹਰ ਕਤਲ ਪਿੱਛੋਂ ਇਹ ਬਿਆਨ ਦੇ ਦਿੰਦੇ ਸਨ ਕਿ ਅਕਾਲੀ ਦਲ ਦਾ ਇਨ੍ਹਾਂ ਕਤਲਾਂ ਵਿਚ ਕੋਈ ਹੱਥ ਨਹੀਂ ਅਤੇ ਉਹ ਇਨ੍ਹਾਂ ਕਤਲਾਂ ਦੀ ਨਿਖੇਧੀ ਕਰਦੇ ਹਨ । ਇਸ ਨਾਲ ਸਿੱਖਾਂ ਵਿਚ ਉਲਟਾ ਅਸਰ ਹੁੰਦਾ ਸੀ। ਸੰਤ ਭਿੰਡਰਾਂਵਾਲੇ ਅਕਾਲੀ ਲੀਡਰਾਂ ਨੂੰ ਕਿਹਾ ਕਰਦੇ ਸਨ ਕਿ ਜਦੋਂ ਤੁਸੀਂ ਕਤਲ ਕਰ-ਵਾਉਂਦੇ ਹੀ ਨਹੀਂ ਅਤੇ ਨਾ ਹੀ ਇਨ੍ਹਾਂ ਕਤਲਾਂ ਵਿਚ ਤੁਸੀਂ ਵਿਸ਼ਵਾਸ਼ ਹੀ ਕਰਦੇ ਹੋਂ ਤਾਂ ਇਸ ਤਰ੍ਹਾਂ ਦੇ ਤਰਦੀਦੀ ਬਿਆਨ ਕਿਉਂ ਦਿੰਦੇ ਹੋ ?

ਰਾਜਨੀਤਕ ਚਾਲਾਂ ਵਿਚ ਗੁਸੇ ਲੋਕ ਇਹ ਕਹਿ ਰਹੇ ਸਨ ਕਿ ਕਾਤਲਾਂ ਦੀ ਤਾਰੀਫ਼ ਕਰ ਕਰ ਕੇ ਅਤੇ ਇਸ਼ਟ ਦੀ ਬੇਪਤੀ ਦਾ ਬਦਲਾ ਲੈਣ ਦੀ ਗੱਲ ਕਰ ਕੇ ਸੰਤ ਭਿੰਡਰਾਂਵਾਲੇ ਲੋਕਾਂ ਵਿਚ ਉਭਰਨਾ ਚਾਹੁੰਦੇ ਸਨ ਅਤੇ ਸਿੱਖਾਂ ਦੇ ਹੀਰੋ ਬਣਨਾ ਚਾਹੁੰਦੇ ਸਨ । ਅਜੇਹੇ ਲੋਕ ਅਜਿਹੀਆਂ ਗੱਲਾਂ ਹੀ ਸੋਚ ਸਕਦੇ ਹਨ ਕਿਉਂਕਿ ਇਹ ਖੁਦ ਇਸ ਤਰ੍ਹਾਂ ਹੀ ਮੌਕੇ ਅਨੁਸਾਰ ਗੱਲਾਂ ਕਰ ਕੇ ਉਭਰਨ ਦੀ ਕੋਸ਼ਿਸ਼ ਕਰਦੇ ਆ ਰਹੇ ਸਨ । ਇਹ ਸਮਾਂ ਐਸਾ ਸੀ ਕਿ ਸੰਤ ਭਿੰਡਰਾਂਵਾਲਾ ਇਕ ਸਿੱਖ ਨੇਤਾ ਦੇ ਰੂਪ ਵਿਚ ਉਭਰ ਕੇ ਸਾਹਮਣੇ ਆ ਰਿਹਾ ਸੀ ਅਤੇ ਅਕਾਲੀ ਲੀਡਰਸ਼ਿਪ ਪਿੱਛੇ ਜਾ ਰਹੀ ਸੀ । ਇਸ ਸਮੇਂ ਦੋ ਅਕਾਲੀ ਦਲ ਬਣੇ ਹੋਏ ਸਨ । ਤਲਵੰਡੀ ਅਕਾਲੀ ਦਲ ਅਤੇ ਲੌਂਗੋਵਾਲ ਅਕਾਲੀ ਦਲ । ਸੰਤ ਭਿੰਡਰਾਂਵਾਲਿਆਂ ਦੀ ਚੜ੍ਹਤ ਦੇਖ ਕੇ ਤਲਵੰਡੀ ਅਕਾਲੀ ਦਲ ਵੀ ਸੰਤਾਂ ਦਾ ਸਹਾਰਾ ਲੈਣ ਦੀ ਸੋਚਣ ਲਗ

---

2. ਇਹ ਸਭ ਕੁਝ ਮੈਂ ਇਸ ਕਰਕੇ ਦੇ ਰਿਹਾ ਹਾਂ ਕਿਉਂਕਿ ਇਹ ਹਾਲਾਤ ਹੀ ਅਕਾਲੀ ਦਲ ਨੂੰ ਧਰਮ-ਯੁੱਧ ਮੋਰਚੇ ਲਈ ਮਜਬੂਰ ਕਰਦੇ ਹਨ ।



Digitized by Panjab Digital Library | www.panjabdigilib.org

ਪਿਆ। ਹਾਲਾਂ ਕਿ ਸੰਤ ਭਿੰਡਰਾਂਵਾਲਿਆਂ ਦਾ ਸਭ ਤੋਂ ਵੱਧ ਵਿਰੋਧ ਪਹਿਲਾਂ ਜੱਥੇਦਾਰ ਤਲਵੰਡੀ ਹੀ ਕਰਦਾ ਹੁੰਦਾ ਸੀ। ਅਜਿਹੀ ਸਥਿਤੀ ਨੂੰ ਲੌਂਗੋਵਾਲੀਏ ਅਕਾਲੀ ਦਲ ਦੀ ਲੀਡਰਸ਼ਿਪ ਕਿਸ ਤਰ੍ਹਾਂ ਬਰਦਾਸ਼ਤ ਕਰ ਸਕਦੀ ਸੀ ਕਿਉਂਕਿ ਉਸਦਾ ਆਪਣਾ ਜਨਤਕ ਆਧਾਰ ਖੁਰਦਾ ਜਾ ਰਿਹਾ ਸੀ।

1981 ਦੇ ਸਾਲ ਦੀ ਸ਼ੁਰੂਆਤ ਸੰਤ ਜਰਨੈਲ ਸਿੰਘ ਦੇ ਪੂਰੇ ਜੋਬਨ ਦੀ ਸ਼ੁਰੂਆਤ ਸੀ। ਸੰਤਾਂ ਨੇ ਪੰਜਾਬ ਦੇ ਹਰ ਮੁੱਖ ਸ਼ਹਿਰ ਵਿਚ ਜਾ ਜਾ ਕੇ ਦੀਵਾਨ ਲਾਏ। ਜਨਵਰੀ ਦੇ ਦੂਸਰੇ ਹਫਤੇ ਵਿਚ ਸੰਤਾਂ ਦਾ ਠਹਿਰਾਅ ਗੁਰਦੁਆਰਾ ਦੁੱਖ ਨਿਵਾਰਣ ਸਾਹਿਬ ਵਿਖੇ ਸੀ। ਸੰਤ ਜੀ ਇਥੇ ਕਰੀਬ ਇਕ ਹਫ਼ਤਾ ਰਹੇ ਸਨ। ਇਸ ਸਾਰੇ ਸਮੇਂ ਵਿਚ ਮੈਂ ਖੁਦ ਦੁੱਖ ਨਿਵਾਰਣ ਸਾਹਿਬ ਵਿਚ ਜਾ ਕੇ ਵੇਖਦਾ ਅਤੇ ਸੁਣਦਾ ਰਿਹਾ ਸੀ। ਹਰ ਰੋਜ਼ ਜਦੋਂ ਵੀ ਸ਼ਾਮ ਨੂੰ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਕਰਨ ਉਪਰੰਤ ਸੰਤ ਜੀ ਆਪਣੇ ਜੱਥੇ ਨਾਲ ਸਰੋਵਰ ਦੀ ਪਰਕਰਮਾ ਕਰਿਆ ਕਰਦੇ ਸਨ ਤਾਂ ਉਹ ਸ਼ਾਨ-ਸ਼ੌਕਤ ਅਤੇ ਖਾਲਸਈ-ਜਲੌ ਸੱਚਮੁੱਚ ਹੀ ਵੇਖਣ ਵਾਲਾ ਹੁੰਦਾ ਸੀ। ਸੰਗਤਾਂ ਇਕ ਦੂਜੇ ਦੇ ਉਪਰ ਦੀ ਸੰਤਾਂ ਨੂੰ ਵੇਖਣ ਲਈ ਉਮਡ ਪੈਂਦੀਆਂ ਸਨ। ਜਦੋਂ ਪਰਕਰਮਾ ਕਰ ਕੇ ਗੁਰਦੁਆਰੇ ਦੇ ਰਿਹਾਇਸ਼ੀ ਕੁਆਰਟਰਾਂ, ਪੁਰਾਣੇ ਲੰਗਰ ਅਤੇ ਦਫ਼ਤਰ ਦੇ ਵਿਚਕਾਰਲੇ ਦਲਾਣ ਵਿਚ ਆਉਂਦੇ ਸਨ ਤਾਂ ਉਥੇ ਸੰਗਤਾਂ ਦਾ ਇਤਨਾ ਇਕੱਠ ਹੁੰਦਾ ਸੀ ਕਿ ਸੰਤ ਜੀ ਇਕ ਇਕ ਕਦਮ ਵੀ ਬੜੀ ਮੁਸ਼ਕਲ ਨਾਲ ਅੱਗੇ ਵਧਦੇ ਸਨ।[1]

ਗੱਲ ਕੀ ਪੂਰੀ ਦੀ ਪੂਰੀ ਸਿੱਖ ਕੌਮ ਸੰਤ ਜੀ ਦੇ ਪਿੱਛੇ ਲੱਗ ਤੁਰੀ ਸੀ। ਸੰਤ ਜੀ ਹੁਣ ਖੁੱਲ੍ਹ ਕੇ ਉਨ੍ਹਾਂ ਅਕਾਲੀ ਲੀਡਰਾਂ ਦੇ ਖਿਲਾਫ਼ ਵੀ ਬੋਲਣ ਲਗ ਪਏ ਸੀ ਜਿਹੜੇ ਦੋਗਲੀ ਕਿਸਮ ਦੇ ਸਨ। ਭਾਵ ਕਿ ਅਜਿਹੇ ਲੀਡਰ ਨੀਲੀਆਂ ਪੱਗਾਂ ਵਾਲੇ ਅਕਾਲੀ ਵੀ ਸਨ ਅਤੇ ਆਰਥਕ ਫਾਇਦਿਆਂ ਲਈ ਕਾਂਗਰਸੀਆਂ ਦੀ ਲੁਕ-ਛਿਪ ਕੇ ਵਫ਼ਾਦਾਰੀ ਵੀ ਨਿਭਾਉਂਦੇ ਸਨ। ਇਸ ਤੋਂ ਇਲਾਵਾ ਉਹ ਅੰਮ੍ਰਿਤਧਾਰੀ ਨਹੀਂ ਸਨ ਅਤੇ ਪੰਜ ਕਕਾਰਾਂ ਦੇ ਧਾਰਨੀ ਵੀ ਨਹੀਂ ਸਨ। ਇਨ੍ਹਾਂ ਲੀਡਰਾਂ ਵਿਚ ਆਮ ਤੌਰ ਤੇ ਬਾਦਲ, ਦੋਵੇਂ ਬਲਵੰਤ, ਰਵੀਇੰਦਰ, ਉਮਰਾ ਨੰਗਲ ਆਦਿ ਸਨ। ਸੰਤ ਜੀ ਗੁਰਦੁਆਰਿਆਂ ਦੀਆਂ ਸਟੇਜਾਂ ਤੋਂ ਇਨ੍ਹਾਂ ਦੇ ਕਿਰਦਾਰ ਦੇ ਖਿਲਾਫ਼ ਬੋਲਦੇ ਸਨ।

9 ਸਤੰਬਰ 1981 ਨੂੰ ਪੰਜਾਬ ਵਿਚ ਫਿਰਕੂ ਅੱਗ ਲੌਣ ਵਾਲੇ ਅਤੇ ਪੰਜਾਬ ਦੀ ਧਰਤੀ ਉਪਰ ਹੀ ਰਹਿ ਰਹੇ ਸਭ ਤੋਂ ਵੱਡੇ ਸਿੱਖ ਦੋਖੀ, ਲਾਲਾ ਜਗਤ ਨਰਾਇਣ ਨੂੰ ਕੁਝ ਸਿੱਖ ਨੌਜੁਆਨਾਂ ਨੇ ਗੋਲੀਆਂ ਨਾਲ ਉਡਾ ਦਿਤਾ। ਮੈਂ ਉਸ ਸਮੇਂ ਅੰਮ੍ਰਿਤਸਰ ਵਿਖੇ ਅਕਾਲ ਰੈਸਟ ਹਾਊਸ ਦੇ ਇਕ ਕਮਰੇ ਵਿਚ ਠਹਿਰਿਆ ਹੋਇਆ ਸਾਂ। ਜਦ ਮੈਂ ਸਵੇਰੇ ਸਵੇਰੇ, ਪਾਣੀ

1. ਇਸ ਸਮੇਂ ਦੀਆਂ ਕਈ ਐਸੀਆਂ ਗੱਲਾਂ ਮੇਰੇ ਯਾਦ ਹਨ ਜਿਨ੍ਹਾਂ ਨੂੰ ਵਰਨਣ ਕਰਨਾ ਅਤੀ ਜ਼ਰੂਰੀ ਹੈ। ਪਰ ਇਹ ਸਭ ਗਲਾਂ ਕਿਸੇ ਹੋਰ ਥਾਂ ਤੇ ਜਾਂ ਇਕ ਵੱਖਰੀ ਪੁਸਤਕ "ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦੀ ਵਿਚਾਰਧਾਰਾ" ਵਿਚ ਲਿਖਾਂਗਾ ਜੋ ਛੇਤੀ ਹੀ ਛਪ ਰਹੀ ਹੈ।



Digitized by Panjab Digital Library | www.panjabdigilib.org

ਵਾਲੀ ਛਬੀਲ ਕੋਲੋਂ ਅਖ਼ਬਾਰ ਖਰੀਦਿਆ ਤਦ ਹੀ ਮੈਨੂੰ ਲਾਲੇ ਦੇ ਕਤਲ ਦਾ ਪਤਾ ਲਗਿਆ ਸੀ। ਮੈਂ ਦੇਖ ਰਿਹਾ ਸਾਂ ਕਿ ਉਸ ਸਮੇਂ ਜਿੰਨੇ ਵੀ ਸਿੱਖ ਉਸ ਵਿਚਕਾਰਲੀ ਸੜਕ ਉਪਰ ਖੜੇ ਸਨ ਸਭ ਦੇ ਮੂੰਹਾਂ ਤੇ ਖੁਸ਼ੀਆਂ ਸਨ। ਵੈਸੇ ਵੀ ਹਰ ਸਿੱਖ ਲਾਲੇ ਦੇ ਮਾਰੇ ਜਾਣ ਤੇ ਖੁਸ਼ ਸੀ।

ਲਾਲੇ ਦੇ ਕਤਲ ਨਾਲ ਸਮੁੱਚਾ ਹਿੰਦੁਸਤਾਨ ਤੜਪ ਉੱਠਿਆ। ਸਾਰੀ ਪਾਰਲੀਮੈਂਟ ਤੜਫ ਉਠੀ। ਪਾਰਲੀਮੈਂਟ ਦੇ ਸਮਾਗਮ ਦਾ ਪੂਰਾ ਇਕ ਹਫਤਾ ਲਾਲੇ ਦੀ ਫਿਰਕਾਪ੍ਰਸਤੀ ਨੂੰ ਦੇਸ਼-ਭਗਤੀ ਵਿਚ ਬਦਲਾਉਣ ਲਈ ਲਾ ਦਿਤਾ ਗਿਆ। ਹਰ ਮੈਂਬਰ ਨੇ ਜ਼ਰ ਜ਼ਰ ਦੀ ਅਤੇ ਅੱਡੀਆਂ ਚੁੱਕ ਚੁੱਕ ਕੇ ਕਿਹਾ ਕਿ ਲਾਲੇ ਦੇ ਮਰਨ ਨਾਲ ਭਾਰਤ ਦੀ 'ਏਕਤਾ' ਅਤੇ 'ਅਖੰਡਤਾ' ਨੂੰ ਜ਼ਬਰਦਸਤ ਖ਼ਤਰਾ ਪੈਦਾ ਹੋ ਗਿਆ ਹੈ। ਇਹੋ ਪਾਰਲੀਮੈਂਟ ਸੀ ਜਿਹੜੀ ਨਵੰਬਰ 1984 ਦੇ ਦੰਗਿਆਂ ਵਿਚ ਹਿੰਦੂਆਂ ਹੱਥੋਂ, ਇਕੱਲੇ ਦਿੱਲੀ ਵਿਚ ਦਸ ਹਜ਼ਾਰ ਸਿੰਘ ਮਾਰੇ ਜਾਣ ਤੇ ਵੀ, ਇਕ ਸ਼ਬਦ ਵੀ ਸਿੱਖਾਂ ਦੀ ਹਮਦਰਦੀ ਵਿਚ ਨਹੀਂ ਬੋਲੀ ਸੀ।

ਜੋ ਵੀ ਹਿੰਦੂਆਂ ਦੀ ਲੰਡੀ-ਬੁੱਚੀ ਸੀ ਸਭ ਇਹੋ ਕੂਕਣ ਲੱਗ ਪਈ ਕਿ ਭਿੰਡਰਾਂਵਾਲੇ ਨੂੰ ਫੜੋ! ਭਿੰਡਰਾਂਵਾਲੇ ਨੂੰ ਫੜੋ!! ਪੰਜਾਬ ਸਰਕਾਰ ਵੀ ਭਿੰਡਰਾਂਵਾਲਿਆਂ ਨੂੰ ਫੜਨਾ ਚਾਹੁੰਦੀ ਸੀ। ਪਰ ਸੰਤਾਂ ਦੀ ਗ੍ਰਿਫਤਾਰੀ ਦੇ ਨਿਕਲਣ ਵਾਲੇ ਸਿੱਟਿਆਂ ਤੋਂ ਡਰਦੇ ਸਨ। ਪੰਜਾਬ ਦਾ ਮੁੱਖ ਮੰਤਰੀ ਦਰਬਾਰਾ ਸਿੰਘ (ਜਿਸ ਨੂੰ ਕਈ ਸਿੱਖ ਆਮ ਤੌਰ ਤੇ ਦਰਬਾਰੀ ਲਾਲ ਵੀ ਕਹਿ ਦਿੰਦੇ ਹਨ) ਦੋ ਪਾਸੇ ਫਸਿਆ ਹੋਇਆ ਸੀ, ਇਕ ਤਾਂ ਕੇਂਦਰ ਵਿਚ ਜ਼ੈਲ ਸਿੰਘ ਦਾ ਧੜਾ ਉਸਦੀ ਲਾਬੀ ਕਮਜ਼ੋਰ ਕਰ ਰਿਹਾ ਸੀ। ਦੂਸਰਾ ਪੰਜਾਬ ਵਿਚ ਹਰ ਰੋਜ਼ ਹੁੰਦੇ ਕਤਲ ਉਸਦੀ ਪ੍ਰਬੰਧਕੀ ਯੋਗਤਾ ਦਾ ਮਖੌਲ ਉਡਾ ਰਹੇ ਸਨ। ਇਸ ਲਈ ਉਹ ਗ੍ਰਿਫਤਾਰ ਕਰਨਾ ਚਾਹੁਣ ਦੇ ਬਾਵਜੂਦ ਵੀ ਸੰਤਾਂ ਨੂੰ ਗ੍ਰਿਫਤਾਰ ਕਰ ਕੇ, ਤੀਸਰੀ ਮੁਸ਼ਕਲ ਨਹੀਂ ਖੜੀ ਕਰਨੀ ਚਾਹੁੰਦਾ ਸੀ।

15 ਸਤੰਬਰ ਨੂੰ ਸੰਤ ਜੀ ਹਰਿਆਣੇ ਦੇ ਪਿੰਡ ਚੰਦੋ ਕਲਾਂ ਵਿਚ ਧਰਮ ਪਰਚਾਰ ਕਰ ਰਹੇ ਸਨ। ਦਰਬਾਰਾ ਸਿੰਘ ਨੇ ਇਹ ਚਾਲ ਸਭ ਤੋਂ ਵਧੀਆ ਸਮਝੀ ਕਿ ਸੰਤਾਂ ਦੀ ਗ੍ਰਿਫਤਾਰੀ ਦੇ ਵਾਰੰਟਾਂ ਦਾ ਉਸ ਸਮੇਂ ਐਲਾਨ ਕਰੋ ਜਦੋਂ ਕਿ ਉਹ ਹਰਿਆਣੇ ਵਿਚ ਹੋਣ ਤਾਂ ਕਿ ਵਾਰੰਟਾਂ ਦੀ ਖ਼ਬਰ ਸੁਣ ਕੇ ਹਰਿਆਣੇ ਦੀ ਸਰਕਾਰ ਹੀ ਸੰਤਾਂ ਨੂੰ ਗ੍ਰਿਫਤਾਰ ਕਰੇ ਅਤੇ ਸੰਤ ਉਥੇ ਹੀ ਕੈਦ ਰਹਿਣ ਨਹੀਂ ਤਾਂ ਦਰਬਾਰਾ ਸਿੰਘ ਤੋਂ ਪੁੱਛਿਆ ਜਾ ਸਕਦਾ ਹੈ ਕਿ ਜਿਸ ਸਮੇਂ ਸੰਤ ਜੀ ਹਰਿਆਣੇ ਵਿਚ ਫਿਰ ਰਹੇ ਸਨ ਤਾਂ ਉਸ ਸਮੇਂ ਹੀ ਕਿਉਂ ਵਾਰੰਟਾਂ ਦਾ ਐਲਾਨ ਕੀਤਾ ਗਿਆ? ਇਹ ਐਲਾਨ ਤਾਂ ਪੰਜਾਬ ਵਿਚ ਵਿਚਰਨ ਸਮੇਂ ਵੀ ਕੀਤਾ ਜਾ ਸਕਦਾ ਸੀ? ਪਰ ਇਹ ਸਭ ਦਰਬਾਰਾ ਸਿੰਘ ਦੀਆਂ ਹਰਾਮਜ਼ਦਗੀਆਂ ਸਨ। ਇਸ ਨਾਲ ਇਕ ਤਾਂ ਉਹ ਖੁਦ ਇਸ ਬਿਪਤਾ ਤੋਂ ਟਲਣਾ ਚਾਹੁੰਦਾ ਸੀ ਅਤੇ ਦੂਸਰਾ ਇਹੋ ਬਿਪਤਾ ਭਜਨ ਲਾਲ ਦੇ ਸਿਰ ਮੜ੍ਹਨੀ ਚਾਹੁੰਦਾ ਸੀ।



Digitized by Panjab Digital Library | www.panjabdigilib.org

ਇਸੇ ਇਕ ਗੱਲ ਨੂੰ ਸੰਤਾਂ ਦੇ ਵਿਰੋਧੀ ਅਕਾਲੀ ਲੀਡਰਾਂ ਨੇ ਇਹ ਕਹਿ ਕੇ ਚੁੱਕ ਲਿਆ ਕਿ ਸੰਤਾਂ ਨੂੰ ਸਰਕਾਰ ਜਾਣ ਬੁੱਝ ਕੇ ਗ੍ਰਿਫਤਾਰ ਨਹੀਂ ਕਰਨਾ ਚਾਹੁੰਦੀ। ਅਖ਼ਬਾਰਾਂ ਵਲੋਂ ਅਤੇ ਇਸ ਵਿਸ਼ੇ ਉਪਰ ਲਿਖਣ ਵਾਲੇ ਸੋ-ਕਾਲਡ ਬੁੱਧੀਜੀਵੀ ਲੇਖਕ ਇਹ ਗੱਲਾਂ ਬਿਨਾ ਕਿਸੇ ਸੋਚ-ਵਿਚਾਰ ਦੇ ਲਿਖੀ ਜਾਂਦੇ ਸਨ ਕਿ ਦਰਬਾਰਾ ਸਿੰਘ ਨੇ ਜਾਣ ਬੁੱਝ ਕੇ ਸਿਰਫ ਸੰਤਾਂ ਦੇ ਬਚਾਉ ਲਈ ਵਾਰੰਟ ਜਾਰੀ ਕਰਨ ਦਾ ਐਲਾਨ ਰੇਡੀਓ ਤੋਂ ਕਰਵਾਇਆ ਸੀ। ਇਹ ਇਸ ਗੱਲ ਨੂੰ ਨਹੀਂ ਸੋਚਦੇ ਕਿ ਦਰਬਾਰਾ ਸਿੰਘ ਸਰਕਾਰ ਨੇ ਸਿਰਫ ਉਸ ਸਮੇਂ ਹੀ ਵਾਰੰਟਾਂ ਦਾ ਐਲਾਨ ਕੀਤਾ ਜਦੋਂ ਕਿ ਸੰਤ ਜੀ ਪੰਜਾਬ ਤੋਂ ਬਾਹਰ ਸਨ। ਸੰਤ ਜੀ ਉਸੇ ਦਿਨ ਹੀ ਚੰਦੋਕਲਾਂ ਗਏ ਸਨ ਅਤੇ ਅਗਲੇ ਦਿਨ ਪੰਜਾਬ ਵਿਚ ਆ ਜਾਣਾ ਸੀ। ਸਿਰਫ ਇਕ ਦਿਨ ਵਿਚ ਹੀ ਵਾਰੰਟ ਜਾਰੀ ਕਰਨ ਦੀ ਮਜਬੂਰੀ ਖੜੀ ਹੋ ਗਈ? ਫਿਰ ਵਾਰੰਟਾਂ ਨੂੰ ਜਾਰੀ ਕਰਨ ਦੇ ਐਲਾਨ ਦੀ ਕੀ ਲੋੜ ਸੀ? ਇਹ ਕੰਮ ਤਾਂ ਸਗੋਂ ਚੁਪ-ਚਪੀਤੇ ਹੀ ਕਰਨ ਵਾਲਾ ਹੁੰਦਾ ਹੈ। ਮਤਲਬ ਸਿਰਫ ਇਸਦਾ ਇਹੀ ਸੀ ਕਿ ਦਰਬਾਰਾ ਸਿੰਘ ਚਾਹੁੰਦਾ ਸੀ ਕਿ ਸੰਤਾਂ ਨੂੰ ਕੋਈ ਦੂਜੇ ਸੂਬੇ ਦੀ ਸਰਕਾਰ ਹੀ ਗ੍ਰਿਫਤਾਰ ਕਰੇ ਤਾਂ ਕਿ ਗ੍ਰਿਫਤਾਰੀ ਪਿੱਛੋਂ ਹੋਣ ਵਾਲਾ ਅੰਦੋਲਨ ਉਥੇ ਹੀ ਸ਼ੁਰੂ ਹੋਵੇ। ਦਰਬਾਰਾ ਸਿੰਘ ਇਕ ਨਿਪੁੰਸਕ ਮੁੱਖ ਮੰਤਰੀ ਸੀ। ਉਸ ਦੀ ਇਸੇ ਹੀ ਨਿਪੁੰਸਕਤਾ ਨੇ ਪੰਜਾਬ ਦਾ ਬੁਰਾ ਹਾਲ ਕਰਵਾਇਆ ਅਤੇ ਉਸਦੀ ਆਪਣੀ ਸਰਕਾਰ ਤੁੜਵਾਈ। ਸ਼ਾਇਦ ਦਰਬਾਰਾ ਸਿੰਘ ਭਜਨ ਲਾਲ ਨੂੰ ਆਪਣੇ ਨਾਲੋਂ ਵਧ ਮੂਰਖ ਸਮਝਦਾ ਸੀ। ਦਰਬਾਰਾ ਸਿੰਘ ਸਮਝਦਾ ਸੀ ਕਿ ਗ੍ਰਿਫਤਾਰੀ ਵਾਰੰਟਾਂ ਦੇ ਜਾਰੀ ਹੋਣ ਨਾਲ ਹਰਿਆਣਾ ਸਰਕਾਰ ਦਾ ਸੰਤ ਭਿੰਡਰਾਂਵਾਲਿਆਂ ਨੂੰ ਗ੍ਰਿਫਤਾਰ ਕਰਨ ਦਾ ਕਾਨੂੰਨੀ ਫ਼ਰਜ਼ ਬਣ ਜਾਵੇਗਾ। ਜੇ ਨਹੀਂ ਫੜੇਗਾ ਤਾਂ ਕੇਂਦਰ ਸਰਕਾਰ ਦੀਆਂ ਨਿਗਾਹਾਂ ਵਿਚ, ਸੰਤ ਭਿੰਡਰਾਂਵਾਲਿਆਂ ਨਾਲ ਮਿਲਿਆ ਹੋਇਆ ਸਮਝਾ ਕੇ, ਡਿਗ ਜਾਵੇਗਾ ਪਰ ਭਜਨ ਲਾਲ ਦਰਬਾਰਾ ਸਿੰਘ ਦੀਆਂ ਚਾਲਾਂ ਵਿਚ ਨਹੀਂ ਫਸਿਆ।

ਪੰਜਾਬ ਦੀ ਜਿਹੜੀ ਪੁਲੀਸ ਪਾਰਟੀ, ਪੰਜਾਬ ਸਰਕਾਰ ਵਲੋਂ ਇਸ ਉਮੀਦ 'ਤੇ ਚੰਦੋਕਲਾਂ ਭੇਜੀ ਸੀ ਕਿ ਜਦੋਂ ਹਰਿਆਣਾ ਸਰਕਾਰ ਸੰਤਾਂ ਨੂੰ ਗ੍ਰਿਫਤਾਰ ਕਰ ਲਵੇਗੀ ਤਾਂ ਇਹ ਪੁਲੀਸ ਪਾਰਟੀ ਹਰਿਆਣਾ ਸਰਕਾਰ ਕੋਲੋਂ, ਸੰਤ ਭਿੰਡਰਾਂਵਾਲਿਆਂ ਨੂੰ ਲੈਣ ਦੀ ਮੰਗ ਕਰਗੀ। ਇਸਦਾ ਮੁਖੀ ਡੀ. ਆਰ. ਭੱਟੀ ਇਕ ਕੱਟੜ ਨ-ਨਿਰੰਕਾਰੀ ਅਤੇ ਸਿੱਖ ਵਿਰੋਧੀ ਅਫਸਰ ਸੀ। ਇਸ ਗੱਲ ਦਾ ਤਾਂ ਇਕ ਸਾਧਾਰਣ ਤੋਂ ਸਾਧਾਰਣ ਆਦਮੀ ਨੂੰ ਵੀ ਪਤਾ ਹੈ ਕਿ ਕਿਸੇ ਦੂਜੇ ਰਾਜ ਦੀ ਪੁਲੀਸ ਕਿਸੇ ਹੋਰ ਰਾਜ ਵਿਚ ਜਾ ਕੇ ਉਥੋਂ ਦੀ ਸਰਕਾਰ ਦੀ ਇਜਾਜ਼ਤ ਤੋਂ ਬਿਨਾ ਕਿਸੇ ਵੀ ਦੋਸ਼ੀ ਨੂੰ ਗ੍ਰਿਫਤਾਰ ਨਹੀਂ ਕਰ ਸਕਦੀ।[1] ਇਜਾਜ਼ਤ ਮਿਲਣ ਤੇ ਵੀ, ਉਸ ਰਾਜ

1. ਇਸ ਦੀ ਇਕ ਸਭ ਤੋਂ ਵਧੀਆ ਮਿਸਾਲ ਪ੍ਰੋਫੈਸਰ ਦਰਸ਼ਨ ਸਿੰਘ ਦੀ ਗ੍ਰਿਫਤਾਰੀ ਦੀ ਹੈ। ਜਨਵਰੀ 1986 ਦੇ ਅਖੀਰ ਵਿਚ ਹਰਿਆਣੇ ਦੀ ਪੁਲੀਸ ਨੇ ਪ੍ਰੋ. ਦਰਸ਼ਨ ਸਿੰਘ ਨੂੰ ਪੰਜਾਬ ਵਿਚੋਂ (ਜ਼ੀਰਕਪੁਰ ਤੋਂ ਗ੍ਰਿਫਤਾਰ ਕਰ ਲਿਆ ਸੀ। ਇਸ ਐਕਸ਼ਨ ਤੇ ਪੰਜਾਬ ਸਰਕਾਰ ਨੇ ਇਤਨਾ ਬੁਰਾ ਮਨਾਇਆ ਕਿ ਉਸਨੇ ਹਰਿਆਣੇ ਦੀ ਪੁਲੀਸ ਦੇ ਖਿਲਾਫ਼ ਐਫ.ਆਈ.ਆਰ. ਵੀ ਦਰਜ ਕਰਵਾ ਦਿਤੀ ਸੀ ਅਤੇ ਹੋਰ ਕਾਨੂੰਨੀ ਐਕਸ਼ਨ ਲੈਣ ਦੀ ਸੋਚ ਰਹੀ ਸੀ।



Digitized by Panjab Digital Library | www.panjabdigilib.org

ਦੀ ਆਪਣੀ ਪੁਲੀਸ ਫੋਰਸ ਨਾਲ ਜਾਵੇਗੀ ਅਤੇ ਉਹ ਹੀ ਗ੍ਰਿਫਤਾਰ ਕਰੇਗੀ। ਪਰ ਚੰਦੋ ਕਲਾਂ ਵਿਖੇ ਸੰਤਾਂ ਨੂੰ ਗ੍ਰਿਫਤਾਰ ਕਰਨ ਲਈ ਨਾ ਤਾਂ ਭਜਨ ਲਾਲ ਸਰਕਾਰ ਤੋਂ ਇਜਾਜ਼ਤ ਮੰਗੀ ਗਈ ਅਤੇ ਨਾ ਹੀ ਭਜਨ ਲਾਲ ਨੂੰ ਇਸ ਬਾਰੇ ਸੂਚਿਤ ਹੀ ਕੀਤਾ ਗਿਆ ਸੀ। ਸੂਚਿਤ ਅਤੇ ਜਾਣੂ ਕਰਵਾਉਣ ਨਾਲ ਭਜਨ ਲਾਲ ਨੇ ਸੰਤਾਂ ਨੂੰ ਗ੍ਰਿਫਤਾਰ ਕਰਨ ਲਈ ਡਿਊਟੀ-ਬਾਊਂਡ ਹੋ ਜਾਣਾ ਸੀ। ਜਿਸ ਦੀ ਕੁਤਾਹੀ ਕਰਨ ਤੇ ਕੇਂਦਰ ਪਾਸ ਭਜਨ ਲਾਲ ਦੀ ਸ਼ਕਾ-ਇਤ ਵੀ ਕੀਤੀ ਜਾ ਸਕਦੀ ਸੀ। ਪਰ ਸ਼ਕਾਇਤ ਕੌਣ ਕਰਦਾ ਅਤੇ ਕਿਸਦੇ ਖਿਲਾਫ ਕਰਦਾ ? ਦਰਬਾਰਾ ਸਿੰਘ ਤਾਂ ਆਪ ਆਪਣਾ ਦਾਅ ਲਗਾਣਾ ਚਾਹੁੰਦਾ ਸੀ ਜਿਹੜਾ ਕਿ ਉਹ ਲਗਾ ਨਹੀਂ ਸਕਿਆ।

ਅੱਜ ਅਕਾਲੀ ਵੀ ਸੰਤਾਂ ਦੀ ਵਿਰੋਧਤਾ ਕਰਨ ਸਮੇਂ ਇਹ ਕਹਿ ਦਿੰਦੇ ਨੇ ਕਿ ਹਰਿ-ਆਣਾ ਪੁਲਿਸ ਨੇ ਜਾਣ ਬੁੱਝ ਕੇ ਸੰਤਾਂ ਨੂੰ ਗ੍ਰਿਫਤਾਰ ਨਹੀਂ ਕੀਤਾ ਇਸ ਲਈ ਬੜੇ ਆਰਾਮ ਨਾਲ ਚੰਦੋ ਕਲਾਂ ਤੋਂ ਵਾਪਸ ਆ ਗਏ, ਪਰ ਇਨ੍ਹਾਂ ਅਕਲ ਦੇ ਅੰਨ੍ਹਿਆਂ ਨੂੰ ਇਹ ਨਹੀਂ ਪਤਾ ਕਿ ਵਾਰੰਟ ਜਾਰੀ ਹੁੰਦੇ ਨੇ ਗੁਰਦਾਸਪੁਰ ਦੀ ਜ਼ਿਲ੍ਹਾ ਕੋਰਟ ਵਿਚੋਂ, ਜਿਸਦੇ ਤਹਿਤ ਚੌਂਕ-ਮਹਿਤਾ ਦਾ ਥਾਂ ਆਉਂਦਾ ਹੈ। ਮੁਕੱਦਮਿਆਂ ਦੀ ਐਫ. ਆਈ. ਆਰ. ਲਿਖਣੀ ਹੈ ਚੌਂਕ ਮਹਿਤਾ ਦੇ ਇਲਾਕੇ ਦੇ ਥਾਣੇ ਦੀ ਪੁਲੀਸ ਨੇ। ਹਰਿਆਣਾ ਸਰਕਾਰ ਨੂੰ ਪਤਾ ਕੋਈ ਨਹੀਂ। ਹਰਿਆਣਾ ਸਰਕਾਰ ਨੂੰ ਸੂਚਿਤ ਕਿਸੇ ਨੇ ਨਹੀਂ ਕੀਤਾ। ਫਿਰ ਹਰਿਆਣਾ ਸਰਕਾਰ ਦਾ ਸਿਰ ਫਿਰਿਆ ਹੈ ਕਿ ਉਹ ਐਵੇਂ ਹੀ ਸੰਤਾਂ ਦੇ ਮਗਰ ਲੱਗੀ ਫਿਰੇਗੀ ?

ਸਿੱਟਾ ਇਹ ਹੋਇਆ ਕਿ ਜਦੋਂ ਰੇਡੀਓ ਤੋਂ ਸੰਤਾਂ ਨੇ ਖੁਦ ਗ੍ਰਿਫਤਾਰੀ ਦੇ ਵਾਰੰਟ ਸੁਣੇ ਤਾਂ ਉਹ ਇਕ ਦਮ ਚੌਂਕ-ਮਹਿਤਾ ਨੂੰ ਚਲ ਪਏ ਕਿਉਂਕਿ ਉਹ ਚੌਕ-ਮਹਿਤਾ ਵਿਚ ਹੀ ਆਪਣੀ ਗ੍ਰਿਫਤਾਰੀ ਦੇਣਾ ਚਾਹੁੰਦੇ ਸਨ ਕਿਉਂਕਿ ਇਥੇ ਉਹ ਆਲੇ ਦੁਆਲੇ ਦੇ ਪਿੰਡਾਂ ਵਿਚਲੀ ਹਮਦਰਦ ਸਿੱਖ ਵਸੋਂ ਤੋਂ ਵੱਧ ਤੋਂ ਵੱਧ ਹਮਾਇਤ ਲੈ ਸਕਦੇ ਸੀ। ਸੰਤਾਂ ਨੂੰ ਇਸ ਗੱਲ ਦੀ ਪੂਰੀ ਕਨਸੋਅ ਸੀ ਕਿ ਪੰਜਾਬ ਸਰਕਾਰ ਉਨ੍ਹਾਂ ਨੂੰ ਝੂਠਾ ਪੁਲੀਸ ਮੁਕਾਬਲਾ ਬਣਾ ਕੇ ਵੀ ਮਾਰ ਸਕਦੀ ਹੈ। ਚੌਂਕ-ਮਹਿਤਾ ਵਿਚ ਪੁਲੀਸ ਨਾ ਹੀ ਝੂਠਾ ਪੁਲੀਸ ਮੁਕਾਬਲਾ ਬਣਾ ਸਕਦੀ ਸੀ ਅਤੇ ਨਾ ਹੀ ਗ੍ਰਿਫਤਾਰੀ ਪਿਛੋਂ ਸੰਤਾ ਨੂੰ ਛੁਪਾ ਕੇ ਰੱਖ ਸਕਦੀ ਸੀ ਕਿਉਂਕਿ ਇਹ ਸਾਰਾ ਇਲਾਕਾ ਉਨ੍ਹਾਂ ਦਾ ਗੜ੍ਹ ਸੀ। ਇਸ ਲਈ ਨਾ ਇਸ ਵਿਚ ਕੋਈ ਲੁਕ ਦੇ ਆਉਣ ਦੀ ਜ਼ਰੂਰਤ ਸੀ ਅਤੇ ਨਾ ਹੀ ਇਸ ਵਿਚ ਕਿਸੇ ਦਾ ਹੱਥ ਸੀ। ਸੰਤ ਜੀ ਆਪਣੀ ਪੱਗ ਦਾ ਸਟਾਈਲ ਬਦਲਾ ਕੇ, ਖੁਦ ਕਾਰ ਡਰਾਈਵ ਕਰ ਕੇ, ਇਕੱਲੇ ਹੀ ਚੌਂਕ ਮਹਿਤਾ ਪੁੱਜ ਗਏ ਸਨ।[1]

---

1. ਇਕ ਮੁਲਾਕਾਤ ਵਿਚ ਸੰਤਾਂ ਨੇ ਇਹ ਗੱਲਾਂ ਖੁਦ ਮੇਰੇ ਸਾਹਮਣੇ ਕੀਤੀਆਂ ਸਨ। ਉਹ ਕਹਿੰਦੇ ਸਨ ਕਿ ਕਈ ਥਾਂਈ ਉਨਾਂ ਦੀ ਕਾਰ ਨੂੰ ਰੋਕਿਆ ਅਤੇ ਉਨ੍ਹਾਂ ਤੋਂ ਪੁੱਛਿਆ ਗਿਆ। (ਸੰਤ ਜੀ ਖੁਦ ਹੀ ਡਰਾਈਵ ਕਰ ਰਹੇ ਸਨ ਇਸ ਕਰਕੇ ਉਹ ਸੰਤਾਂ ਨੂੰ ਸੰਤਾਂ ਦਾ ਡਰਾਇਵਰ ਹੀ ਸਮਝ ਰਹੇ ਸਨ) ਕਿ ਸੰਤ ਭਿੰਡਰਾਂਵਾਲੇ ਕਿਥੇ ਹੈ। ਸੰਤ ਜੀ ਨੇ ਦੱਸਿਆ ਸੀ ਕਿ ਉਹ ਹਮੇਸ਼ਾ ਇਹੀ ਕਹਿੰਦੇ ਸਨ ਕਿ ਸੰਤ ਜੀ ਬਾਰੇ ਤੁਹਾਨੂੰ ਪਤਾ ਹੈ ਕਿ ਕਿਥੇ ਹਨ ਪੁਛਣ ਦੀ ਕੀ ਲੋੜ ਹੈ। ਇਸੇ ਤਰ੍ਹਾਂ ਹੀ ਉਨ੍ਹਾਂ ਨੇ ਬੰਬਈ ਤੋਂ ਆਉਣ ਸਮੇਂ ਕੀਤਾ ਸੀ।



Digitized by Panjab Digital Library | www.panjabdigilib.org

ਦਰਬਾਰਾ ਸਿੰਘ ਸਰਕਾਰ ਨੇ ਸੰਤਾਂ ਨੂੰ ਅਜੇ ਵੀ ਗ੍ਰਿਫਤਾਰ ਨਹੀਂ ਕਰਨਾ ਸੀ ਜੇਕਰ ਅਖ਼ਬਾਰਾਂ ਵਿਚ ਦਰਬਾਰਾ ਸਰਕਾਰ ਦੀ ਇਸ ਚਾਲ ਦੀ ਬਦਨਾਮੀ ਨਾ ਹੁੰਦੀ। ਅਖ਼ਬਾਰਾਂ ਦੇ ਸੰਪਾਦਕੀ ਨੋਟ ਸ਼ਰੇਆਮ ਸੰਤਾਂ ਦੇ ਚੰਦੋ ਕਲਾਂ ਤੋਂ ਬਚ ਕੇ ਆਉਣ ਨੂੰ ਦਰਬਾਰਾ ਸਿੰਘ ਦੀ ਖੁੱਲ੍ਹੀ ਹਾਰ ਦਸਦੇ ਸਨ। ਇਸ ਬਦਨਾਮੀ ਤੋਂ ਅੱਕ ਕੇ ਦਰਬਾਰਾ ਸਿੰਘ ਨੂੰ ਇਹ ਕਦਮ ਚੁੱਕਣਾ ਹੀ ਪਿਆ। ਪੰਜਾਬ ਪੁਲੀਸ ਨੇ ਏ. ਐਸ. ਅਟਵਾਲ ਦੀ ਅਗਵਾਈ ਹੇਠ ਚੌਂਕ-ਮਹਿਤਾ ਨੂੰ ਘੇਰ ਲਿਆ। ਸੰਤ ਜੀ ਅੜ ਗਏ ਕਿ ਉਹ ਖਾਹਮਖਾਹ ਦੀ ਗ੍ਰਿਫਤਾਰੀ ਨਹੀਂ ਦੇਣਗੇ। ਹਜ਼ਾਰਾਂ ਦੀ ਗਿਣਤੀ ਵਿਚ ਲੋਕ ਚੌਂਕ ਮਹਿਤਾ ਪਹੁੰਚ ਗਏ। ਸਾਰਾ ਸਿੱਖ ਜਗਤ ਕਹਿ ਰਿਹਾ ਸੀ ਕਿ ਸੰਤਾਂ ਦੀ ਗ੍ਰਿਫਤਾਰੀ ਨਹੀਂ ਹੋਣ ਦਿਤੀ ਜਾਵੇਗੀ ਕਿਉਂਕਿ ਸੰਤਾਂ ਨੂੰ ਗ੍ਰਿਫਤਾਰ, ਸਿਰਫ ਹਿੰਦੂਆਂ ਨੂੰ ਖੁਸ਼ ਕਰਨ ਲਈ ਕੀਤਾ ਜਾ ਰਿਹਾ ਸੀ। ਪਰ ਅਕਾਲੀ ਦਲ ਨੇ 17 ਸਤੰਬਰ ਦੀ ਆਪਣੀ ਇਕ ਮੀਟਿੰਗ ਵਿਚ, ਜੋ ਆਨੰਦਪੁਰ ਸਾਹਿਬ ਵਿਖੇ ਹੋਈ ਸੀ, ਇਕ ਮਤਾ ਪਾਸ ਕਰ ਦਿਤਾ ਕਿ ਸੰਤਾਂ ਨੂੰ ਪੁਲੀਸ ਅੱਗੇ ਆਤਮ-ਸਮਰਪਣ ਕਰ ਦੇਣਾ ਚਾਹੀਦਾ ਹੈ। ਇਸ ਮਤੇ ਦਾ ਸਿੱਖ ਜਗਤ ਵਿਚ ਬੜਾ ਤਿੱਖਾ ਪ੍ਰਤੀਕਰਮ ਹੋਇਆ। ਸਿੱਖ ਸਮਝਦੇ ਸਨ ਕਿ ਅਕਾਲੀ ਦਲ ਨੂੰ ਕੀ ਮਜਬੂਰੀ ਆ ਗਈ ਸੀ ਕਿ ਉਸ ਨੂੰ ਸੰਤਾਂ ਨੂੰ ਆਤਮ ਸਮਰਪਣ ਕਰਨ ਦਾ ਮਤਾ ਪਾਸ ਕਰਨਾ ਪਿਆ? ਜਦੋਂ ਕਿ ਸਾਰਾ ਸਿੱਖ ਜਗਤ ਸੰਤਾਂ ਵਲੋਂ ਆਤਮ-ਸਮਰਪਣ ਕਰਨ ਦੀ ਵਿਰੋਧਤਾ ਕਰ ਰਿਹਾ ਹੈ। ਇਹ ਪ੍ਰਤੀਕਰਮ ਇਤਨਾ ਤੇਜ਼ ਸੀ ਕਿ ਅਕਾਲੀਆਂ ਨੂੰ ਅਗਲੇ ਦਿਨਾਂ ਵਿਚ ਇਸ ਮਤੇ ਤੋਂ ਮੁਕਰਨਾ ਪਿਆ।

ਅਕਾਲੀ ਦਲ ਨੇ ਸੰਤਾਂ ਨੂੰ ਆਤਮ-ਸਮਰਪਣ ਕਰਨ ਦੀ ਸਲਾਹ ਕਿਉਂ ਦਿਤੀ? ਕਿਉਂ ਨਾ ਉਹ ਵੀ ਬਾਕੀ ਦੇ ਸਿੱਖਾਂ ਵਾਂਗ ਸੰਤਾਂ ਦੇ ਪਿੱਛੇ ਖੜੇ? ਇਸ ਦੇ ਵੀ ਕਈ ਰਾਜ਼ ਸਨ। ਅਕਾਲੀ ਲੀਡਰ ਮੁੱਢ ਤੋਂ ਹੀ, ਜਦੋਂ ਕਿ ਸੰਤ ਭਿੰਡਰਾਂਵਾਲਿਆਂ ਨੇ ਨ-ਨਿਰੰਕਾਰੀਆਂ ਅਤੇ ਦੋਗਲੇ ਅਕਾਲੀ ਲੀਡਰਾਂ ਖਿਲਾਫ਼ ਸੰਘਰਸ਼ ਛੇੜਿਆ ਸੀ, ਸਰਕਾਰੀ ਸੁਰ ਵਿਚ ਸੁਰ ਮਿਲਾਕੇ ਚੱਲ ਰਹੇ ਸਨ। ਲੇਕਿਨ ਕਈ ਮਜਬੂਰੀਆਂ ਅਕਾਲੀਆਂ ਨੂੰ ਖੁੱਲ੍ਹ ਕੇ ਸੰਤ ਭਿੰਡਰਾਂ-ਵਾਲਿਆਂ ਦੇ ਖਿਲਾਫ਼ ਨਹੀਂ ਆਉਣ ਦਿੰਦੀਆਂ ਸਨ। ਇਕ ਤਾਂ ਸਭ ਤੋਂ ਵੱਡੀ ਮਜਬੂਰੀ ਸੀ ਅਕਾਲੀ ਲੀਡਰਾਂ ਦੇ ਡਰਪੋਕ ਹੋਣ ਦੀ। ਦੂਜਾ ਉਨ੍ਹਾਂ ਨੂੰ ਇਹ ਵੀ ਪੱਕਾ ਵਿਸ਼ਵਾਸ ਨਹੀਂ ਸੀ ਕਿ ਕੀ ਉਹ ਸਰਕਾਰ ਦੀ ਮਦਦ ਮਿਲਣ ਦੇ ਬਾਵਜੂਦ ਵੀ ਸੰਤ ਭਿੰਡਰਾਂਵਾਲਿਆਂ ਦੇ ਖਿਲਾਫ਼ ਕਾਮਯਾਬ ਹੋ ਸਕਣਗੇ ਜਾਂ ਨਹੀਂ?

ਸੰਤਾਂ ਦੀ ਗ੍ਰਿਫਤਾਰੀ ਹੋਈ ਪਰ ਉਨ੍ਹਾਂ ਦੀਆਂ ਆਪਣੀਆਂ ਸ਼ਰਤਾਂ ਅਨੁਸਾਰ। ਪੁਲੀਸ ਅਤੇ ਸਰਕਾਰ ਦੀ ਪੂਰੀ ਘੀਸੀ ਕਰਵਾ ਕੇ ਫਿਰ ਗ੍ਰਿਫਤਾਰੀ ਦਿਤੀ। ਪਿੱਛੋਂ ਕੋਈ 40 ਦੇ ਕਰੀਬ ਸਿੱਖ, ਪੁਲੀਸ ਨੇ ਵੈਸੇ ਹੀ ਮਾਰ ਦਿਤੇ, ਤਾਂ ਕਿ ਸੰਤਾਂ ਦੇ ਸ਼ਰਧਾਲੂਆਂ ਵਿਚ ਦਹਿਸ਼ਤ ਫੈਲ ਜਾਵੇ। ਪਰ ਸੰਤਾਂ ਦੀ ਗ੍ਰਿਫਤਾਰੀ ਦੇ ਤੁਰੰਤ ਪਿੱਛੋਂ ਪੰਜਾਬ ਦੇ ਕਈ ਸ਼ਹਿਰਾਂ ਵਿਚ ਖੂੰਨੀ ਘਟਨਾਵਾਂ ਵਾਪਰਨੀਆਂ ਸ਼ੁਰੂ ਹੋ ਗਈਆਂ ਅਤੇ ਕਈ ਦਿਨ ਪੰਜਾਬ



Digitized by Panjab Digital Library | www.panjabdigilib.org

ਬੰਦ ਹੁੰਦਾ ਰਿਹਾ। ਤਰਨਤਾਰਨ ਅਤੇ ਜਲੰਧਰ ਦੇ ਬਜ਼ਾਰਾਂ ਵਿਚ ਅੰਨ੍ਹੇਵਾਹ ਗੋਲੀਆਂ ਨਾਲ ਕਈ ਹਿੰਦੂ ਮਾਰੇ ਗਏ। ਸਿੱਖ ਜਗਤ ਵਿਚ ਗੁੱਸੇ ਦੀ ਲਹਿਰ ਫੈਲ ਗਈ। ਸਿੱਖ ਪੂਰੇ ਮਰਨ-ਮਾਰਨ ਤੇ ਖੜੇ ਸਨ। ਨਤੀਜੇ ਵਜੋਂ ਸਰਕਾਰ ਨੂੰ 27-28 ਦਿਨਾਂ ਪਿੱਛੋਂ 16 ਅਕਤੂਬਰ ਨੂੰ ਸੰਤਾਂ ਨੂੰ ਰਿਹਾ ਕਰਨਾ ਪਿਆ। ਇੰਨ੍ਹੇ ਦਿਨ ਪੁਲੀਸ ਹਿਰਾਸਤ ਵਿਚ ਰਹਿਣ ਦੀ ਇਕ ਬੜੀ ਦਿਲਚਸਪ ਕਹਾਣੀ ਹੈ ਜਿਸ ਨੂੰ ਕਿਸੇ ਹੋਰ ਥਾਂ ਲਿਖਿਆ ਜਾਵੇਗਾ।

ਰਿਹਾਈ ਪਿੱਛੋਂ, ਸੰਤ ਜੀ ਸਿੱਖਾਂ ਦੇ ਸਰਬਉੱਚ ਨੇਤਾ ਦੇ ਰੂਪ ਵਿਚ ਉਭਰ ਗਏ ਸਨ। ਸੰਤਾਂ ਦੀ ਗ੍ਰਿਫਤਾਰੀ ਦੇ ਤੁਰੰਤ ਬਾਦ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀਆਂ ਕਈ ਮੁਲਾਕਾਤਾਂ ਚੰਡੀਗੜ੍ਹ ਵਿਖੇ ਅਕਾਲੀ ਲੀਡਰਾਂ ਨਾਲ ਹੋਈਆਂ। ਇਕ ਮੁਲਾਕਾਤ ਵਿਚ ਅਕਾਲੀ ਲੀਡਰਾਂ ਨੇ ਇੰਦਰਾ ਗਾਂਧੀ ਨੂੰ ਭਰੋਸਾ ਦਿਤਾ ਸੀ ਕਿ ਉਨ੍ਹਾਂ ਦਾ ਸੰਤ ਭਿੰਡਰਾਂਵਾਲਿਆਂ ਨਾਲ ਕੋਈ ਸਬੰਧ ਨਹੀਂ। ਉਨ੍ਹਾਂ ਨੇ ਇਹ ਵੀ ਕਿਹਾ ਸੀ ਕਿ ਸੰਤਾਂ ਨੂੰ ਭਾਵੇਂ ਛੱਡੋ ਭਾਵੇਂ ਨਾ ਛੱਡੋ ਅਕਾਲੀ ਕੋਈ ਅੰਦੋਲਨ ਨਹੀਂ ਕਰਨਗੇ। ਇਹ ਗਲ ਸੰਤ ਭਿੰਡਰਾਂਵਾਲਿਆਂ ਨੇ 1981 ਦੇ ਦਸੰਬਰ ਵਿਚ ਲਗੇ ਸਰਹੰਦ ਦੇ ਜੋੜ ਮੇਲੇ ਸਮੇਂ, ਅਕਾਲੀਆਂ ਦੀ ਆਪਣੀ ਹੀ ਕਾਨਫਰੰਸ ਵਿਚ ਦੱਸੀ ਸੀ। ਇਹ ਕਹਾਣੀ ਇਸ ਤਰ੍ਹਾਂ ਹੈ: ਸੰਤ ਜੀ ਜਦੋਂ ਸਰਹਿੰਦ ਦੇ ਜੋੜ ਮੇਲੇ ਦੀ ਅਕਾਲੀ ਕਾਨਫਰੰਸ ਦੀ ਸਟੇਜ ਤੋਂ ਬੋਲਣ ਲਗੇ ਤਾਂ ਸੰਤ ਲੌਂਗੋਵਾਲ ਸਮੇਤ ਬਾਦਲ ਅਤੇ ਟੌਹੜੇ ਦੇ ਸਭ ਉਸੇ ਹੀ ਸਟੇਜ ਤੇ ਬੈਠੇ ਸਨ। ਸੰਤ ਜੀ ਨੇ ਤਕਰੀਰ ਸ਼ੁਰੂ ਹੀ ਇਥੋਂ ਕੀਤੀ ਕਿ ਕਈ ਅਕਾਲੀ ਲੀਡਰ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਵੀ ਝੂਠ ਬੋਲਦੇ ਰਹਿੰਦੇ ਹਨ। ਮਿਸਾਲ ਵਜੋਂ ਅਕਾਲੀ ਲੀਡਰ ਇਥੇ ਬੈਠ ਤਾਂ ਮੇਰੀ ਪ੍ਰਸੰਸਾ ਕਰੀ ਜਾਂਦੇ ਹਨ ਪਰ ਇੰਦਰਾ ਗਾਂਧੀ ਨੂੰ ਮਿਲ ਕੇ ਮੇਰੀ ਵਿਰੋਧਤਾ ਕਰਦੇ ਹਨ। ਦੀਵਾਨ ਵਿਚੋਂ ਹੀ ਕਿਸੇ ਨੇ ਕਹਿ ਦਿਤਾ ਕਿ ਉਨ੍ਹਾਂ ਨੂੰ ਸਾਹਮਣੇ ਲਿਆਂਦਾ ਜਾਵੇ। ਸੰਤ ਜੀ ਨੇ ਕਿਹਾ ਕਿ ਉਨ੍ਹਾਂ ਨੂੰ ਅਕਾਲੀ ਦਲ ਦੇ ਇਕ ਬਹੁਤ ਹੀ ਵੱਡੇ ਨੇਤਾ ਨੇ ਇਹ ਗੱਲ ਦੱਸੀ ਹੈ। ਜੇ ਕਹੋਂ ਤਾਂ ਉਸ ਅਕਾਲੀ ਲੀਡਰ ਦਾ ਨਾਂ ਵੀ ਲਿਆ ਜਾ ਸਕਦਾ ਹੈ ਕਿਉਂਕਿ ਉਹ ਇਥੇ ਹੀ ਸਟੇਜ ਤੇ ਬੈਠਾ ਹੈ। ਦੀਵਾਨ ਵਿਚੋਂ ਧੜਾ ਧੜ ਆਵਾਜ਼ਾਂ ਆਉਣੀਆਂ ਸ਼ੁਰੂ ਹੋ ਗਈਆਂ ਕਿ ਉਸਦਾ ਨਾਂ ਲਵੋ। ਸੰਤਾਂ ਨੇ ਝੱਟ ਸੰਤ ਲੌਂਗੋਵਾਲ ਦਾ ਨਾਂ ਲੈ ਦਿਤਾ। ਕਿਹਾ ਕਿ ਉਨ੍ਹਾਂ ਨੂੰ ਸੰਤ ਲੌਂਗੋਵਾਲ ਨੇ ਇਹ ਦੱਸਿਆ ਹੈ ਕਿ ਸ੍ਰ. ਬਾਦਲ ਅਤੇ ਟੌਹੜਾ ਨੇ ਇਹ ਗੱਲ ਇੰਦਰਾ ਗਾਂਧੀ ਨੂੰ ਕਹੀ ਸੀ। ਇਤਨੀ ਗੱਲ ਕਹਿਣ ਦੀ ਦੇਰ ਸੀ ਕਿ ਉਥੇ ਬੈਠੇ ਅਕਾਲੀ ਲੀਡਰਾਂ ਦੇ ਮੱਥਿਆਂ ਨੂੰ ਤਰੇਲੀਆਂ ਆ ਗਈਆਂ ਸਨ। ਉਨ੍ਹਾਂ ਵਿਚੋਂ ਕੋਈ ਵੀ ਇਸ ਗੱਲ ਦੀ ਤਰਦੀਦ ਜਾਂ ਹਮਾਇਤ ਕਰਨ ਲਈ ਨਹੀਂ ਉਠ ਸਕਿਆ।

ਇਸੇ ਤਰ੍ਹਾਂ ਹੋਰ ਕਈ ਮੌਕਿਆਂ ਤੇ ਵੀ ਸੰਤ ਭਿੰਡਰਾਂਵਾਲਿਆਂ ਨੇ ਦੋਗਲੇ ਅਕਾਲੀ ਲੀਡਰਾਂ ਦੇ ਸਿੱਖੀ ਕਿਰਦਾਰ ਬਾਰੇ ਬੋਲਿਆ ਸੀ। ਉਹ ਇਹੀ ਗੱਲ ਕਿਹਾ ਕਰਦੇ ਸਨ ਕਿ



Digitized by Panjab Digital Library | www.panjabdigilib.org

ਜਿਹੜੇ ਲੀਡਰ ਆਪਣੇ ਆਪ ਨੂੰ ਪੰਥਕ ਨੇਤਾ ਕਹਾਉਂਦੇ ਹਨ ਉਨ੍ਹਾਂ ਨਾ ਹੀ ਅੰਮ੍ਰਿਤ ਛਕਿਆ ਹੈ ਅਤੇ ਨਾ ਹੀ ਉਨ੍ਹਾਂ ਨੇ ਕਦੇ ਨਿੱਤਨੇਮ ਕੀਤਾ ਹੈ । ਇਸ ਤਰਾਂ ਦੇ ਪ੍ਰਾਪੇਗੰਡੇ ਨੇ ਅਕਾਲੀ ਲੀਡਰਾਂ ਨੂੰ ਕਿਸੇ ਪਾਸੇ ਵੀ ਫਿਰਨ ਜੋਗਾ ਨਹੀਂ ਛੱਡਿਆ ਸੀ । ਅਖੀਰ ਨੂੰ ਅਕਾਲੀਆਂ ਨੇ ਆਪਣਾ ਰਾਜਨੀਤਕ ਕਿਰਦਾਰ ਖਤਮ ਹੁੰਦਾ ਦੇਖ ਕੇ ਕਪੂਰੀ ਦਾ ਮੋਰਚਾ ਸ਼ੁਰੂ ਕੀਤਾ । ਇਸ ਦੀ ਕਹਾਣੀ ਵੀ ਅਜੀਬ ਹੈ । 31 ਦਸੰਬਰ 1981 ਨੂੰ ਇੰਦਰਾ ਗਾਂਧੀ ਨੇ ਅਕਾਲੀਆਂ ਦੇ ਕਹਿਣ ਅਨੁਸਾਰ ਰਾਵੀ-ਬਿਆਸ ਪਾਣੀਆਂ ਦਾ ਦੁਬਾਰਾ ਫੈਸਲਾ ਕਰ ਦਿਤਾ ਸੀ। ਪਹਿਲਾ ਫੈਸਲਾ ਅਕਾਲੀਆਂ ਨੇ ਰੱਦ ਕਰ ਦਿਤਾ ਸੀ । ਦੂਜੇ ਫੈਸਲੇ ਲਈ ਅਕਾਲੀ ਲੀਡਰਾਂ ਦੀਆਂ ਅਕਤੂਬਰ-ਨਵੰਬਰ 1981 ਵਿਚ ਇੰਦਰਾ ਗਾਂਧੀ ਨਾਲ ਕਈ ਮੀਟਿੰਗਾਂ[1] ਹੋਈਆਂ ਸਨ । ਇਨ੍ਹਾਂ ਮੀਟਿੰਗਾਂ ਵਿਚ ਅਕਾਲੀਆਂ ਨੇ ਇੰਦਰਾ ਗਾਂਧੀ ਨੂੰ ਦੁਬਾਰਾ ਫੈਸਲਾ ਕਰਨ ਲਈ ਕਿਹਾ ਸੀ । ਇਹ ਫੈਸਲਾ ਇੰਦਰਾ ਗਾਂਧੀ ਨੇ 31 ਦਸੰਬਰ 1981 ਨੂੰ ਕਰ ਦਿਤਾ । ਇਸ ਅਨੁਸਾਰ ਪੰਜਾਬ ਨੂੰ 42 ਲੱਖ ਏਕੜ ਫੁੱਟ ਪਾਣੀ ਅਤੇ ਹਰਿਆਣੇ ਨੂੰ ਉਹੀ ਪਹਿਲਾਂ ਵਾਲਾ 35 ਲੱਖ ਏਕੜ ਫੁੱਟ ਪਾਣੀ ਦਿਤਾ ਗਿਆ । ਪਰ ਇਸ ਸਮਝੌਤੇ ਨੇ ਉਲਟਾ ਅਕਾਲੀਆਂ ਨੂੰ ਹੋਰ ਕੁੜਿਕੀ ਵਿਚ ਫਸਾ ਦਿਤਾ । ਉਹ ਕਹਿੰਦੇ ਸਨ ਕਿ ਇੰਦਰਾ ਗਾਂਧੀ ਨੇ ਉਨ੍ਹਾਂ ਨੂੰ ਬਿਨਾਂ ਪੁੱਛੇ ਹੀ ਫੈਸਲੇ ਦਾ ਐਲਾਨ ਕਰ ਦਿਤਾ । ਪਰ ਉਨਾਂ ਨੂੰ ਪੁੱਛੋ ਕਿ ਜਿਹ-ੜੀਆਂ ਮੀਟਿੰਗਾਂ ਤੁਸੀਂ ਅਕਤੂਬਰ-ਨਵੰਬਰ 1981 ਵਿਚ ਇੰਦਰਾ ਗਾਂਧੀ ਨਾਲ ਕੀਤੀਆਂ ਸਨ ਉਹ ਕਿਸ ਵਾਸਤੇ ਸਨ ? ਅਕਾਲੀਆਂ ਦੀ ਮੁਕਰਣ ਦੀ ਆਦਤ ਬੜੀ ਭੈੜੀ ਹੈ । ਇਹ ਇਨ੍ਹਾਂ ਮੁਲਾਕਾਤਾਂ ਵਿਚ ਇੰਦਰਾ ਗਾਂਧੀ ਨੂੰ ਖੁਦ ਭਰੋਸਾ ਦੇਕੇ ਆਏ ਸਨ ਕਿ ਜੇਕਰ ਪਹਿਲਾ ਸਮਝੌਤਾ ਰੱਦ ਕਰ ਕੇ, ਪੰਜਾਬ ਨੂੰ ਵੱਧ ਪਾਣੀ ਦੇ ਕੇ, ਨਵੇਂ ਸਮਝੌਤੇ ਦਾ ਐਲਾਨ ਕਰ ਦਿਤਾ ਜਾਵੇ ਤਾਂ ਉਹ ਅੰਦੋਲਨ ਨਹੀਂ ਕਰਨਗੇ । ਇੰਦਰਾ ਗਾਂਧੀ ਨੇ ਉਸੇ ਤਰਾਂ ਪਹਿਲਾ ਸਮਝੌਤਾ ਰੱਦ ਕਰ ਕੇ, ਪੰਜਾਬ ਨੂੰ ਪਹਿਲਾਂ ਨਾਲੋਂ ਸੱਤ ਲੱਖ ਏਕੜ ਫੁੱਟ ਪਾਣੀ ਦੇ ਦਿਤਾ ਸੀ ।

ਕਿਉਂਕਿ ਇਸ ਸਮਝੌਤੇ ਨੂੰ ਸੰਤ ਭਿੰਡਰਾਂਵਾਲਿਆਂ ਨੇ ਇਕ ਦਮ ਰੱਦ ਕਰ ਦਿਤਾ ਸੀ ਅਤੇ ਕਿਹਾ ਸੀ ਕਿ ਪੰਜਾਬ ਦਾ ਸਾਰਾ ਪਾਣੀ ਉਨ੍ਹਾਂ (ਪੰਜਾਬ) ਦਾ ਹੈ ਇਹ ਕਿਸੇ ਨੂੰ ਨਹੀਂ ਦਿਤਾ ਜਾਵੇਗਾ । ਇਸ ਗਲ ਨੇ ਅਕਾਲੀਆਂ ਨੂੰ ਸਮਝੌਤੇ ਦੀ ਪ੍ਰੋੜਤਾ ਕਰਨ ਤੋਂ ਰੋਕ ਦਿਤਾ ਸੀ । ਸਿੱਟਾ ਇਹ ਸੀ ਕਿ ਅਕਾਲੀ ਨਾ ਤਾਂ ਇੰਦਰਾ ਗਾਂਧੀ ਵਲੋਂ ਐਲਾਨੇ ਗਏ ਫੈਸਲੇ ਦੀ ਵਿਰੋਧਤਾ ਕਰ ਸਕੇ ਅਤੇ ਨਾ ਹੀ ਇਸ ਨੂੰ ਮਨਜ਼ੂਰੀ ਹੀ ਦੇ ਸਕੇ । ਇਸੇ ਗੱਲ

1. ਇਹ ਮੀਟਿੰਗਾਂ ਸਾਊਥ ਬਲਾਕ ਨਵੀਂ ਦਿੱਲੀ ਵਿਚ 11 ਅਕਤੂਬਰ 1981 ਨੂੰ; ਪਾਰਲੀਮੈਂਟ ਹਾਊਸ ਨਵੀਂ ਦਿੱਲੀ ਵਿਚ 26 ਨਵੰਬਰ 1981 ਨੂੰ; ਦਫਤਰ ਵਿਦੇਸ਼ ਮੰਤਰੀ ਨਵੀਂ ਦਿੱਲੀ ਵਿਚ 23 ਅਕਤੂਬਰ 1981 ਨੂੰ ਅਤੇ 24 ਅਕਤੂਬਰ 1981 ਨੂੰ ਹੋਈਆਂ ਸਨ । ਫੈਸਲਾ ਹੋਣ ਪਿੱਛੋਂ ਪਾਰਲੀਮੈਂਟ ਹਾਊਸ ਨਵੀਂ ਦਿੱਲੀ ਵਿਚ 5 ਅਪ੍ਰੈਲ 1982 ਨੂੰ ਵੀ ਇਕ ਮੀਟਿੰਗ ਹੋਈ ਸੀ ।



Digitized by Panjab Digital Library | www.panjabdigilib.org

ਤੋਂ ਚਿੜ੍ਹ ਕੇ ਇੰਦਰਾ ਗਾਂਧੀ ਨੇ ਪਬਲਿਕ ਤੌਰ ਤੇ ਇਹ ਕਹਿਣਾ ਸ਼ੁਰੂ ਕਰ ਦਿਤਾ ਸੀ ਕਿ ਅਕਾਲੀ ਆਪਣੇ ਕਿਸੇ ਵੀ ਵਾਇਦੇ ਤੇ ਨਹੀਂ ਖੜਦੇ। ਜੇ ਇਕ ਮੰਗ ਮੰਨੀ ਜਾਂਦੀ ਹੈ ਤਾਂ ਉਸ ਨੂੰ ਛਡਕੇ ਕਈ ਹੋਰ ਮੰਗਾਂ ਚੁੱਕ ਲੈਂਦੇ ਹਨ। ਪਿਛੋਂ ਧਾਰਾ 25 ਸਾੜਨ ਵੇਲੇ ਅਕਾਲੀਆਂ ਦੇ ਕਦਮ ਨੇ ਇਹ ਗੱਲ ਸੱਚੀ ਕਰ ਕੇ ਦਰਸਾ ਦਿਤੀ ਸੀ। ਇੰਦਰਾ ਗਾਂਧੀ ਦੇ ਇਸ ਫੈਸਲੇ ਦਾ ਸਮੁੱਚੇ ਸਿੱਖਾਂ ਵਲੋਂ ਵਿਰੋਧ ਕੀਤਾ ਗਿਆ। ਜਿਸ ਤੋਂ ਮਜਬੂਰ ਹੋ ਕੇ ਅਕਾਲੀਆਂ ਨੇ ਕਹਿਣਾ ਸ਼ੁਰੂ ਕਰ ਦਿਤਾ ਕਿ ਜੇ ਇਹ ਫੈਸਲਾ ਭਾਰਤ ਦੀ ਸੁਪਰੀਮ ਕੋਰਟ ਦਾ ਕੋਈ ਜੱਜ ਜਾਂ ਪਾਣੀਆਂ ਦਾ ਟ੍ਰਿਬਿਊਨਲ ਕਰੇ ਤਾਂ ਹੀ ਉਨ੍ਹਾਂ ਨੂੰ ਮਨਜ਼ੂਰ ਹੋਏਗਾ। ਇਨ੍ਹਾਂ ਗੱਲਾਂ ਦਾ ਬਹੁਤ ਰੌਲਾ ਪਾਇਆ ਗਿਆ। ਅਸਲ ਵਿਚ ਇੰਦਰਾ ਗਾਂਧੀ ਦਾ ਇਹ ਫੈਸਲਾ ਅਕਾਲੀਆਂ ਦੀ ਰਜ਼ਾਮੰਦੀ ਨਾਲ ਹੀ ਹੋਇਆ ਸੀ। ਮਤਲਬ ਇਸਦਾ ਇਹ ਸੀ ਕਿ ਇਸ ਨਾਲ ਪੰਜਾਬ ਦੀ ਉਸ ਸਮੇਂ ਦੀ ਚਰਚਾ ਦਾ ਵਿਸ਼ਾ ਬਦਲ ਕੇ, ਇਕ ਨਵਾਂ ਵਿਸ਼ਾ ਸਾਹਮਣੇ ਆ ਜਾਵੇਗਾ। ਫਿਰ ਇਸ ਦੀ ਪੂਰਤੀ ਲਈ 'ਕਪੂਰੀ ਮੋਰਚਾ' ਅਪ੍ਰੈਲ 1982 ਨੂੰ ਸ਼ੁਰੂ ਕਰ ਦਿਤਾ। ਕਪੂਰੀ ਮੋਰਚੇ ਦਾ ਮਤਲਬ ਸੀ ਕਿ ਰਾਵੀ-ਬਿਆਸ ਦੇ ਹਿੱਸੇ ਦਾ ਪਾਣੀ ਹਰਿਆਣਾ ਨੂੰ ਲੈ ਕੇ ਜਾਣ ਵਾਲੀ ਸਤਲੁਜ-ਜਮੁਨਾ ਲਿੰਕ ਨਹਿਰ ਨਹੀਂ ਪੁੱਟਣ ਦਿਤੀ ਜਾਵੇਗੀ।[1] ਇੰਦਰਾ ਗਾਂਧੀ ਨੇ 24 ਅਪ੍ਰੈਲ ਨੂੰ ਇਸ ਲਿੰਕ ਨਹਿਰ ਦਾ ਨੀਂਹ-ਪੱਥਰ ਰੱਖਣ ਆਉਣਾ ਸੀ ਅਤੇ ਅਕਾਲੀਆਂ ਦਾ ਮਨੋਰਥ ਸੀ ਕਿ ਉਨ੍ਹਾਂ ਨੇ ਇੰਦਰਾ ਗਾਂਧੀ ਨੂੰ ਨੀਂਹ-ਪੱਥਰ ਨਹੀਂ ਰੱਖਣ ਦੇਣਾ। ਪਰ ਨੀਅਤ ਦਿਨ ਤੇ ਜਦ ਅਕਾਲੀ, ਵਰਕਰ, ਟੌਹੜੇ ਦੀ ਅਗਵਾਈ ਹੇਠ ਪੂਰੇ ਦਕਵੰਜ ਨਾਲ ਗਿਆਰਾਂ ਵਜੇ ਦੁਪਹਿਰ ਦੇ ਕਪੂਰੀ ਪਹੁੰਚੇ ਤਾਂ ਪਤਾ ਲਗਿਆ ਕਿ ਇੰਦਰਾ ਗਾਂਧੀ ਤਾਂ 9 ਵਜ਼ੇ ਸ਼ਵੇਰੇ ਹੀ ਨੀਂਹ-ਪੱਥਰ ਰੱਖ ਕੇ ਚਲੀ ਗਈ ਸੀ। ਇਸ ਬਾਰੇ ਕੀ ਸਮਝਿਆ ਜਾਵੇ? ਅਕਾਲੀਆਂ ਨੇ ਇਹ ਟਾਈਮ ਜਾਣ ਬੁੱਝ ਕੇ ਟਾਲਿਆ ਸੀ ਜਾਂ ਉਨ੍ਹਾਂ ਨੂੰ ਪਤਾ ਹੀ ਨਹੀਂ ਲੱਗਾ? ਪਰ ਇਕ ਹੋਰ ਗੱਲੋਂ ਇਹ ਸ਼ੱਕ ਪੱਕਾ ਹੁੰਦਾ ਹੈ ਕਿ ਅਕਾਲੀਆਂ ਦੇ ਕਪੂਰੀ ਦੇ 'ਨਹਿਰ-ਰੋਕੂ-ਮੋਰਚੇ' ਦਾ ਕਾਂਗਰਸ ਨੂੰ ਹਰਿਆਣੇ ਵਿਚ ਜੂਨ 1982 ਵਿੱਚ ਹੋਈਆਂ ਅਸੈਂਬਲੀ ਚੋਣਾਂ ਦਾ ਬਹੁਤ ਫਾਇਦਾ ਹੋਇਆ ਸੀ। ਹਰਿਆਣੇ ਦੀ ਕਾਂਗਰਸ ਪਾਰਟੀ ਨੇ ਸਿਰਫ ਇਸੇ ਇਸ਼ੂ ਤੇ ਹੀ ਵੋਟਾਂ ਮੰਗੀਆਂ ਸਨ ਕਿ ਦੇਖੋ ਹਰਿਆਣੇ ਨੂੰ ਵਧ ਪਾਣੀ ਮਿਲਣ ਕਰਕੇ ਹੀ ਅਕਾਲੀਆਂ ਨੇ 'ਨਹਿਰ-ਰੋਕੂ-ਮੋਰਚਾ' ਲਾਇਆ ਹੋਇਆ ਹੈ। ਸੁਣਦੇ ਸਾਂ ਕਿ 'ਨਹਿਰ-ਰੋਕੂ-ਮੋਰਚਾ' ਲਾਉਣ ਵਿਚ ਟੌਹੜੇ ਦਾ

1. ਪਰ ਜਦੋਂ ਸਤੰਬਰ 1985 ਵਿਚ ਅਕਾਲੀ ਸਰਕਾਰ ਪੰਜਾਬ ਵਿਚ ਬਣੀ ਤਾਂ ਇਸ ਦੇ ਮੁੱਖ ਮੰਤਰੀ ਅਤੇ ਅਕਾਲੀ ਦਲ ਦੇ ਪ੍ਰਧਾਨ (ਟੂ-ਇਨ-ਵਨ) ਸੁਰਜੀਤ ਸਿੰਘ ਬਰਨਾਲਾ ਨੇ ਡੱਟ ਕੇ ਕਹਿਣਾ ਸ਼ੁਰੂ ਕਰ ਦਿਤਾ ਸੀ ਕਿ ਸਤਲੁਜ ਜਮੁਨਾ ਲਿੰਕ ਨਹਿਰ ਪਹਿਲੀ ਸੇਧ ਵਾਲੀ ਥਾਂ ਵਿਚੋਂ ਦੀ ਹੀ ਪੁੱਟੀ ਜਾਵੇਗੀ ਜਦੋਂ ਕਿ ਪੰਜਾਬ ਦੇ ਲੋਕ ਇਸ ਦੀ ਸੇਧ ਬਦਲਣਾ ਚਾਹੁੰਦੇ ਸਨ ਅਤੇ ਧਰਮਯੁੱਧ ਮੋਰਚੇ ਵਿਚ ਇਕ ਮੁੱਖ ਮੰਗ ਨਹਿਰ ਦੀ ਸੇਧ ਬਦਲਣ ਦੀ ਸੀ। ਸਰਕਾਰ ਬਣਨ ਵੇਲੇ ਹੋਰ ਰੁੱਖ ਅਤੇ ਸਰਕਾਰ ਤੋਂ ਬਾਹਰ ਰਹਿਕੇ ਹੋਰ ਰੁੱਖ ਅਖ਼ਤਿਆਰ ਕਰਨਾ ਹੀ ਅਕਾਲੀ ਦਲ ਦੀ ਮੁੱਖ ਰਾਜਨੀਤਕ ਫਿਲਾਸਫ਼ੀ ਹੈ।



Digitized by Panjab Digital Library | www.panjabdigilib.org

ਜ਼ਿਆਦਾ ਹੱਥ ਸੀ ਕਿਉਂਕਿ ਉਹ ਨਹੀਂ ਚਾਹੁੰਦਾ ਸੀ ਕਿ ਹਰਿਆਣੇ ਵਿਚ ਦੇਵੀ ਲਾਲ ਦੀ ਪਾਰਟੀ ਜਿੱਤੇ। ਦੇਵੀ ਲਾਲ-ਬਾਦਲ ਦਾ ਯਾਰ ਸੀ ਇਸ ਲਈ ਦੇਵੀ ਲਾਲ ਦੀ ਸਰਕਾਰ ਬਣਨ ਨਾਲ ਪੰਜਾਬ ਅਤੇ ਹਰਿਆਣੇ ਦੇ ਸਿੱਖਾਂ ਵਿਚ ਬਾਦਲ ਦੀ ਚੜ੍ਹਾਈ ਹੋ ਜਾਣੀ ਸੀ। 'ਕਪੂਰੀ ਮੋਰਚਾ' ਫੇਲ੍ਹ ਹੋ ਜਾਣ ਦਾ ਵੀ ਇਹ ਇਕ ਵੱਡਾ ਕਾਰਨ ਸੀ ਕਿ ਅਕਾਲੀ ਦਲ ਦੇ ਬਾਦਲ ਧੜੇ ਨੇ ਟੌਹੜੇ ਨੂੰ ਕੋਈ ਹਮਾਇਤ ਨਹੀਂ ਦਿਤੀ। ਨਤੀਜਾ ਇਹ ਹੋਇਆ ਕਿ ਅਕਾਲੀਆਂ ਦਾ ਕਪੂਰੀ ਦਾ 'ਨਹਿਰ-ਰੋਕੂ-ਮੋਰਚਾ' ਪੂਰੀ ਤਰ੍ਹਾਂ ਠੁੱਸ ਹੋ ਗਿਆ ਸੀ।

ਇਹ ਵੀ ਕੁਦਰਤ ਦੀ ਹੀ ਕਰੋਪੀ ਸੀ ਕਿ ਜਦੋਂ ਅਕਾਲੀਆਂ ਲਈ ਭੈੜੇ ਦਿਨ ਆਏ ਸਨ ਤਾਂ ਇਹ ਆਉਂਦੇ ਹੀ ਰਹੇ। ਇਨ੍ਹਾਂ ਦਾ ਅੰਤ ਨਹੀਂ ਹੋਇਆ। ਜਿਨ੍ਹਾਂ ਸਦਕਾ ਅਕਾਲੀ ਲੀਡਰਸ਼ਿਪ ਇਕ ਐਸੇ ਰਾਹ ਵਲ, ਬਿਨਾ ਕਿਸੇ ਸੋਚ-ਵਿਚਾਰ ਤੋਂ, ਧਕੇਲੀਂਦੀ ਜਾ ਰਹੀ ਸੀ ਜਿਸ ਰਸਤੇ ਤੇ ਉਹ ਜਾਣਾ ਨਹੀਂ ਚਾਹੁੰਦੀ ਸੀ। ਇਸ ਵਿਚ ਕੁਝ ਘਟਨਾਵਾਂ ਦਾ ਐਸੀ ਤਰ੍ਹਾਂ ਵਾਪਰਨਾ ਸੀ ਕਿ ਜਿਨ੍ਹਾਂ ਨੂੰ ਟਾਲਿਆ ਨਹੀਂ ਜਾ ਸਕਦਾ ਸੀ ਅਤੇ ਕੁਝ ਅਕਾਲੀਆਂ ਦੀ ਆਪਣੀ ਕਮਜ਼ੋਰੀ ਸੀ ਜਿਸ ਤੇ ਪਰਦਾ ਪਾਉਣ ਲਈ ਅਕਾਲੀਆਂ ਸਾਹਮਣੇ ਕੋਈ ਹੋਰ ਰਾਹ ਨਹੀਂ ਸੀ। ਸਮਾਂ ਮੰਗ ਕਰਦਾ ਸੀ ਕਿ ਸਿੱਖਾਂ ਨੂੰ ਪੁਰਾਣੀ ਲੀਡਰਸ਼ਿਪ ਦੀ ਕੋਈ ਲੋੜ ਨਹੀਂ ਹੈ ਪਰ ਅਕਾਲੀ ਜ਼ਿੱਦ ਕਰੀ ਬੈਠੇ ਸਨ ਕਿ ਸਿੱਖ ਸਿਆਸਤ ਦੇ ਮਾਲਕ ਹੀ ਉਹ ਹਨ। ਜੇਕਰ ਅਕਾਲੀ ਸਿਆਣਪ ਦੀ ਗੱਲ ਕਰਦੇ ਅਤੇ ਤਿਆਗ ਦੀ ਭਾਵਨਾ ਰੱਖਦੇ ਹੁੰਦੇ ਤਾਂ ਇਨ੍ਹਾਂ ਨੂੰ ਆਪਣੇ ਆਪ ਹੀ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਰਾਹ ਵਿਚੋਂ ਹੱਟ ਜਾਣਾ ਚਾਹੀਦਾ ਸੀ ਤਾਂ ਕਿ ਉਹ ਆਪਣੀ ਅਜ਼ਾਦਾਨਾ ਤੌਰ ਤੇ ਨੀਤੀ ਅਪਣਾਉਂਦੇ। ਪਰ ਬਦ-ਕਿਸਮਤੀ ਸਿੱਖ ਕੌਮ ਦੀ, ਅਕਾਲੀਆਂ ਨੇ ਇਹ ਨਹੀਂ ਕੀਤਾ। ਥੋਥੀ ਹੋ ਚੁੱਕੀ ਲੀਡਰ-ਸ਼ਿਪ ਅਜੇ ਵੀ ਆਲੇ-ਦੁਆਲੇ ਹੱਥ ਪੈਰ ਮਾਰ ਕੇ ਸਿੱਖ ਕੌਮ ਦੀ ਵਾਗਡੋਰ ਆਪਣੇ ਹੱਥ ਵਿਚ ਰੱਖਣੀ ਚਾਹੁੰਦੀ ਸੀ। ਅਕਾਲੀ ਲੀਡਰਸ਼ਿਪ ਦੇ ਇਸ ਤਿਆਗਹੀਣ ਰਵਈਏ ਨੇ ਸਮੁੱਚੀ ਸਿੱਖ ਕੌਮ ਦੀ ਸ਼ਾਨ ਮਿੱਟੀ ਵਿਚ ਮਿਲਾ ਦਿਤੀ।

ਇਹ ਸਮਾਂ ਐਸਾ ਸੀ ਕਿ ਪੰਜਾਬ ਦੇ ਹਰ ਪਿੰਡ ਵਿਚ ਅਤੇ ਹਰ ਸ਼ਹਿਰ ਵਿਚ ਸੰਤ ਜਰਨੈਲ ਸਿੰਘ ਦੀ ਹੀ ਗੱਲ ਹੁੰਦੀ ਸੀ। ਹਜ਼ਾਰਾਂ ਦੀ ਗਿਣਤੀ ਵਿਚ ਸਿੰਘ, ਦਮਦਮੀ ਟਕਸਾਲ ਦੇ ਜੱਥੇ ਕੋਲੋਂ ਅੰਮ੍ਰਿਤ ਛਕ ਰਹੇ ਸਨ। ਜਨਵਰੀ 1981 ਤੋਂ ਲੈ ਕੇ ਅਪ੍ਰੈਲ 1981 ਤਕ ਤਾਂ ਸਿੱਖਾਂ ਵਿਚ ਅੰਮ੍ਰਿਤ ਛਕਣ ਦਾ ਜੋਸ਼ ਇਤਨਾ ਫੈਲ ਗਿਆ ਸੀ ਕਿ ਅੰਮ੍ਰਿਤ ਛਕਾਉਣ ਵਾਲੇ ਦਮਦਮੀ ਟਕਸਾਲ ਦੇ ਜੱਥੇ ਨੂੰ ਕਛਹਿਰਿਆਂ, ਕਿਰਪਾਨਾਂ ਅਤੇ ਕੰਘਿਆਂ ਦੀ ਬੜੀ ਥੁੜ੍ਹ ਆ ਗਈ ਸੀ। ਅੰਮ੍ਰਿਤ ਛਕਾਉਣ ਦਾ ਜੋ ਕੰਮ, ਸੰਤ ਭਿੰਡਰਾਂ ਵਾਲਿਆਂ ਦੇ ਦਮਦਮੀ ਟਕਸਾਲ ਦੇ ਜੱਥੇ ਨੇ ਇਨ੍ਹਾਂ ਚਾਰ-ਪੰਜ ਮਹੀਨਿਆਂ ਵਿਚ ਕੀਤਾ ਸੀ ਉਤਨਾ ਕੰਮ ਸ਼੍ਰੋਮਣੀ ਕਮੇਟੀ ਆਪਣੀ ਸਮੁੱਚੀ ਜ਼ਿੰਦਗੀ ਵਿਚ ਨਹੀਂ ਕਰ ਸਕੀ ਸੀ। ਸਿੱਖਾਂ ਵਿਚ ਜਿਤਨੀ ਰਾਜਨੀਤਕ ਅਤੇ ਧਾਰਮਕ ਜਾਗਰਤੀ ਸੰਤ ਭਿੰਡਰਾਂਵਾਲਿਆਂ ਨੇ



Digitized by Panjab Digital Library | www.panjabdigilib.org

ਇਸ ਸਮੇਂ ਲੈ ਆਂਦੀ ਸੀ ਇਤਨੀ ਜਾਗਰਤੀ ਬਾਰੇ ਅਕਾਲੀ ਦਲ ਅਤੇ ਸ਼੍ਰੋਮਣੀ ਕਮੇਟੀ ਨੇ ਕਦੇ ਸੋਚਿਆ ਤਕ ਵੀ ਨਹੀਂ ਸੀ। ਅਕਾਲੀ ਲੀਡਰਾਂ ਦੀਆਂ ਹਰ ਤਰ੍ਹਾਂ ਦੀਆਂ ਗੱਲਾਂ ਵਿਚ, ਇਕ ਰਾਜਨੀਤਕ ਚਾਲ ਲੁਕੀ ਹੁੰਦੀ ਸੀ। ਹਰ ਐਲਾਨ ਵਿਚ, ਇਕ ਰਾਜਸੀ ਚਲਾਕੀ ਹੁੰਦੀ ਸੀ ਅਕਾਲੀ ਲੀਡਰ ਜੋ ਕਹਿੰਦੇ ਸਨ ਉਹ ਕਰਦੇ ਨਹੀਂ ਸਨ। ਜੋ ਕਰਦੇ ਸਨ ਉਹ ਕਹਿੰਦੇ ਨਹੀਂ ਸਨ। ਅਕਾਲੀਆਂ ਦੀ ਕਹਿਣੀ ਅਤੇ ਕਰਨੀ ਦਾ ਇਤਨਾ ਫਰਕ ਸੀ ਕਿ ਉਨ੍ਹਾਂ ਬਾਰੇ ਚੁਟਕਲੇ ਬਣਨੇ ਸ਼ੁਰੂ ਹੋ ਗਏ ਸਨ। ਇਸ ਦੇ ਦੂਜੇ ਪਾਸੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਅਕਾਲੀਆਂ ਦੇ ਸਾਹਮਣੇ ਹੀ ਉਨ੍ਹਾਂ ਦੀਆਂ ਕਮਜ਼ੋਰੀਆਂ ਬਾਰੇ ਕਹਿ ਦਿੰਦੇ ਸਨ। ਸੰਤ ਭਿੰਡਰਾਂਵਾਲੇ ਜੋ ਕੁਝ ਕਹਿੰਦੇ ਸਨ ਕਰਕੇ ਦਿਖਾਉਂਦੇ ਸਨ। ਜੋ ਕੁਝ ਕਰਦੇ ਸਨ ਉਹੋ ਕੁਝ ਸਟੇਜ ਤੋਂ ਕਹਿੰਦੇ ਸਨ। ਉਨ੍ਹਾਂ ਦਾ ਜੀਵਨ ਉੱਚਾ ਤੇ ਸੁੱਚਾ ਸੀ। ਉਨ੍ਹਾਂ ਦੀ ਟੇਕ ਗੁਰਬਾਣੀ ਸੀ। ਉਨ੍ਹਾਂ ਦੀ ਖੁਰਾਕ ਗੁਰਬਾਣੀ ਸੀ। ਉਨ੍ਹਾਂ ਦਾ ਨਿਸ਼ਾਨਾ ਪੰਥ ਦੀ ਚੜ੍ਹਦੀ ਕਲਾ ਸੀ। ਅਕਾਲੀਆਂ ਸਾਹਮਣੇ ਹਮੇਸ਼ਾ ਵੋਟਾਂ ਦੇ ਅੰਕੜੇ ਰਹਿੰਦੇ ਸਨ। ਅਕਾਲੀਆਂ ਦੇ ਸਾਹਮਣੇ ਆਪਣੀ ਕੁਰਸੀ ਦੇ ਬਚਾਓ ਦੀਆਂ ਸਕੀਮਾਂ ਰਹਿੰਦੀਆਂ ਸਨ। ਇਹੀ ਕਾਰਨ ਸਨ ਜਿਨ੍ਹਾਂ ਕਰਕੇ 60-60 ਸਾਲ ਦੇ ਅਕਾਲੀ ਲੀਡਰ, 36 ਸਾਲ ਦੇ ਸੰਤ ਭਿੰਡਰਾਂ ਵਾਲਿਆਂ ਦੇ ਗੋਡੀਂ ਹੱਥ ਲਾਉਂਦੇ ਸਨ। ਇਹੀ ਕਾਰਨ ਸਨ ਕਿ ਪੜ੍ਹੇ ਲਿਖੇ ਅਤੇ ਵਿਦਵਾਨ ਲੋਕ ਜੋ ਅਕਾਲੀ ਲੀਡਰਾਂ ਸਾਹਮਣੇ ਉਨ੍ਹਾਂ ਦਾ ਨਾਂ ਲੈ ਲੈ ਕੇ ਸੰਬੋਧਨ ਕਰਦੇ ਹੁੰਦੇ ਸਨ ਪਰ ਸੰਤ ਭਿੰਡਰਾਂਵਾਲਿਆਂ ਨਾਲ ਗੱਲਾਂ ਕਰਨ ਸਮੇਂ ਉਨ੍ਹਾਂ ਨੂੰ ਬਾਬਾ ਜੀ' 'ਬਾਬਾ ਜੀ' ਦੇ ਵਿਸ਼ੇਸ਼ਣਾਂ ਨਾਲ ਸੰਬੋਧਨ ਕਰਦੇ ਸਨ।

ਸੰਤ ਭਿੰਡਰਾਂਵਾਲਿਆਂ ਦਾ ਪ੍ਰਚਾਰ ਜਿਥੇ ਅਕਾਲੀ ਲੀਡਰਸ਼ਿਪ ਨੂੰ ਨੰਗਿਆਂ ਕਰ ਰਿਹਾ ਸੀ ਉਥੇ ਭਾਰਤ ਸਰਕਾਰ ਦੇ ਖਿਲਾਫ਼ ਵੀ ਇਕ ਵਿਸ਼ੇਸ਼ ਕਿਸਮ ਦੀ ਰੁਚੀ ਉਭਾਰ ਰਿਹਾ ਸੀ। ਸੰਤਾਂ ਦੇ ਨਿਧੜਕ ਪਰਚਾਰ ਨਾਲ ਸਿੱਖ ਨੌਜੁਆਨਾਂ ਵਿਚ ਰਾਜਨੀਤਕ ਚੇਤ-ਨਤਾ ਵਧ ਰਹੀ ਸੀ। ਰਾਹੋਂ ਭਟਕੇ ਨਕਸਲਵਾੜੀ ਨੌਜੁਆਨ ਫਿਰ ਤੋਂ ਆਪਣੀ ਕੌਮ ਨਾਲ ਆ ਮਿਲੇ ਸਨ। ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀਆਂ ਵਿਚ ਸਿੱਖ ਨੌਜੁਆਨ ਦਾੜ੍ਹੀਆਂ ਰੱਖ ਰਹੇ ਸਨ। ਗਾਤਰੇ ਕਿਰਪਾਨਾਂ ਪਾ ਰਹੇ ਸਨ। ਪੰਜਾਬ ਵਿਚ ਇਕ ਨਵਾਂ ਸਭਿਆਚਾਰਕ ਇਨਕਲਾਬ ਆ ਰਿਹਾ ਸੀ। ਹਰ ਇਕ ਮਹਿਸੂਸ ਕਰਦਾ ਸੀ ਕਿ ਸਿੱਖ ਨੌਜੁਆਨਾਂ ਵਿਚ ਇਕ ਨਵੀਂ ਰੂਹ ਪਰਵੇਸ਼ ਹੋ ਰਹੀ ਹੈ। ਇਸ ਜਾਗਰਤੀ ਅਤੇ ਇਨਕਲਾਬ ਨੂੰ ਕੇਂਦਰੀ ਸਰਕਾਰ ਪਸੰਦ ਨਹੀਂ ਕਰਦੀ ਸੀ। ਉਸ ਨੂੰ ਇਸ ਸਭ ਕਾਸੇ ਵਿਚੋਂ ਭਾਰਤ ਦੀ ਸੋ-ਕਾਲਡ 'ਏਕਤਾ' ਅਤੇ 'ਅਖੰਡਤਾ' ਲਈ ਖ਼ਤਰਾ ਮਹਿਸੂਸ ਹੋ ਰਿਹਾ ਸੀ। ਉਹ ਅਕਾਲੀਆਂ ਅਤੇ ਸੰਤ ਭਿੰਡਰਾਂਵਾਲਿਆਂ ਦੀ ਲੜਾਈ ਦਾ ਆਨੰਦ ਤਾਂ ਮਾਣ ਸਕਦੀ ਸੀ ਪਰ ਇਸ ਲੜਾਈ ਵਿਚ ਅਕਾਲੀਆਂ ਦੀ ਹਾਰ ਅਤੇ ਸੰਤ ਭਿੰਡਰਾਂਵਾਲਿਆਂ ਦੀ ਚੜ੍ਹਾਈ ਨਹੀਂ ਸੀ ਵੇਖ ਸਕਦੀ। ਅਕਾਲੀ ਹਾਰ ਰਹੇ ਸਨ। ਪੰਜਾਬ ਦੀ ਕਾਂਗਰਸ ਸਰਕਾਰ ਡਾਵਾਂਡੋਲ ਹੋ ਰਹੀ ਸੀ। ਇਸ ਕਰਕੇ ਇਹ ਦੋਵੇਂ ਤਾਕਤਾਂ (ਅਕਾਲੀ ਅਤੇ ਕਾਂਗਰਸੀ ਸਰਕਾਰ) ਦੂਰ ਦੂਰ



Digitized by Panjab Digital Library | www.panjabdigilib.org

ਖੜੀਆਂ ਹੋ ਕੇ ਵੀ ਆਪਣੇ ਸਾਂਝੇ ਵਿਰੋਧੀ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦੇ ਖਿਲਾਫ਼ ਆਪਣੇ ਆਪਣੇ ਦਾਅ ਅਨੁਸਾਰ ਲੜਾਈ ਕਰ ਰਹੀਆਂ ਸਨ। ਕਾਂਗਰਸ ਨੇ ਇਹ ਦਾਅ ਆਪਣੀ ਹਕੂਮਤ ਦੇ ਬਲਬੂਤੇ ਵਰਤਿਆ। ਜਦੋਂ ਕਿ ਅਕਾਲੀਆਂ ਨੇ ਧਰਮ ਯੁੱਧ ਮੋਰਚੇ ਵਿਚ ਸ਼ਾਮਲ ਹੋ ਕੇ ਹੀ ਆਪਣੀਆਂ ਨੀਤੀਆਂ ਨੂੰ ਸਫਲ ਕਰਨ ਦੀ ਨੀਤੀ ਅਪਣਾਈ।

ਦਰਬਾਰਾ ਸਿੰਘ ਸਰਕਾਰ ਨੇ ਕੇਂਦਰੀ ਸਰਕਾਰ ਤੋਂ ਇਜਾਜ਼ਤ ਲੈ ਕੇ ਅਤੇ ਅਕਾ-ਲੀਆਂ ਦੀ ਦੁਚਿੱਤੀ ਦੇਖ ਕੇ, ਫੈਸਲਾ ਕਰ ਲਿਆ ਸੀ ਕਿ ਉਹ ਸੰਤ ਭਿੰਡਰਾਂਵਲਿਆਂ ਨਾਲ ਦੋ ਦੋ ਹੱਥ ਕਰ ਹੀ ਲਵੇ। 15 ਜੁਲਾਈ 1982 ਨੂੰ ਸੰਤ ਜਰਨੈਲ ਸਿੰਘ ਜੀ ਭਿੰਡਰਾਂ ਵਾਲੇ ਅਚਾਨਕ ਹੀ ਚੋਂਕ-ਮਹਿਤਾ ਵਿਚ ਸਖਤ ਬਿਮਾਰ ਹੋ ਗਏ ਸਨ। ਇਹ ਬਿਮਾਰੀ ਇਤਨੀ ਤੇਜ਼ ਸੀ ਕਿ ਡਾਕਟਰਾਂ ਨੂੰ ਗੁਲੂਕੋਜ਼ ਦੀਆਂ ਕਈ ਬੋਤਲਾਂ ਦੇਣੀਆਂ ਪਈਆਂ। ਜਦ ਦੂਸਰੇ ਦਿਨ ਅਖ਼ਬਾਰਾਂ ਵਿਚ ਸੰਤਾਂ ਦੇ ਬਿਮਾਰ ਹੋਣ ਦੀ ਖ਼ਬਰ ਪੜ੍ਹੀ ਗਈ ਤਾਂ ਸਾਰੇ ਸਿੱਖਾਂ ਦੇ ਦਿਲ ਮੁੱਠੀ ਵਿਚ ਆ ਗਏ। ਬਿਮਾਰੀ ਦੌਰਾਨ ਹੀ 17-9-82 ਨੂੰ ਪਤਾ ਲਗਿਆ ਕਿ ਪੰਜਾਬ ਪੁਲੀਸ ਨੇ ਸੰਤਾਂ ਦੇ ਤਿੰਨ ਸੇਵਕਾਂ ਭਾਈ ਰਛਪਾਲ ਸਿੰਘ, ਭਾਈ ਕੁਲਵੰਤ ਸਿੰਘ ਅਤੇ ਭਾਈ ਲੱਖਾ ਸਿੰਘ ਨੂੰ ਗ੍ਰਿਫਤਾਰ ਕਰ ਲਿਆ ਹੈ। ਸੰਤਾਂ ਨੇ ਭਾਈ ਅਮਰੀਕ ਸਿੰਘ ਨੂੰ ਅੰਮ੍ਰਿਤਸਰ ਜ਼ਿਲ੍ਹਾ ਕਚਹਿਰੀ ਵਿਚ ਭੇਜਿਆ ਕਿ ਉਹ ਇਨ੍ਹਾਂ ਤਿੰਨਾਂ ਸਿੰਘਾਂ ਦੀਆਂ ਜ਼ਮਾ-ਨਤਾਂ ਕਰਵਾਉਣ ਦਾ ਪ੍ਰਬੰਧ ਕਰੇ। ਪਰ ਜਿਉਂ ਹੀ ਭਾਈ ਅਮਰੀਕ ਸਿੰਘ 18 ਜੁਲਾਈ ਨੂੰ ਕਚਹਿਰੀਆਂ ਵਿਚ ਪਹੁੰਚੇ ਤਾਂ ਉਨ੍ਹਾਂ ਨੂੰ ਵੀ ਗ੍ਰਿਫਤਾਰ ਕਰ ਲਿਆ ਗਿਆ। ਜਦ ਇਹ ਖ਼ਬਰ ਸੰਤਾਂ ਪਾਸ ਚੌਂਕ-ਮਹਿਤਾ ਪਹੁੰਚੀ ਤਾਂ ਉਹ ਬਿਮਾਰੀ ਦੀ ਹਾਲਤ ਵਿਚ ਹੀ ਚੋਂਕ ਮਹਿਤਾ ਤੋਂ ਪੂਰੇ ਲਸ਼ਕਰ ਨਾਲ ਹੀ ਅੰਮ੍ਰਿਤਸਰ ਗੁਰੂ ਨਾਨਕ ਨਿਵਾਸ ਵਿਚ ਪਹੁੰਚ ਗਏ।[1] 19 ਜੁਲਾਈ 1982 ਨੂੰ ਸੰਤ ਜਰਨੈਲ ਸਿੰਘ ਜੀ ਨੇ ਐਲਾਨ ਕਰ ਦਿਤਾ ਕਿ ਸਭੇ ਬੇਦੋਸ਼ੇ ਅੰਮ੍ਰਿਤਧਾਰੀ ਸਿੰਘਾਂ ਨੂੰ ਛਡਾਉਣ ਲਈ ਮੋਰਚਾ ਲਾਇਆ ਜਾਵੇਗਾ। 19 ਜੁਲਾਈ ਨੂੰ ਪਹਿਲੇ ਦਿਨ ਹੀ 51 ਸਿੰਘ ਗ੍ਰਿਫਤਾਰ ਹੋਣ ਲਈ ਭੇਜੇ ਗਏ। ਇਸ ਤਰ੍ਹਾਂ ਹਰ ਰੋਜ਼ 51 ਸਿੰਘ ਗ੍ਰਿਫਤਾਰੀ ਲਈ ਭੇਜੇ ਜਾਂਦੇ ਸਨ। ਧਰਮਯੁੱਧ ਮੋਰਚਾ ਸ਼ੁਰੂ ਹੋ ਗਿਆ।

——

1. ਸੰਤਾਂ ਦੇ ਗੁਰੂ ਨਾਨਕ ਨਿਵਾਸ ਵਿਚ ਪਹੁੰਚਣ ਤੇ ਸੰਤ ਲੌਂਗੋਵਾਲੀਏ ਦੇ ਬੰਦੇ ਗੱਲਾਂ ਕਰਦੇ ਸਨ ਕਿ ਇਨ੍ਹਾਂ ਨੂੰ ਨਿਵਾਸ ਦੇ ਕਮਰੇ ਕਿਸ ਨੇ ਦਿਤੇ ਹਨ ? ਅਕਾਲੀ ਦਲ ਦੇ ਲੌਂਗੋਵਾਲ ਧੜੇ ਵਿਚ ਇਸ ਗੱਲੋਂ ਬਹੁਤ ਬੇਚੈਨੀ ਸੀ। ਉਹ ਨਹੀਂ ਸੀ ਚਹੁੰਦੇ ਕਿ ਸੰਤ ਭਿੰਡਰਾਂਵਾਲਾ, ਲੌਂਗੋਵਾਲੀਏ ਸੰਤ ਦੇ ਬਰਾਬਰ ਆ ਕੇ ਰਹੇ। ਇਹ ਗੱਲਾਂ ਪਿੱਛੋਂ ਕਈ ਵਾਰ ਅਸਿੱਧੇ ਢੰਗ ਨਾਲ ਮੈਂ ਲੌਂਗੋਵਾਲੀਏ ਅਕਾਲੀ ਵਰਕਰਾਂ ਦੇ ਮੂੰਹੋਂ ਸੁਣੀਆਂ ਹਨ।



Digitized by Panjab Digital Library | www.panjabdigilib.org

# 3

# ਧਰਮਯੁੱਧ ਮੋਰਚਾ-I

## (19 ਜੁਲਾਈ 1982—ਨਵੰਬਰ 1982)

ਧਰਮਯੁੱਧ ਮੋਰਚਾ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਵਲੋਂ ਬੇਦੋਸ਼ੇ ਅੰਮ੍ਰਿਤਧਾਰੀ ਸਿੰਘਾਂ ਨੂੰ ਜੇਲ੍ਹਾਂ ਵਿਚੋਂ ਰਿਹਾ ਕਰਾਉਣ ਲਈ, 19 ਜੁਲਾਈ 1982 ਨੂੰ ਸ਼ੁਰੂ ਕਰ ਦਿਤਾ ਗਿਆ ਸੀ। ਭਾਵੇਂ ਸੰਤ ਜਰਨੈਲ ਸਿੰਘ ਜੀ ਅਤੇ ਉਨ੍ਹਾਂ ਦੀ ਟਕਸਾਲ ਅਜਿਹੇ ਮੋਰਚੇ ਲਈ ਨਾ ਹੀ ਤਿਆਰ ਸਨ ਅਤੇ ਨਾ ਹੀ ਉਹ ਅਜਿਹੇ ਪਾਸੇ ਪੈਣਾ ਚਹੁੰਦੇ ਸਨ ਕਿਉਂਕਿ ਸੰਤਾਂ ਦਾ ਅਤੇ ਦਮਦਮੀ ਟਕਸਾਲ ਦਾ ਮੁੱਖ ਮਨੋਰਥ ਧਰਮ-ਪਰਚਾਰ ਕਰਨਾ ਸੀ। ਪਰ ਪੰਜਾਬ ਸਰਕਾਰ ਨੇ ਅਜਿਹੇ ਹਾਲਾਤ ਪੈਦਾ ਕਰ ਦਿਤੇ ਸਨ ਕਿ ਮਜਬੂਰੀ-ਬੱਸ ਸੰਤਾਂ ਨੂੰ ਮੋਰਚਾ ਸ਼ੁਰੂ ਕਰਨਾ ਪਿਆ।

ਇਸ ਸਮੇਂ ਤੱਕ ਅਕਾਲੀ ਲੀਡਰਸ਼ਿਪ ਦੇ ਚਿੱਤ-ਚੇਤੇ ਵੀ ਨਹੀਂ ਸੀ ਕਿ ਉਹ ਧਰਮਯੁੱਧ ਮੋਰਚੇ ਵਿਚ ਇਤਨੀ ਛੇਤੀ ਫਸ ਜਾਵੇਗੀ। ਅਕਾਲੀ ਦਲ ਦੇ ਕਿਸੇ ਵੀ ਲੀਡਰ ਦੇ ਮਨ ਵਿਚ, ਮੋਰਚੇ ਬਾਰੇ ਕੋਈ ਵੀ ਖਿਆਲ ਨਹੀਂ ਸੀ। ਉਨ੍ਹਾਂ ਦਾ ਕਪੂਰੀ ਦਾ ਨਹਿਰ ਰੋਕੂ-ਮੋਰਚਾ ਪੂਰੀ ਤਰ੍ਹਾਂ ਫੇਲ੍ਹ ਹੋ ਚੁੱਕਿਆ ਸੀ ਅਤੇ ਇਸ ਅਸਫਲਤਾ ਨੂੰ ਅਕਾਲੀ ਹਾਈ-ਕਮਾਂਡ ਨੇ ਜ਼ਿਆਦਾ ਗੰਭੀਰਤਾ ਨਾਲ ਨਹੀਂ ਲਿਆ ਸੀ ਕਿਉਂਕਿ ਇਹ ਕਪੂਰੀ ਮੋਰਚਾ ਟੌਹੜੇ ਦੇ ਆਪਣੇ ਗੁਰਦੁਆਰੇ ਦੁੱਖ ਨਿਵਾਰਣ ਸਾਹਿਬ (ਜਿਸ ਨੂੰ ਸ. ਕਪੂਰ ਸਿੰਘ ਆਈ. ਸੀ. ਐਸ. ਟੌਹੜੇ ਦੀ ਜਾਗੀਰ ਕਿਹਾ ਕਰਦਾ ਸੀ) ਨੂੰ ਕੇਂਦਰੀ-ਆਧਾਰ ਬਣਾਕੇ ਲਗਾਇਆ ਗਿਆ ਸੀ ਅਤੇ ਇਸ ਦੀ ਅਸਫਲਤਾ ਸਮਝੀ ਜਾਂਦੀ ਸੀ। ਦੂਸਰਾ ਇਸ ਨੇ ਜਿਨ੍ਹਾਂ ਕੁ ਮਤਲਬ ਸਾਰਨਾ ਸੀ ਉਨਾਂ ਕੁ ਸਾਰ ਦਿਤਾ ਸੀ। ਅਕਾਲੀਆਂ ਨੇ ਮੋਰਚੇ ਦੀ ਧਮਕੀ ਦੇ ਕੇ ਹਰਿਆਣੇ ਵਿਚ ਕਾਂਗਰਸ ਪਾਰਟੀ ਲਈ ਵੋਟਾਂ ਦਿਵਾਉਣੀਆਂ ਸਨ ਅਤੇ ਉਹ ਜਿੱਤ ਚੁੱਕੀ ਸੀ। ਇਸ ਲਈ ਅਕਾਲੀ ਦਲ ਦੇ ਕਿਸੇ ਧੜੇ ਨੂੰ ਇਸ ਮੋਰਚੇ ਦੀ ਅਸਫਲਤਾ ਦੀ ਕੋਈ ਨਮੋਸ਼ੀ ਨਹੀਂ ਸੀ।

ਦਮਦਮੀ ਟਕਸਾਲ ਦੇ ਧਰਮ-ਪਰਚਾਰ ਕਰ ਰਹੇ ਸਿੰਘਾਂ ਨੂੰ ਬਿਨਾ ਵਜ੍ਹਾ ਗ੍ਰਿਫਤਾਰ ਕਰੀ ਜਾਣਾ, ਇਕ ਕਿਸਮ ਦਾ, ਸੰਤ ਜਰਨੈਲ ਸਿੰਘ ਨੂੰ ਸਰਕਾਰੀ ਚੈਲਿੰਜ ਸੀ। ਸੰਤਾਂ ਨੇ ਇਹ ਚੈਲਿੰਜ ਸਵੀਕਾਰ ਕਰ ਲਿਆ। ਹਰ ਰੋਜ਼ 51-51 ਸਿੰਘ ਗ੍ਰਿਫਤਾਰੀ ਲਈ ਪੇਸ਼



Digitized by Panjab Digital Library | www.panjabdigilib.org

ਹੁੰਦੇ ਸਨ। ਇਹ ਸਿੰਘ ਪੂਰਨ-ਅੰਮ੍ਰਿਤਧਾਰੀ ਹੁੰਦੇ ਸਨ ਅਤੇ ਜੇਲ੍ਹ ਪਹੁੰਚ ਕੇ ਸਿਰਫ਼ ਆਪਣਾ ਤਿਆਰ ਕੀਤਾ ਭੋਜਨ ਹੀ ਛਕਦੇ ਸਨ।[1] ਜੇਲ੍ਹ ਵਿਚ ਇਹ ਸਿੰਘ 24 ਘੰਟੇ ਗੁਰਬਾਣੀ ਦਾ ਪਾਠ ਕਰਦੇ ਰਹਿੰਦੇ ਸਨ। ਸੰਤਾਂ ਦੀ ਪੂਰੀ ਪੂਰੀ ਹਦਾਇਤ ਸੀ ਕਿ ਬਾਹਰੋਂ ਆਇਆ ਖਾਣਾ ਅਤੇ ਹੋਰ ਵਲੋਂ ਤਿਆਰ ਕੀਤਾ ਖਾਣਾ ਬਿਲਕੁਲ ਨਹੀਂ ਛਕਣਾ। ਜਿੰਨੀ ਰਸਦ ਜੇਲ੍ਹ ਵਿਚੋਂ ਨੀਅਤ ਹੋਵੇਗੀ ਉਤਨੀ ਰਸਦ ਨਾਲ ਹੀ ਆਪਣਾ ਖਾਣਾ ਤਿਆਰ ਕਰਨਾ ਹੈ। ਇਹ ਪਹਿਲਾ ਮੌਕਾ ਸੀ ਜਦੋਂ ਕਿ ਮੋਰਚੇ ਵਿਚ ਗਏ ਸਿੰਘ ਗੁਰਦੁਆਰੇ ਦਾ ਲੰਗਰ ਨਹੀਂ ਮੰਗਵਾਉਂਦੇ ਸਨ। ਸੰਤ ਭਿੰਡਰਾਂਵਾਲਿਆਂ ਵਲੋਂ ਇਸ ਤਰ੍ਹਾਂ ਜੇਲ੍ਹ ਵਿਚ ਭੇਜੇ ਜੱਥੇ ਪੂਰਨ ਗੁਰ-ਮਰਯਾਦਾ ਅਨੁਸਾਰ ਰਹਿੰਦੇ ਸਨ ਅਤੇ ਗੁਰਬਾਣੀ ਦਾ ਪਾਠ ਕਰਦੇ ਰਹਿੰਦੇ ਸਨ। ਉਨ੍ਹਾਂ ਦੀ ਵਿਸ਼ੇਸ਼ਤਾ ਉਸ ਸਮੇਂ ਵੀ ਬਣੀ ਰਹੀ ਸੀ ਜਦੋਂ ਕਿ ਪਿੱਛੋਂ ਹਜ਼ਾਰਾਂ ਅਕਾਲੀ ਵਰਕਰਾਂ ਦੇ ਜੇਲ੍ਹਾਂ ਵਿਚ ਚਲੇ ਜਾਣ ਨਾਲ ਜੇਲ੍ਹਾਂ ਭਰ ਗਈਆਂ ਸਨ ਅਤੇ ਆਮ ਸਿੱਖ ਸੰਗਤਾਂ ਵਲੋਂ ਬਾਹਰੋਂ ਇਕੱਠੇ ਕੀਤੇ ਫਲ, ਮਠਿਆਈ ਅਤੇ ਖੀਰ ਵਗੈਰਾ ਜੇਲ੍ਹਾਂ ਵਿਚ ਭੇਜੀ ਜਾਂਦੀ ਸੀ। ਇਸ ਤਰ੍ਹਾਂ ਬਾਹਰੋਂ ਖਾਣ ਵਾਲੀਆਂ ਚੀਜ਼ਾਂ ਜਦ ਜੇਲ੍ਹ ਵਿਚ ਪਹੁੰਚਦੀਆਂ ਸਨ ਤਾਂ ਵਿਚਾਰੇ ਪੇਂਡੂ ਲੋਕ ਜਿਹੜੇ ਅਕਾਲੀ ਵਰਕਰ ਬਣਕੇ ਜੇਲ੍ਹਾਂ ਅੰਦਰ ਆਏ ਸਨ, ਇਨ੍ਹਾਂ ਚੀਜ਼ਾਂ ਨੂੰ ਲੈਣ ਲਈ ਇਕ ਦੂਜੇ ਤੋਂ ਮੂਹਰੇ ਹੋਕੇ ਟੁੱਟ ਕੇ ਪੈ ਜਾਂਦੇ ਸਨ। ਇਹ ਗੱਲ ਮੈਂ ਖੁਦ ਪਟਿਆਲਾ ਜੇਲ੍ਹ ਅੰਦਰ ਜਾ ਕੇ ਉਪ੍ਰੋਕਤ ਚੀਜ਼ਾਂ ਦੇ ਵੰਡਣ ਸਮੇਂ ਦੇਖੀ ਸੀ।[2] ਇਸੇ ਹੀ ਜੇਲ੍ਹ ਵਿਚ ਸੰਤ ਭਿੰਡਰਾਂਵਾਲਿਆਂ ਵਲੋਂ ਭੇਜੇ ਜੱਥੇ ਇਸ ਸਮੇਂ ਵੀ ਬਿਲਕੁਲ ਨਿਵੇਕਲੇ ਅੰਦਾਜ਼ ਵਿਚ ਰਹਿੰਦੇ ਹੋਏ ਆਪਣੀ ਵਿਸ਼ੇਸ਼ਤਾ ਦਰਸਾ ਰਹੇ ਹਨ।

ਇਸ ਮੋਰਚੇ ਨਾਲ ਅਕਾਲੀ ਦਲ ਲਈ ਇਕ ਨਵਾਂ ਸੰਕਟ ਛਿੜ ਗਿਆ ਸੀ। ਅਕਾਲੀ ਦਲ ਦੀ ਸਥਾਪਨਾ ਤੋਂ ਲੈਕੇ ਇਸ ਸਮੇਂ ਤਕ, ਕਿਸੇ ਵੀ ਗੈਰ-ਅਕਾਲੀ ਸਿੱਖ

---

1. ਇਸਦੇ ਬਿਲਕੁਲ ਉਲਟ, ਜਦੋਂ ਵੀ ਅਕਾਲੀ ਵਰਕਰ ਜੇਲ੍ਹ ਜਾਂਦੇ ਸਨ ਤਾਂ ਉਹ ਗ੍ਰਿਫਤਾਰੀ ਤੋਂ ਪਹਿਲਾਂ ਗੁਰਦੁਆਰਾ ਕਮੇਟੀ ਨੂੰ ਪੱਕਾ ਕਰਕੇ ਜਾਂਦੇ ਸਨ ਕਿ ਉਨ੍ਹਾਂ ਨੂੰ ਪੂਰੇ ਸਮੇਂ ਤੇ ਦੇਸੀ ਘਿਓ ਵਾਲੀ ਦਾਲ ਸਬਜ਼ੀ ਅਤੇ ਰੋਟੀਆਂ ਹਰ ਹਾਲਤ ਵਿਚ ਭੇਜੀਆਂ ਜਾਣ। ਅਕਾਲੀ ਵਰਕਰ ਜੇਲ੍ਹ ਰਹਿੰਦੇ ਹੋਏ ਵੀ ਗੁਰਦੁਆਰੇ ਦੇ ਲੰਗਰ ਦਾ ਹੀ ਖਾਂਦੇ ਸਨ। ਇਸ ਨਾਲ ਉਲਟਾ ਗੁਰਦੁਆਰਿਆਂ ਉਪਰ ਹੀ ਬੋਝ ਪੈਂਦਾ ਸੀ ਅਤੇ ਸਰਕਾਰ ਨੂੰ ਕੋਈ ਔਖਿਆਈ ਨਹੀਂ ਆਉਂਦੀ ਸੀ।

2. ਮੈਂ ਆਪਣੇ ਕੁਝ ਰਿਸ਼ਤੇਦਾਰਾਂ ਨੂੰ ਅਤੇ ਦੋਸਤਾਂ ਮਿੱਤਰਾਂ ਨੂੰ ਅੰਦਰ ਮਿਲਣ ਜਾਇਆ ਕਰਦਾ ਸੀ। ਮੈਂ ਉਸ ਸਮੇਂ ਹੈਰਾਨ ਹੋ ਗਿਆ ਸੀ ਜਦੋਂ ਇਨ੍ਹਾਂ ਕੋਲ ਮੈਂ ਦਰਜਨਾਂ ਦੀ ਗਿਣਤੀ ਵਿਚ ਕੇਲੇ ਅਤੇ ਸੇਬ ਪਏ ਦੇਖੇ ਸਨ। ਕਈ ਕਈ ਤੌੜੀਆਂ ਦਾਲਾਂ ਦੀਆਂ ਭਰੀਆਂ ਪਈਆਂ ਸਨ। ਪਰ ਕੀ ਮਜਾਲ ਇਹ ਕੇਲੇ ਅਤੇ ਸੇਬ ਇਹ ਇਕ ਦੂਜੇ ਨਾਲ ਮਿਲਕੇ ਛਕਣ। ਹਰ ਇਕ ਨੇ ਆਪਣੇ ਮਾਲ ਨੂੰ ਆਪਣੇ ਆਪਣੇ ਮੰਜੇ ਦੇ ਸਿਰਹਾਣੇ ਹੇਠ ਰਖਿਆ ਹੋਇਆ ਸੀ। ਰਿਹਾਈ ਉਪਰੰਤ ਦਾਲਾਂ ਨੂੰ ਇਹ ਵਰਕਰ ਆਪਣੇ ਨਾਲ ਲੈ ਆਏ ਸਨ। ਭਾਵੇਂ ਕਈਆਂ ਦੇ ਨਾਂ ਵੀ ਮੈਨੂੰ ਪਤਾ ਹਨ ਪਰ ਕਿਉਂਕਿ ਇਥੇ ਸਾਰਾ ਹੀ ਆਵਾ ਊਤ ਸੀ ਇਸ ਲਈ ਦੋ-ਚਾਰ ਦੇ ਨਾਂ ਦੇਣ ਦੀ ਕੋਈ ਲੋੜ ਨਹੀਂ।



Digitized by Panjab Digital Library | www.panjabdigilib.org

ਜੱਥੇਬੰਦੀ ਨੇ ਕੋਈ ਮੋਰਚਾ ਨਹੀਂ ਸੀ ਲਾਇਆ । ਮੋਰਚਿਆਂ ਦੀ ਮਨਾਪਲੀ ਅਤੇ ਸਿੱਖ ਹਿੱਤਾਂ ਲਈ ਲੜਨ ਦਾ 'ਬੁਨਿਆਦੀ ਹੱਕ' ਸਿਰਫ ਅਕਾਲੀ ਦਲ ਪਾਸ ਹੀ ਸੀ ਕਿਉਂਕਿ ਇਸ ਸਮੇਂ ਤਕ ਸਿਰਫ ਅਕਾਲੀ ਦਲ ਹੀ ਮੁੱਖ ਸਿੱਖ-ਜਥੇਬੰਦੀ ਰਹੀ ਸੀ । ਭਾਵੇਂ ਸਮੇਂ ਸਮੇਂ ਤੇ ਦੋ ਅਕਾਲੀ ਦਲ ਵੀ ਬਣਦੇ ਰਹੇ ਪਰ ਦੂਸਰਾ ਅਕਾਲੀ ਦਲ ਕਦੇ ਵੀ ਆਜ਼ਾਦਾਨਾ ਤੌਰ ਤੇ ਸਿੱਖ ਹਿਤਾਂ ਲਈ ਮੋਰਚਾ ਲਾਉਣ ਦੇ ਕਾਬਲ ਨਹੀਂ ਹੋ ਸਕਿਆ । ਜਿਸ ਨੇ ਵੀ ਕਦੇ ਮੋਰਚਾ ਲਾਇਆ ਉਹ ਫੇਲ੍ਹ ਹੁੰਦਾ ਰਿਹਾ ।[1] ਪਰ ਇਸ ਵਾਰ ਇਕ ਐਸੀ ਜਥੇਬੰਦੀ ਨੇ ਮੋਰਚੇ ਦੀ ਸ਼ੁਰੂਆਤ ਕੀਤੀ ਸੀ ਜਿਹੜੀ ਨਾ ਹੀ ਅਕਾਲੀ ਸੀ ਅਤੇ ਨਾ ਹੀ ਰਾਜਨੀਤਕ ਸੀ । ਇਸ ਤੋਂ ਵੀ ਵਧ ਕੇ ਇਸ ਨੇ ਸਾਰੇ ਸਿੱਖ ਜਗਤ ਦਾ ਧਿਆਨ ਆਪਣੇ ਵਲ ਖਿੱਚ ਲਿਆ ਸੀ । ਇਹ ਸੀ ਸਿੱਖ ਕੌਮ ਦੀ ਇਕ ਧਾਰਮਕ ਜਥੇਬੰਦੀ ਸ੍ਰੀ ਦਮਦਮੀ ਟਕਸਾਲ । ਇਸ ਦਾ ਮੁੱਖ ਕੰਮ ਸਿਰਫ ਧਰਮ-ਪਰਚਾਰ ਕਰਨਾ ਸੀ । ਪਰ ਹੁਣ ਹਾਲਾਤ ਬੱਸ ਇਸ ਨੂੰ ਅਣ-ਚਾਹੇ ਹੀ ਇਸ ਮੋਰਚੇ ਵਿਚ ਸ਼ਾਮਲ ਹੋਣਾ ਪਿਆ । ਇਸ ਲਈ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਦਾ ਇਹ ਧਰਮ-ਯੁੱਧ ਮੋਰਚਾ ਅਕਾਲੀ ਦਲ ਲਈ ਇਕ ਜ਼ਬਰਦਸਤ ਚੁਣੌਤੀ ਸੀ । ਜੇਕਰ ਅਕਾਲੀ ਇਸ ਮੋਰਚੇ ਤੋਂ ਪਰੇ ਰਹਿੰਦੇ ਸਨ ਤਾਂ ਉਨ੍ਹਾਂ ਨਾਲ ਪਿਛਲੇ ਲੰਮੇ ਅਰਸੇ ਤੋਂ ਜੁੜੀ 'ਸਿੱਖ ਹਿਤਾਂ ਦੀ ਰਾਖੀ ਕਰਨ' ਦੀ ਅਤੇ 'ਮੋਰਚੇ ਲਾਉਣ' ਦੀ ਰਵਾਇਤ ਟੁੱਟ ਜਾਣੀ ਸੀ । ਇਸ ਤਰ੍ਹਾਂ ਉਸ ਦਾ ਸਿੱਖ ਜਗਤ ਨਾਲੋਂ ਸੰਪਰਕ ਟੁੱਟ ਜਾਣਾ ਸੀ । ਪਰ ਜੇ ਅਕਾਲੀ ਦਲ ਇਸ ਮੋਰਚੇ ਨੂੰ ਅਪਣਾਉਂਦਾ ਸੀ ਤਾਂ ਅਕਾਲੀ ਲੀਡਰਸ਼ਿਪ ਇਕ ਅਣਚਾਹੇ ਸੰਘਰਸ਼ ਵਿਚ ਫਸਦੀ ਸੀ ਜਿਸ ਵਿਚ ਫਸਣ ਲਈ ਅਕਾਲੀਆਂ ਦਾ ਬਿਲਕੁਲ ਦਿਲ ਨਹੀਂ ਸੀ ਕਰਦਾ ।

ਇਹ ਇਕ ਸਚਾਈ ਹੈ ਕਿ ਅਕਾਲੀ ਦਲ ਦਾ ਇਕ ਤਕੜਾ ਹਿੱਸਾ (ਬਾਦਲ ਧੜਾ) ਅਜੇਹੇ ਮੋਰਚੇ ਵਿਚ ਫਸਣ ਲਈ ਬਿਲਕੁਲ ਤਿਆਰ ਨਹੀਂ ਸੀ । ਸੰਤ ਲੌਂਗੋਵਾਲੀਆ ਇਸ ਸਮੇਂ ਬਾਦਲ ਧੜੇ 'ਤੇ ਹੀ ਨਿਰਭਰ ਕਰਦਾ ਸੀ । ਇਸ ਲਈ ਇਸ ਨੇ ਬਾਦਲ ਧੜੇ ਅਨੁਸਾਰ ਹੀ ਆਪਣੀ ਨੀਤੀ ਢਾਲਣੀ ਸੀ । ਸਿਰਫ ਇਕ ਟੌਹੜਾ ਧੜਾ ਸੀ ਜਿਹੜਾ ਇਕ 'ਖ਼ਾਸ ਮਨੋਰਥ' ਦੀ ਪੂਰਤੀ ਲਈ, ਅਕਾਲੀ ਦਲ ਨੂੰ ਇਸ ਮੋਰਚੇ ਵਿਚ ਲਿਆਉਣਾ ਚਾਹੁੰਦਾ ਸੀ । ਵੈਸੇ, ਜਦੋਂ ਸੰਤ ਭਿੰਡਰਾਂਵਾਲਿਆਂ ਦਾ ਮੋਰਚਾ ਪੰਜ-ਛੇ ਦਿਨ ਚਲਦਾ ਰਿਹਾ ਤਾਂ ਇਹ ਅਕਾਲੀ ਦਲ ਲਈ ਇਕ ਮਜਬੂਰੀ ਬਣ ਗਿਆ ਸੀ । ਇਸ ਦੀ ਹਾਲਤ ਉਸ ਸੱਪ ਵਰਗੀ ਸੀ ਜਿਸਦੇ ਮੂੰਹ ਵਿਚ ਕੋਹੜ-ਕਿਰਲੀ ਸੀ ਜੇ ਖਾਂਦਾ ਸੀ ਤਾਂ ਕੋਹੜੀ ਹੁੰਦਾ ਸੀ ਤੇ ਜੇ ਛਡਦਾ ਸੀ ਤਾਂ ਕਲੰਕੀ ਹੁੰਦਾ ਸੀ ।

ਲੇਕਿਨ ਅਕਾਲੀਆਂ ਦੀ ਬਦਕਿਸਮਤੀ ਇਹ ਕਿ ਸੰਤ ਭਿੰਡਰਾਂਵਾਲਿਆਂ ਲਈ ਧੜਾ ਧੜ ਸਿੰਘਾਂ ਦੇ ਨਾਂ ਆਉਣੇ ਸ਼ੁਰੂ ਹੋ ਗਏ ਸਨ । ਅਖੀਰ ਅਕਾਲੀ ਲੀਡਰਸ਼ਿਪ ਨੇ ਵੀ

1. ਤਲਵੰਡੀ ਅਕਾਲੀ ਦਲ ਦਾ ਦਿੱਲੀ ਮੋਰਚਾ ਇਸ ਦੀ ਸਪਸ਼ਟ ਉਦਾਹਰਣ ਹੈ ।



Digitized by Panjab Digital Library | www.panjabdigilib.org

ਕਰਵਟ ਲੈਣੀ ਸ਼ੁਰੂ ਕਰ ਦਿਤੀ। ਕਹਿਣਾ ਸ਼ੁਰੂ ਕਰ ਦਿਤਾ ਗਿਆ ਸੀ ਕਿ ਕਪੂਰੀ ਦੇ 'ਨਹਿਰ-ਰੋਕੂ-ਮੋਰਚੇ' ਨੂੰ ਅੰਮ੍ਰਿਤਸਰ ਤਬਦੀਲ ਕਰਨਾ ਹੈ। ਇਹ ਮੋਰਚਾ ਫੇਲ੍ਹ ਹੋ ਚੁੱਕਿਆ ਸੀ ਅਤੇ ਸੰਤ ਲੌਂਗੋਵਾਲੀਏ ਵਲੋਂ 25 ਅਪ੍ਰੈਲ 1981 ਨੂੰ ਇਹ ਮੋਰਚਾ ਮੁਲਤਵੀ ਕਰ ਦਿਤਾ ਗਿਆ ਸੀ। ਫਿਰ ਇਸ ਨੂੰ ਅੰਮ੍ਰਿਤਸਰ ਤਬਦੀਲ ਕਰਨ ਦਾ ਕੀ ਮਤਲਬ ਹੋਇਆ? ਵੈਸੇ ਅਕਾਲੀਆਂ ਦੇ ਹਰ ਐਕਸ਼ਨ ਅਤੇ ਹਰ ਕਦਮ ਬਾਰੇ ਸੁਆਲੀਆ ਨਿਸ਼ਾਨ ਲਗ ਸਕਦਾ ਹੈ ਕਿਉਂਕਿ ਇਨ੍ਹਾਂ ਨੇ ਆਪਣੇ ਹਰ ਕਦਮ ਨੂੰ ਇਕ ਆਪਾ-ਵਿਰੋਧੀ ਸੰਕਲਪ ਦੇ ਰੂਪ ਵਿਚ ਚੁੱਕਿਆ ਹੈ। ਇਥੇ ਕਪੂਰੀ ਮੋਰਚੇ ਨੂੰ ਅੰਮ੍ਰਿਤਸਰ ਤਬਦੀਲ ਕਰਨ ਦਾ ਮਤਲਬ ਸਿਰਫ ਇਤਨਾ ਸੀ ਕਿ ਅਕਾਲੀ ਲੀਡਰਸ਼ਿਪ ਸਿੱਖਾਂ ਨੂੰ ਇਹ ਪ੍ਰਭਾਵ ਨਹੀਂ ਦੇਣਾ ਚਾਹੁੰਦੀ ਸੀ ਕਿ ਉਹ ਸੰਤ ਭਿੰਡਰਾਂਵਾਲਿਆਂ ਦੇ ਲਗਾਏ ਗਏ ਧਰਮ-ਯੁੱਧ ਮੋਰਚੇ ਨੂੰ ਅਪਣਾ ਰਹੀ ਹੈ। ਪਰ ਅਕਾਲੀ ਦਲ ਨੂੰ ਇਹ ਕੌੜੀ ਗੋਲੀ ਲੰਘਾਉਣੀ ਹੀ ਪਈ ਕਿਉਂਕਿ ਉਸਦਾ ਵਾਹ ਇਸ ਸਮੇਂ ਇਕ ਐਸੇ ਨੇਤਾ ਨਾਲ ਪੈ ਚੁੱਕਿਆ ਸੀ ਜਿਹੜਾ ਇਨ੍ਹਾਂ ਨਾਲੋਂ ਵਧ ਸਿਰੜੀ, ਚੁਸਤ, ਜਾਗਰਤ, ਸਿੱਖੀ ਆਚਰਣ ਦਾ ਧਾਰਨੀ, ਕਹਿਣੀ ਤੇ ਕਰਨੀ ਦੀ ਸੁਮੇਲਤਾ ਰੱਖਣ ਵਾਲਾ ਅਤੇ ਕੁਰਸੀਆਂ ਦੇ ਲਾਲਚ ਤੋਂ ਉਪਰ ਸੀ। ਇਸ ਕਰਕੇ ਇਨ੍ਹਾਂ ਦੀਆਂ ਇਹ ਕਪੂਰੀ-ਕ਼ਪੂਰੀ ਦੀਆਂ ਬੇਥਵੀਆਂ ਕੋਈ ਰੰਗ ਨਹੀਂ ਲਿਆ ਸਕੀਆਂ।

ਸੰਤ ਜਰਨੈਲ ਸਿੰਘ ਨੇ ਐਲਾਨ ਕੀਤਾ ਸੀ ਕਿ ਜੇ 24 ਜੁਲਾਈ ਤਕ ਅੰਮ੍ਰਿਤਧਾਰੀ ਸਿੰਘ ਰਿਹਾ ਨਾ ਕੀਤੇ ਗਏ ਤਾਂ 25 ਜੁਲਾਈ ਨੂੰ ਇਕ ਮਹਾਨ ਪੰਥਕ ਇਕੱਠ ਸੱਦ ਕੇ, ਨਵਾਂ ਐਲਾਨ ਕੀਤਾ ਜਾਵੇਗਾ। ਸੰਤਾਂ ਦੇ ਇਸ ਐਲਾਨ ਨੇ ਅਕਾਲੀ ਲੀਡਰਸ਼ਿਪ ਵਿਚ ਖਲਬਲੀ ਪੈਦਾ ਕਰ ਦਿਤੀ ਸੀ। ਅਕਾਲੀਆਂ ਲਈ ਸਭ ਤੋਂ ਵੱਡੀ ਮੁਸ਼ਕਲ ਇਹ ਸੀ ਕਿ ਅਜੇ ਉਹ 12 ਜੁਲਾਈ ਨੂੰ ਹੀ ਗਿਆਨੀ ਜ਼ੈਲ ਸਿੰਘ, ਕਾਂਗਰਸੀ ਉਮੀਦਵਾਰ ਨੂੰ, ਰਾਸ਼ਟਰਪਤੀ ਬਣਾਉਣ ਲਈ ਵੋਟਾਂ ਪਾ ਕੇ ਹਟੇ ਸਨ। ਕਈ ਅਕਾਲੀ ਲੀਡਰ ਇਨ੍ਹਾਂ ਵੋਟਾਂ ਦਾ ਇਨਾਮ ਹਾਸਲ ਕਰਨਾ ਚਾਹੁੰਦੇ ਸਨ। ਉਹ ਨਹੀਂ ਸਨ ਚਾਹੁੰਦੇ ਕਿ ਹੁਣੇ ਹੀ ਮੋਰਚਾ ਲਾ ਕੇ ਗਿਆਨੀ ਜ਼ੈਲ ਸਿੰਘ ਨੂੰ ਪਾਈਆਂ ਵੋਟਾਂ ਦੀ ਕੀਮਤ ਗੁਆਈ ਜਾਵੇ।[1]

25 ਜੁਲਾਈ ਨੂੰ ਸੰਤ ਜਰਨੈਲ ਸਿੰਘ ਨੇ ਮਹਾਨ ਪੰਥਕ ਇਕੱਠ ਮੰਜੀ ਸਾਹਿਬ ਦੀਵਾਨ ਹਾਲ ਵਿਚ ਕੀਤਾ। ਕੋਈ ਇਕ ਲੱਖ ਤੋਂ ਉਪਰ ਸਿੰਘ ਇਸ ਵਿਚ ਸ਼ਾਮਲ ਹੋਏ।

---

1. ਗਿਆਨੀ ਜ਼ੈਲ ਸਿੰਘ ਨੂੰ ਵੋਟਾਂ ਪਾਉਣ ਕਰਕੇ, ਭਾਰਤ ਦੀ ਸਮੁੱਚੀ ਅਪੋਜ਼ੀਸ਼ਨ ਪਾਰਟੀ ਦਾ ਵਿਸ਼ਵਾਸ ਅਕਾਲੀਆਂ ਉਪਰੋਂ ਉਠ ਚੁੱਕਿਆ ਸੀ। ਪੰਜਾਬ ਦੀ ਦਰਬਾਰਾ ਸਿੰਘ ਸਰਕਾਰ ਨੂੰ ਜ਼ੈਲ ਸਿੰਘ ਵੀ ਨਹੀਂ ਚਾਹੁੰਦਾ ਸੀ। ਇਸ ਲਈ ਇਸ ਤਰ੍ਹਾਂ ਨਵੇਂ ਬਣੇ 'ਅਕਾਲੀ-ਕਾਂਗਰਸੀ' ਮਿਤੱਰਤਾ ਦੇ ਮਾਹੌਲ ਵਿਚ ਇਹ ਅਫਵਾਹਾਂ ਵੀ ਬੜੇ ਜ਼ੋਰ ਨਾਲ ਉਡ ਰਹੀਆਂ ਸਨ ਕਿ ਅਕਾਲੀ ਕੋਸ਼ਿਸ਼ ਕਰ ਰਹੇ ਹਨ ਕਿ ਅਕਾਲੀ ਦਲ ਦੀ ਅਗਵਾਈ ਹੇਠ ਅਕਾਲੀ ਕਾਂਗਰਸ ਕੁਲੀਸ਼ਨ ਸਰਕਾਰ ਬਣ ਦੀ ਜਾਵੇ। ਗਿਆਨੀ ਜ਼ੈਲ ਸਿੰਘ ਨੇ ਆਪਣੇ ਚੁਣੇ ਜਾਣ ਪਿੱਛੋਂ ਇਹ ਐਲਾਨ ਵੀ ਕੀਤਾ ਸੀ ਕਿ ਉਹ ਅਕਾਲੀਆਂ ਨੂੰ ਇਨਸਾਫ ਦਿਵਾਏਗਾ।



Digitized by Panjab Digital Library | www.panjabdigilib.org

ਅਕਾਲੀ ਦਲ ਨੇ ਆਪਣੇ ਨੁਮਾਇੰਦੇ ਟੌਹੜਾ, ਬਸੰਤ ਸਿੰਘ ਖਾਲਸਾ ਅਤੇ ਸੁਰਜਨ ਸਿੰਘ ਠੇਕੇਦਾਰ ਨੂੰ ਇਸ ਇਕੱਠ ਵਿਚ ਭੇਜ ਕੇ ਸੰਤ ਭਿੰਡਰਾਂਵਾਲਿਆਂ ਨੂੰ ਮਨਾਉਣ ਦੀ ਕੋਸ਼ਿਸ਼ ਕੀਤੀ ਕਿ ਉਹ ਅੱਜ ਇਸ ਇਕੱਠ ਵਿਚ ਨਵਾਂ ਐਲਾਨ ਨਾ ਕਰਨ। ਇਸ ਬਾਰੇ ਅਕਾਲੀ ਹਾਈ ਕਮਾਂਡ ਵਿਚ ਗਲ ਬਾਤ ਚਲ ਰਹੀ ਹੈ ਇਸ ਲਈ ਇਸ ਐਲਾਨ ਨੂੰ ਕੁਝ ਦਿਨਾਂ ਤਕ ਅੱਗੇ ਪਾ ਦਿਤਾ ਜਾਵੇ। ਅਕਾਲੀ ਲੀਡਰਾਂ ਵਲੋਂ ਬਾਰ ਬਾਰ ਦਬਾਅ ਪਾਉਣ 'ਤੇ ਅਤੇ ਬਾਰ ਬਾਰ ਵਾਇਦੇ ਕਰਨ 'ਤੇ ਸੰਤਾਂ ਨੇ 25 ਜੁਲਾਈ ਦੀ ਕਨਵੈਨਸ਼ਨ ਵਿਚ ਕੋਈ ਨਵਾਂ ਐਲਾਨ[1] ਨਾ ਕੀਤਾ।

ਜੇਕਰ ਸੰਤ ਜੀ ਆਪਣਾ ਨਵਾਂ ਐਲਾਨ ਕਰ ਦਿੰਦੇ ਤਾਂ ਇਸ ਨੇ ਅਕਾਲੀ ਲੀਡਰ-ਸ਼ਿਪ ਨੂੰ ਕਸੂਤਾ ਫਸਾ ਦੇਣਾ ਸੀ। ਇਸ ਲਈ ਇਸ ਨੂੰ ਰੁਕਵਾਉਣ ਲਈ ਕਈ ਕਿਸਮ ਦੇ ਵਾਇਦੇ ਕੀਤੇ ਗਏ ਅਤੇ ਕਈ ਕਿਸਮ ਦੇ ਦਬਾ ਪਾਏ ਗਏ। ਸੰਤ ਜੀ ਨੇ ਕਨਵੈਨਸ਼ਨ ਵਿਚ ਕਹਿ ਦਿਤਾ ਸੀ ਕਿ ਉਹ 'ਨਵਾਂ ਐਲਾਨ' ਇਸ ਸ਼ਰਤ ਤੇ ਅੱਗੇ ਪਾਉਂਦੇ ਹਨ ਕਿ ਅਕਾਲੀ ਲੀਡਰਸ਼ਿਪ ਨੂੰ ਜਲਦੀ ਹੀ ਆਪਣਾ ਕੋਈ ਫੈਸਲਾ ਦੇਣਾ ਹੋਵੇਗਾ। ਅਕਾਲੀ ਲੀਡਰਸ਼ਿਪ ਸੰਤਾਂ ਦਾ ਮੋਰਚਾ ਖਤਮ ਕਰਾ ਕੇ ਕਈ ਮਹੀਨਿਆਂ ਦਾ ਨੋਟਿਸ ਦੇਣਾ ਚਾਹੁੰਦੀ ਸੀ ਪਰ ਸੰਤ ਜੀ ਇਤਨੇ ਲੰਮੇ ਅਰਸੇ ਦੇ ਨੋਟਿਸ ਬਾਰੇ ਸਹਿਮਤ ਨਹੀਂ ਹੋਏ। ਅਖੀਰ ਤੇ ਫੈਸਲਾ ਹੋਇਆ ਕਿ ਜਦੋਂ ਤਕ ਧਰਮਯੁੱਧ ਮੋਰਚੇ ਦੀ ਕਮਾਂਡ ਅਕਾਲੀ ਦਲ ਨਹੀਂ ਸੰਭਾਲਦਾ ਉਦੋਂ ਤਕ ਇਸ ਨੂੰ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਹੀ ਚਲਾਉਣਗੇ।

25 ਜੁਲਾਈ 1982 ਨੂੰ ਹੀ ਅਕਾਲੀ ਦਲ ਦੀ ਹਾਈਕਮਾਂਡ ਦੀ ਮੀਟਿੰਗ ਹੋਈ ਸੀ। ਇਸ ਵਿਚ ਸਾਰਾ ਸਮਾਂ ਸੰਤ ਭਿੰਡਰਾਂਵਾਲਿਆਂ ਵਲੋਂ ਸ਼ੁਰੂ ਕੀਤੇ ਧਰਮਯੁੱਧ ਮੋਰਚੇ ਬਾਰੇ ਹੀ ਬਹਿਸ ਚਲਦੀ ਰਹੀ। 26 ਜੁਲਾਈ ਨੂੰ ਅੰਮ੍ਰਿਤਸਰ ਵਿਖੇ ਹੀ ਦੀਵਾਨ ਹਾਲ ਵਿਚ ਅਕਾਲੀ ਦਲ ਦੇ ਜਨਰਲ ਅਜਲਾਸ ਦੀ ਮੀਟਿੰਗ ਬੁਲਾਈ ਗਈ ਸੀ। ਇਸ ਵਿਚ ਐਲਾਨ ਕੀਤਾ ਗਿਆ ਕਿ ਅਕਾਲੀ ਦਲ, ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਵਲੋਂ ਸ਼ੁਰੂ ਕੀਤੇ ਧਰਮਯੁੱਧ ਮੋਰਚੇ ਨੂੰ 4 ਅਗਸਤ 1982 ਤੋਂ ਆਪਣੇ ਹੱਥ ਵਿਚ ਲੈ ਲਵੇਗਾ। ਇਸ ਕਰ ਕੇ 19 ਜੁਲਾਈ ਤੋਂ ਲੈ ਕੇ 4 ਅਗਸਤ ਤਕ ਧਰਮਯੁੱਧ ਮੋਰਚਾ ਸੰਤ ਜਰਨੈਲ ਸਿੰਘ ਜੀ ਹੀ ਆਪਣੀ ਦਮਦਮੀ ਟਕਸਾਲ ਦੇ 51—51 ਸਿੰਘ ਰੋਜ਼ਾਨਾ ਭੇਜ ਕੇ ਚਲਾਉਂਦੇ ਰਹੇ।

ਚਾਰ ਅਗਸਤ ਨੂੰ ਇਹ ਧਰਮਯੁੱਧ ਮੋਰਚਾ ਅਕਾਲੀ ਦਲ ਨੇ ਅਪਣਾ ਲਿਆ। ਇਸ ਤਰ੍ਹਾਂ ਦਮਦਮੀ ਟਕਸਾਲ ਅਤੇ ਅਕਾਲੀ ਦਲ ਦੋ ਪਰਮੁੱਖ ਜੱਥੇਬੰਦੀਆਂ ਇਸ ਮੋਰਚੇ ਵਿਚ ਸ਼ਾਮਲ ਹੋ ਗਈਆਂ। ਮੋਰਚੇ ਦਾ ਸੰਯੁਕਤ ਰੂਪ ਵਿਚ, ਸੰਤ ਹਰਚੰਦ ਸਿੰਘ ਲੌਂਗੋਵਾ-

---

1. ਇਸ ਨਵੇਂ ਐਲਾਨ ਬਾਰੇ ਵੈਸੇ ਤਾਂ ਪਰਪੱਕ ਰੂਪ ਵਿਚ ਕੋਈ ਪਤਾ ਨਹੀਂ ਲਗ ਸਕਿਆ ਪਰ ਜਾਪਦਾ ਹੈ ਕਿ ਸੰਤਾਂ ਨੇ ਇਕ ਨੀਅਤ ਮਿਤੀ ਦਾ ਚੈਲਿੰਜ ਦੇਣ ਪਿੱਛੋਂ ਜੇਲ੍ਹਾਂ ਉਪਰ ਜਨਤਕ ਰੂਪ ਵਿਚ ਡਾਇਰੈਕਟ ਐਕਸ਼ਨ ਸ਼ੁਰੂ ਕਰ ਕੇ ਸਭ ਅੰਮ੍ਰਿਤਧਾਰੀ ਸਿੰਘਾਂ ਨੂੰ ਛਡਾਉਣ ਦਾ ਇਰਾਦਾ ਧਾਰਿਆ ਸੀ।



Digitized by Panjab Digital Library | www.panjabdigilib.org

ਲੀਏ ਨੂੰ ਡਿਕਟੇਟਰ ਥਾਪਿਆ ਗਿਆ। ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਇਸ ਦੇ ਸਰਪਰਸਤ ਸਨ। ਫੈਸਲਾ ਹੋਇਆ ਕਿ ਚਾਰ ਅਗਸਤ ਨੂੰ ਪਹਿਲਾ ਜੱਥਾ ਸਰਦਾਰ ਪ੍ਰਕਾਸ਼ ਸਿੰਘ ਬਾਦਲ ਲੈ ਕੇ ਜਾਣਗੇ। ਸਰਦਾਰ ਬਾਦਲ ਨੇ ਚਾਰ ਅਗਸਤ ਨੂੰ ਗ੍ਰਿਫਤਾਰੀ ਦਿਤੀ। ਹਰ ਰੋਜ਼ ਸੈਂਕੜਿਆਂ ਦੀ ਗਿਣਤੀ ਵਿਚ ਸਿੰਘ ਗ੍ਰਿਫਤਾਰੀ ਲਈ ਤੋਰੇ ਜਾਂਦੇ ਸਨ। ਜੱਥੇ ਨੂੰ ਤੋਰਨ ਸਮੇਂ ਹਰ ਰੋਜ਼ ਸ਼ਾਮ ਨੂੰ ਮੋਰਚੇ ਦੇ ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਮੋਰਚੇ ਦੇ ਸਰਪਰਸਤ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਸੰਬੋਧਨ ਕਰਦੇ ਸਨ। ਅਗਸਤ ਦੇ ਅਖੀਰ ਤਕ ਮੋਰਚੇ ਵਿਚ ਬੜੀ ਗਰਮਾਇਸ਼ ਆ ਗਈ ਸੀ। ਦੋਵਾਂ ਸੰਤਾਂ ਦੀ ਏਕਤਾ ਕਰਕੇ ਸਿੱਖ ਜਗਤ ਵਿਚ ਮੋਰਚੇ ਨੂੰ ਕਾਮਯਾਬ ਕਰਨ ਲਈ ਬਹੁਤ ਜੋਸ਼ ਪੈਦਾ ਹੋ ਗਿਆ ਸੀ।

ਇਸ ਤਰ੍ਹਾਂ ਪੂਰੀ ਸ਼ਾਨ ਨਾਲ ਚਲ ਰਹੇ ਧਰਮਯੁੱਧ ਮੋਰਚੇ ਵਿਚ ਅਚਾਨਕ ਹੀ 11-12 ਸਤੰਬਰ ਦੀ ਦਰਮਿਆਨੀ ਰਾਤ ਨੂੰ ਇਕ ਦਰਦਨਾਕ ਘਟਨਾ ਵਾਪਰ ਗਈ। ਸਰਕਾਰ ਦੀ ਪੁਲੀਸ, ਕੈਦ ਕੀਤੇ ਕਈ ਸੌ ਸਿੰਘਾਂ ਨੂੰ ਬੱਸਾਂ ਰਾਹੀਂ ਅੰਮ੍ਰਿਤਸਰ ਤੋਂ ਕਿਸੇ ਹੋਰ ਥਾਂ ਲਿਜਾ ਰਹੀ ਸੀ। ਤਰਨਤਾਰਨ ਨੇੜੇ ਇਕ ਰੇਲਵੇ ਕਰਾਸਿੰਗ ਤੇ ਇਨ੍ਹਾਂ ਬੱਸਾਂ ਵਿਚੋਂ ਇਕ ਬੱਸ ਰੇਲ ਗੱਡੀ ਦੇ ਹੇਠਾਂ ਆ ਕੇ ਦਰੜੀ ਗਈ। ਜਿਸ ਨਾਲ 34 ਸਿੰਘ ਸ਼ਹੀਦ ਹੋ ਗਏ ਅਤੇ 22 ਦੇ ਕਰੀਬ ਸਖਤ ਜ਼ਖ਼ਮੀ ਹੋ ਗਏ ਸਨ। ਇਸ ਦਰਦਨਾਕ ਘਟਨਾ ਨੇ ਸਾਰੇ ਸਿੱਖ ਜਗਤ ਵਿਚ ਸੋਗ ਦੀ ਲਹਿਰ ਫੈਲਾ ਦਿਤੀ। ਪਰ ਇਸ ਵਿਚ ਕਿਸੇ ਦਾ ਵੀ ਕੋਈ ਕਸੂਰ ਨਹੀਂ ਸੀ। ਇਸ ਕਰਕੇ ਸਿੱਖ ਜਗਤ ਇਸ ਦਰਦਨਾਕ ਘਟਨਾ ਦੇ ਦੁੱਖ ਨੂੰ ਸਬਰ ਦਾ ਘੁੱਟ ਭਰ ਕੇ ਪੀ ਗਿਆ। ਪਰ ਇਸ ਹਾਦਸੇ ਪਿੱਛੋਂ ਸਿੱਖਾਂ ਵਿਚ ਮੋਰਚੇ ਨੂੰ ਕਾਮਯਾਬ ਕਰਨ ਲਈ ਹੋਰ ਵੀ ਜੋਸ਼ ਪੈਦਾ ਹੋ ਗਿਆ।

ਜੋਸ਼ ਇਤਨਾ ਫੈਲ ਗਿਆ ਸੀ ਕਿ ਹਰ ਰੋਜ਼ ਸੈਂਕੜਿਆਂ ਦੀ ਥਾਵੇਂ ਹਜ਼ਾਰਾਂ ਦੀ ਗਿਣਤੀ ਵਿਚ ਸਿੰਘ ਗ੍ਰਿਫਤਾਰੀਆਂ ਦੇਣ ਲਗ ਪਏ ਸਨ। ਚੇਤੇ ਰਹੇ ਕਿ ਇਸ ਮੋਰਚੇ ਤੋਂ ਪਹਿਲਾਂ ਜਥੇਦਾਰ ਤਲਵੰਡੀ ਦੇ ਅਕਾਲੀ ਦਲ ਵਲੋਂ ਇਕ ਮੋਰਚਾ ਦਿੱਲੀ ਵਿਖੇ ਚਲ ਰਿਹਾ ਸੀ। ਸੰਤ ਜਰਨੈਲ ਸਿੰਘ ਬਹੁਤ ਕੋਸ਼ਿਸ਼ ਕਰ ਰਹੇ ਸਨ ਕਿ ਖਾਲਸਾ ਪੰਥ ਦੇ ਸਾਰੇ ਧੜੇ ਧਰਮਯੁੱਧ ਮੋਰਚੇ ਵਿਚ ਸ਼ਾਮਲ ਹੋ ਜਾਣ। ਉਨ੍ਹਾਂ ਨੇ ਤਲਵੰਡੀ ਅਕਾਲੀ ਦਲ ਦੇ ਮੋਰਚੇ ਦੇ ਡਿਕਟੇਟਰ ਰਣਧੀਰ ਸਿੰਘ ਚੀਮਾ ਨਾਲ ਗੱਲਾਂਬਾਤਾਂ ਕਰ ਕੇ ਜਥੇਦਾਰ ਤਲਵੰਡੀ ਨੂੰ ਵੀ ਧਰਮਯੁੱਧ ਮੋਰਚੇ ਵਿਚ ਸ਼ਾਮਲ ਹੋਣ ਲਈ ਮਨਾ ਲਿਆ ਸੀ। ਜਥੇਦਾਰ ਤਲਵੰਡੀ ਦੀ ਸ਼ਾਨ ਨੂੰ ਬਰਕਰਾਰ ਰੱਖਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਪਾਸੋਂ ਧਰਮਯੁੱਧ ਮੋਰਚੇ ਵਿਚ ਸ਼ਾਮਲ ਹੋਣ ਦੀ ਅਪੀਲ ਕਰਵਾਈ ਗਈ। ਜਿਸਦੇ ਫਲਸਰੂਪ ਜਥੇਦਾਰ ਤਲਵੰਡੀ 30 ਸਤੰਬਰ 1982 ਨੂੰ ਧਰਮਯੁੱਧ ਮੋਰਚੇ ਵਿਚ ਸ਼ਾਮਲ ਹੋ ਗਏ। ਬੀਬੀ ਹਰਸ਼ਰਨ ਕੌਰ ਦੀ ਅਗਵਾਈ ਹੇਠ ਅਖੰਡ ਕੀਰਤਨੀ ਜੱਥਾ ਵੀ ਧਰਮਯੁੱਧ ਵਿਚ ਸ਼ਾਮਲ



Digitized by Panjab Digital Library | www.panjabdigilib.org

ਹੋ ਗਿਆ ਸੀ ।[1] ਸੁਖਜਿੰਦਰ ਸਿੰਘ ਦਾ ਇਕ ਪੁਰਖੀ ਖਾਲਸਤਾਨੀ ਦਲ ਵੀ ਕਾਫੀ ਚਿਰ ਤੋਂ ਸੰਤਾਂ ਦੀ ਸ਼ਰਨ ਵਿਚ ਆ ਚੁੱਕਿਆ ਸੀ ।

ਜੇਲ੍ਹ ਜਾਣ ਵਾਲੇ ਸਿੰਘਾਂ ਦਾ ਹੜ੍ਹ ਆ ਗਿਆ ਸੀ । ਮੈਂ ਆਪਣੀ ਉਮਰ ਵਿਚ ਕਈ ਅਕਾਲੀ ਮੋਰਚੇ ਦੇਖੇ ਹਨ । ਪਰ ਇਤਨੇ ਜੋਸ਼ ਨਾਲ ਹਜ਼ਾਰਾਂ ਦੀ ਗਿਣਤੀ ਵਿਚ ਸਿੰਘਾਂ ਵਲੋਂ ਜੇਲ੍ਹ ਜਾਣਾ ਮੈਂ ਪਹਿਲੀ ਵਾਰ ਹੀ ਦੇਖਿਆ ਸੀ । ਵੈਸੇ ਵੀ ਪਹਿਲੇ ਮੋਰਚਿਆਂ ਨੂੰ ਦੇਖਣ ਵਾਲੇ ਬਜ਼ੁਰਗ ਕਿਹਾ ਕਰਦੇ ਸਨ ਕਿ 1959-60 ਵਾਲੇ ਪੰਜਾਬੀ ਸੂਬੇ ਦੇ ਮੋਰਚੇ ਵਿਚ ਵੀ ਇਤਨਾ ਜੋਸ਼ ਨਹੀਂ ਸੀ ।

ਇਥੇ ਮਹੱਤਵ ਇਸ ਗੱਲ ਦਾ ਨਹੀਂ ਕਿ ਕਿਹੜਾ ਲੀਡਰ ਵੱਧ ਬੰਦੇ ਲੈ ਕੇ ਗਿਆ ਅਤੇ ਕਿਹੜਾ ਘੱਟ ਲੈ ਕੇ ਗਿਆ । ਮਹੱਤਵ ਇਸ ਗੱਲ ਦਾ ਹੈ ਕਿ ਇਤਨੇ ਸਿੰਘ ਜੇਲ੍ਹਾਂ ਵਿਚ ਜਾ ਰਹੇ ਸਨ ਕਿ ਪੰਜਾਬ ਦੀਆਂ ਜੇਲ੍ਹਾਂ ਪੂਰੀਆਂ ਭਰ ਗਈਆਂ ਸਨ । ਸਗੋਂ ਜੇਲ੍ਹਾਂ ਵਿਚ ਉਨ੍ਹਾਂ ਦੀ ਕਪੈਸਟੀ ਤੋਂ ਕਿਤੇ ਜ਼ਿਆਦਾ ਬੰਦੇ ਰੱਖੇ ਜਾਂਦੇ ਸਨ । ਜੇਲ੍ਹਾਂ ਦੇ ਕਮਰੇ ਭਰ ਜਾਣ ਪਿੱਛੋਂ ਬਾਹਰ ਖੁੱਲ੍ਹੇ ਮੈਦਾਨਾਂ ਵਿਚ ਟੈਂਟ ਲਾ ਕੇ ਸਿੱਖ ਕੈਦੀਆਂ ਨੂੰ ਰੱਖਿਆ ਗਿਆ । ਜਦ ਇਸ ਤਰ੍ਹਾਂ ਵੀ ਸਾਰੇ ਸਤਿਆਗ੍ਰਹੀ ਜੇਲ੍ਹਾਂ ਵਿਚ ਨਾ ਸਮੋਏ ਗਏ ਤਾਂ ਪੰਜਾਬ ਸਰਕਾਰ ਨੇ ਹੋਰ ਸਰਕਾਰੀ ਇਮਾਰਤਾਂ ਖਾਲੀ ਕਰਵਾ ਲਈਆਂ । ਜਿਸ ਤਰ੍ਹਾਂ ਪਟਿਆਲੇ ਨੇੜੇ ਬਹਾਦਰਗੜ੍ਹ ਦਾ ਕਿਲ੍ਹਾ ਸੀ । ਇਸ ਵਿਚ ਪੰਜਾਬ ਆਰਮਡ ਪੁਲਿਸ ਦੇ ਦਫਤਰ ਅਤੇ ਰਿਹਾਇਸ਼ੀ ਕੁਆਰਟਰ ਸਨ । ਇਹ ਖਾਲੀ ਕਰਵਾ ਕੇ ਕੁਝ ਕੈਦੀਆਂ ਨੂੰ ਇਥੇ ਰੱਖਿਆ ਗਿਆ । ਜਦ ਇਹ ਵੀ ਪੂਰਾ ਭਰ ਗਿਆ ਤਾਂ ਕੋਈ ਅੱਠ ਸੌ ਦੇ ਕਰੀਬ ਸਿੰਘਾਂ ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਖੁੱਲ੍ਹੇ ਗਰਾਊਂਡਾਂ ਵਿਚ ਹੀ ਰੱਖਿਆ ਗਿਆ ਸੀ । ਭਾਵ ਕਿ ਕੈਦ ਹੋਣ ਵਾਲੇ ਸਿੰਘਾਂ ਦੀ ਗਿਣਤੀ ਇਤਨੀ ਜ਼ਿਆਦਾ ਹੋ ਗਈ ਸੀ ਕਿ ਜੇਲ੍ਹਾਂ ਤੋਂ ਇਲਾਵਾ ਹੋਰ ਖਾਲੀ ਕਰਵਾਈਆਂ ਸਰਕਾਰੀ ਇਮਾਰਤਾਂ ਦੇ ਬਾਵਜੂਦ ਵੀ ਸਿੰਘ ਫਾਲਤੂ ਬਚੇ ਹੋਏ ਸਨ । ਬਾਹਰਲੇ ਰਾਜਾਂ ਨੇ ਇਨ੍ਹਾਂ ਸਤਿਆਗ੍ਰਹੀਆਂ ਨੂੰ ਆਪਣੀਆਂ ਜੇਲ੍ਹਾਂ ਵਿਚ ਲੈਣ ਤੋਂ ਇਨਕਾਰ ਕਰ ਦਿਤਾ ਸੀ ।

ਪਰ ਇਥੇ ਇਕ ਗੱਲ ਸਮਝ ਨਹੀਂ ਆਉਂਦੀ ਸੀ ਕਿ ਇਹ ਜੇਲ੍ਹਾਂ ਵਿਚ ਬੈਠੇ ਸਿੰਘ ਜਿਨ੍ਹਾਂ ਦੀ ਗਿਣਤੀ ਇਸ ਸਮੇਂ (ਅਕਤੂਬਰ 1982 ਦੇ ਪਹਿਲੇ ਹਫਤੇ) ਤਕ 45000 ਤੋਂ ਉਪਰ ਟੱਪ ਗਈ ਸੀ, ਜੇਲ੍ਹ ਦੀ ਰੋਟੀ ਕਿਉਂ ਨਹੀਂ ਖਾਂਦੇ ਸਨ ?

1. ਪਾਠਕਾਂ ਨੂੰ ਇਥੇ ਯਾਦ ਰੱਖਣਾ ਚਾਹੀਦਾ ਹੈ ਕਿ ਧਰਮਯੁੱਧ ਮੋਰਚੇ ਵਿਚ ਖਾਲਸਾ ਪੰਥ ਦੇ ਕਿਹੜੇ ਕਿਹੜੇ ਗਰੁੱਪ ਸ਼ਾਮਲ ਹੋਏ ਸਨ । ਹੁਣ ਤਕ ਇਸ ਵਿਚ ਦਮਦਮੀ ਟਕਸਾਲ, ਅਕਾਲੀ ਦਲ (ਲੌਂਗੋਵਾਲ), ਅਕਾਲੀ ਦਲ (ਤਲਵੰਡੀ), ਸਿੱਖ ਸਟੂਡੈਂਟਸ ਫੈਡਰੇਸ਼ਨ, ਆਖੰਡ ਕੀਰਤਨੀ ਜੱਥਾ ਸ਼ਾਮਲ ਹੋ ਚੁੱਕੇ ਸਨ । ਪਿੱਛੋਂ ਬਬਰ ਖਾਲਸਾ ਅਤੇ ਅਕਾਲ ਫੈਡਰੇਸ਼ਨ ਵੀ ਇਸ ਵਿਚ ਸ਼ਾਮਲ ਹੋ ਗਈਆਂ ਸਨ । ਇਹ ਗੱਲਾਂ ਮੋਰਚੇ ਦੇ 1985 ਦੇ ਸਾਲ ਵਿਚ ਸੰਤ ਲੌਂਗੋਵਾਲੀਏ ਵਲੋਂ ਰਾਜੀਵ ਗਾਂਧੀ ਨਾਲ ਸਮਝੌਤਾ ਕਰ ਲੈਣ ਸਮੇਂ ਸਾਹਮਣੇ ਆਉਣਗੀਆਂ ।



Digitized by Panjab Digital Library | www.panjabdigilib.org

ਖੁਰਾਕ ਦਾ ਸਾਰਾ ਖਰਚਾ ਜਾਂ ਗੁਰਦੁਆਰੇ ਦੇ ਲੰਗਰ ਵਿਚੋਂ ਹੁੰਦਾ ਸੀ ਤੇ ਜਾਂ ਫਿਰ ਸਿੱਖ ਸੰਗਤਾਂ ਵਲੋਂ ਕੀਤਾ ਜਾਂਦਾ ਸੀ। ਹਰ ਰੋਜ਼ ਪਿੰਡਾਂ ਵਿਚੋਂ ਟਰੱਕਾਂ ਅਤੇ ਟਰਾਲੀਆਂ ਉਪਰ ਸਾਰਾ ਸਾਮਾਨ ਲੱਦ ਕੇ ਲਿਆਂਦਾ ਜਾਂਦਾ ਸੀ। ਮੈਂ ਖੁਦ ਦੇਖਿਆ ਹੈ ਕਿ ਕਈ ਕਈ ਟਰਾਲੀਆਂ ਰੋਟੀਆਂ ਨਾਲ ਭਰੀਆਂ ਹੁੰਦੀਆਂ ਸਨ। ਕਈ ਟਰਾਲੀਆਂ ਖੀਰ ਦੇ ਕੜਾਹਿਆਂ ਨਾਲ ਭਰੀਆਂ ਹੁੰਦੀਆਂ ਸਨ। ਕਈ ਟਰਾਲੀਆਂ ਸਿਰਫ ਕੇਲਿਆਂ ਜਾਂ ਸੇਬਾਂ ਨਾਲ ਹੀ ਭਰੀਆਂ ਹੁੰਦੀਆਂ ਸਨ। ਇਸ ਤਰ੍ਹਾਂ ਹਰ ਜੇਲ੍ਹ ਵਿਚ ਖਾਣ ਵਾਲੀਆਂ ਚੀਜ਼ਾਂ ਦੀ ਇਤਨੀ ਬਹੁਤਾਤ ਹੋ ਗਈ ਸੀ ਕਿ ਇਨ੍ਹਾਂ ਸਿੰਘਾਂ ਤੋਂ ਇਲਾਵਾ, ਪਹਿਲੋਂ ਰਹਿ ਰਹੇ ਇਖ਼ਲਾਕੀ ਕੈਦੀ ਵੀ ਜੇਲ੍ਹ ਦਾ ਖਾਣਾ ਖਾਣੋ ਹਟ ਗਏ ਸਨ। ਕਈ ਕੈਦੀ ਸਿੰਘਾਂ ਨੇ ਰਾਸ਼ਨ ਇਕੱਠਾ ਕਰ ਕਰਕੇ ਆਪੋ ਆਪਣੇ ਕਬਜ਼ੇ ਵਿਚ ਕਰ ਰੱਖਿਆ ਸੀ। ਇਖ਼ਲਾਕੀ ਕੈਦੀ ਤਾਂ ਰੱਬ ਅੱਗੇ ਦੁਆ ਕਰਦੇ ਸਨ ਕਿ ਇਹ ਮੋਰਚਾ ਇਸੇ ਤਰ੍ਹਾਂ ਹੀ ਚਲਦਾ ਰਹੇ ਕਿਉਂਕਿ ਇਕ ਤਾਂ ਇਸ ਨਾਲ ਉਨ੍ਹਾਂ ਲਈ ਜੇਲ੍ਹਾਂ ਅੰਦਰ ਰੌਣਕ ਹੋ ਗਈ ਸੀ ਅਤੇ ਕੈਦੀ ਸਿੰਘਾਂ ਵਿਚ ਕੈਦ ਕੱਟਣ ਦੇ ਬਹਾਨੇ ਨਾਲ ਉਨ੍ਹਾਂ ਦੇ ਰਿਸ਼ਤੇਦਾਰ ਵੀ ਜੇਲ੍ਹਾਂ ਅੰਦਰ ਆ ਜਾਂਦੇ ਸਨ ਤੇ ਉਨ੍ਹਾਂ ਨਾਲ ਇਕੱਠੇ ਸਮਾਂ ਗੁਜ਼ਾਰਦੇ ਸਨ। ਇਸ ਤਰ੍ਹਾਂ ਇਕ ਤਾਂ ਕਈ ਕਈ ਸਾਲਾਂ ਤੋਂ ਕੈਦ ਭੁਗਤ ਰਹੇ ਇਖ਼ਲਾਕੀ ਕੈਦੀਆਂ ਨੂੰ ਆਪਣੇ ਰਿਸ਼ਤੇਦਾਰਾਂ ਨਾਲ ਮਿਲ ਕੇ ਬੈਠਣ ਦਾ ਮੌਕਾ ਮਿਲ ਗਿਆ, ਦੂਜਾ ਉਨ੍ਹਾਂ ਨੂੰ ਖੁਰਾਕ ਵਧੀਆ ਮਿਲਣ ਲਗ ਪਈ ਸੀ, ਤੀਜਾ, ਜਿਹੜੀ ਉਹ ਹਰ ਰੋਜ਼ ਮੁਸ਼ੱਕਤ ਕਰਦੇ ਸੀ ਉਸ ਤੋਂ ਖਹਿੜਾ ਛੁੱਟ ਗਿਆ ਸੀ।

ਸਵਾਲ ਇਥੇ ਇਹ ਪੈਦਾ ਹੁੰਦਾ ਹੈ ਕਿ ਹਜ਼ਾਰਾਂ ਦੀ ਗਿਣਤੀ ਵਿਚ ਕੈਦੀ ਸਿੰਘਾਂ ਨੇ ਜੇ ਕੈਦ ਵਿਚ ਰਹਿ ਕੇ ਵੀ ਸਾਰੀ ਖੁਰਾਕ ਬਾਹਰੋਂ ਲੰਗਰ ਵਿਚੋਂ ਜਾਂ ਸਿੱਖ ਸੰਗਤਾਂ ਕੋਲੋਂ ਹੀ ਖਾਣੀ ਸੀ ਤਾਂ ਸਰਕਾਰ ਤੇ ਇਸ ਦਾ ਬੋਝ ਕੀ ਪਿਆ? ਸ਼ਾਂਤਮਈ ਸਤਿਆਗ੍ਰਹਿ ਕਰ ਕੇ ਜੇਲ੍ਹਾਂ ਭਰਨ ਦਾ ਮਤਲਬ ਇਹੀ ਹੁੰਦਾ ਹੈ ਕਿ ਸਰਕਾਰ ਉਪਰ ਕਿਸੇ ਕਿਸਮ ਦਾ ਬੋਝ ਪਵੇ। ਸਗੋਂ ਇਸ ਨਾਲ ਤਾਂ ਮੇਰਾ ਖਿਆਲ ਹੈ ਕਿ ਸਰਕਾਰ ਉਪਰ ਖਾਣੇ ਦਾ ਬੋਝ ਪੈਣ ਦੀ ਥਾਂ ਸਰਕਾਰ ਨੂੰ ਕਾਫੀ ਰਾਹਤ ਮਿਲ ਗਈ ਸੀ। ਕੈਦ ਵਿਚ ਜਾ ਕੇ ਸਿਰਫ ਜੇਲ੍ਹ ਦਾ ਸਰਕਾਰੀ ਖਾਣਾ ਹੀ ਖਾਣਾ ਚਾਹੀਦਾ ਹੈ। ਭਾਵੇਂ ਉਹ ਮਾੜਾ ਹੋਵੇ ਤੇ ਭਾਵੇਂ ਉਹ ਚੰਗਾ ਹੋਵੇ। ਜੇਲ੍ਹ ਜਾਣ ਵਾਲੇ ਸਿੰਘਾਂ ਨੂੰ ਕੋਈ ਔਖਿਆਈ ਆਉਂਦੀ ਮੈਨੂੰ ਤਾਂ ਨਜ਼ਰ ਨਹੀਂ ਸੀ ਆਈ। ਸਗੋਂ ਇਸਦੇ ਉਲਟ ਇਹ ਗੱਲਾਂ ਸੁਣਦੇ ਸਾਂ ਕਿ ਜਦੋਂ ਜੇਲ੍ਹਾਂ ਵਿਚ ਚੰਗੇ ਚੰਗੇ ਫਲ-ਫਰੂਟ ਅਤੇ ਕੜਾਹ ਪ੍ਰਸ਼ਾਦ ਮਿਲਣ ਦਾ ਪਤਾ ਲਗਿਆ ਤਾਂ ਪਿੰਡਾਂ ਵਿਚ ਫਿਰ ਰਹੇ ਅਵਾਰਾ ਲੋਕ, ਘਰਾਂ ਵਿਚ ਨਿਆਦਰੇ ਬੁੱਢੇ ਲੋਕ, ਬੇਰੁਜ਼ਗਾਰੀ ਤੋਂ ਅੱਕੇ ਹੋਏ ਵਿਦਿਆਰਥੀ ਅਤੇ ਖੇਤੀ ਦੇ ਕੰਮਾਂ ਤੋਂ ਅੱਕੇ ਹੋਏ ਮੁੰਡੇ ਅਤੇ ਬੁਢੇ ਕਛਿਹਰਾ-ਪਰਨਾ ਚੁੱਕ ਕੇ ਕਿਸੇ ਨਾ ਕਿਸੇ ਲੀਡਰ ਦੇ ਜੱਥੇ ਵਿਚ ਜਾ ਕੇ ਨਾਂ ਲਿਖਾ ਦਿੰਦੇ ਸਨ ਤੇ ਨੀਅਤ ਦਿਨ ਤੇ ਜੇਲ੍ਹ ਚਲੇ ਜਾਂਦੇ ਸਨ। ਮੈਂ ਖੁਦ ਕਈ ਅਜੇਹੇ ਬੰਦਿਆਂ ਨੂੰ ਮਿਲਿਆ ਹਾਂ



Digitized by Panjab Digital Library | www.panjabdigilib.org

ਤੇ ਕਈਆਂ ਬਾਰੇ ਮੈਨੂੰ ਪੂਰੀ ਜਾਣਕਾਰੀ ਹੈ ਕਿ ਉਹ ਲੋਕ ਜੇਲ੍ਹ ਵਿਚੋਂ ਬਾਹਰ ਆ ਕੇ ਖੁਸ਼ ਨਹੀਂ ਸਨ। ਪਰ ਇਕ ਗੱਲ ਖਾਸ ਤੌਰ ਤੇ ਵਰਨਣਯੋਗ ਹੈ ਉਹ ਇਹ ਹੈ ਕਿ ਇਸ ਸਾਰੇ ਸਮੇਂ ਦੌਰਾਨ, ਜਿਹੜੇ ਜੱਥੇ 51-51 ਸਿੰਘਾਂ ਦੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਵਲੋਂ ਚਾਰ ਅਗਸਤ 1982 ਤਕ ਭੇਜੇ ਗਏ ਸਨ ਉਹ, ਬਾਕੀ ਦੇ ਕੈਦੀ ਸਿੰਘਾਂ ਨਾਲੋਂ ਬਿਲਕੁਲ ਨਿਰਲੇਪ ਅਤੇ ਪੂਰੇ ਸਿੱਖੀ ਡਸਿਪਲਨ ਵਿਚ ਬੱਝੇ ਰਹਿੰਦੇ ਸਨ। ਉਹ ਸਿੰਘ ਆਪਣਾ ਖਾਣਾ ਆਪ ਤਿਆਰ ਕਰਦੇ ਸਨ ਅਤੇ ਪੰਗਤ ਵਿਚ ਬੈਠ ਕੇ ਸਤਿਕਾਰ ਨਾਲ ਖਾਂਦੇ ਸਨ। ਦੂਜੇ ਪਾਸੇ ਕਈ ਅਕਾਲੀ ਵਰਕਰ ਖਾਣੇ ਦੀ ਵੰਡ ਕਰਨ ਸਮੇਂ ਉੱਚੀ ਉੱਚੀ ਲੜਦੇ ਵੀ ਸਨ ਅਤੇ ਗਾਲ੍ਹਾਂ ਵੀ ਕੱਢਦੇ ਰਹਿੰਦੇ ਸਨ। ਜਦੋਂ ਫਰੂਟਾਂ ਦੇ ਵੰਡਣ ਦੀ ਵਾਰੀ ਆਉਂਦੀ ਸੀ ਤਾਂ ਟੁੱਟ ਕੇ ਪੈ ਜਾਂਦੇ ਸਨ।

ਇਸ ਨਾਲ ਪੰਜਾਬ ਸਰਕਾਰ ਉਪਰ, ਕੈਦੀ ਸਿੰਘਾਂ ਦੀ ਖੁਰਾਕ ਦਾ ਕੋਈ ਬੋਝ ਨਹੀਂ ਸੀ। ਹਾਂ, ਥਾਂ ਦੀ ਥੁੜ੍ਹ ਵਜੋਂ ਸਰਕਾਰ ਨੂੰ ਜ਼ਰੂਰ ਥੋੜ੍ਹੀ ਬਹੁਤੀ ਔਖਿਆਈ ਹੋਈ ਸੀ। ਕੇਂਦਰੀ ਸਰਕਾਰ ਨੇ ਅਕਾਲੀਆਂ ਨਾਲ ਗੱਲਾਂਬਾਤਾਂ ਕਰਨ ਲਈ ਆਪਣੇ ਕਈ ਦੂਤ ਭੇਜੇ ਸਨ। ਪਰ ਕੇਂਦਰੀ ਸਰਕਾਰ ਲਈ ਅਤੇ ਅਕਾਲੀ ਲੀਡਰਸ਼ਿਪ ਲਈ ਜਿਹੜੀ ਸਭ ਤੋਂ ਵੱਧ ਔਖਿਆਈ ਆਉਂਦੀ ਸੀ ਉਹ ਸੀ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ। ਉਹ ਧਰਮਯੁੱਧ ਮੋਰਚੇ ਦੇ ਸਰਪ੍ਰਸਤ ਬਣੇ ਹੋਏ ਸਨ। ਇਸ ਲਈ ਹਰ ਗਲ ਦੀ ਉਨ੍ਹਾਂ ਕੋਲੋਂ ਮਨਜ਼ੂਰੀ ਲੈਣੀ ਜ਼ਰੂਰੀ ਸੀ ਜਿਹੜੀ ਕਿ ਨਹੀਂ ਮਿਲ ਸਕੀ। ਸੰਤ ਭਿੰਡਰਾਂਵਾਲਿਆਂ ਦਾ ਇਕੋ ਹੀ ਕਹਿਣਾ ਸੀ ਕਿ ਧਰਮਯੁੱਧ ਮੋਰਚਾ ਆਨੰਦਪੁਰ ਸਾਹਿਬ ਦੇ ਮਤੇ ਦੀ ਪੂਰਤੀ ਲਈ ਲਾਇਆ ਗਿਆ ਹੈ ਇਸ ਲਈ ਪਹਿਲਾਂ ਇਸਦੇ ਮੰਨਣ ਦਾ ਐਲਾਨ ਕੀਤਾ ਜਾਵੇ। ਪਰ ਆਨੰਦਪੁਰ ਸਾਹਿਬ ਦੇ ਮਤੇ ਨੂੰ ਮੰਨਣ ਦੀ ਗੱਲ ਤਾਂ ਦੂਰ ਰਹੀ, ਕੇਂਦਰੀ ਸਰਕਾਰ ਦੇ ਦੂਤ ਤਾਂ ਇਸ ਮਤੇ ਦੀ ਗੱਲ ਤਕ ਵੀ ਨਹੀਂ ਕਰਦੇ ਸਨ। ਅਕਾਲੀ ਲੀਡਰਸ਼ਿਪ ਵੀ ਇਸ ਮਤੇ ਦੀ ਪੂਰਤੀ ਲਈ ਜ਼ਿਆਦਾ ਦਿਲਚਸਪੀ ਨਹੀਂ ਰਖਦੀ ਸੀ। ਉਸ ਦੀ ਮਨਸ਼ਾ ਸਿਰਫ ਇੰਨੀ ਹੀ ਸੀ ਕਿ ਚੰਡੀਗੜ੍ਹ ਪੰਜਾਬ ਨੂੰ ਮਿਲ ਜਾਵੇ, ਦਰਿਆਈ ਪਾਣੀਆਂ ਦੀ ਵੰਡ ਲਈ ਸੁਪਰੀਮ ਕੋਰਟ ਦਾ ਜੱਜ ਜਾਂ ਟ੍ਰਿਬਿਊਨਲ ਕਾਇਮ ਕਰ ਦਿਤਾ ਜਾਵੇ। ਮੁੱਢ ਤੋਂ ਲੈ ਕੇ ਅਖੀਰ ਤਕ ਅਕਾਲੀ ਲੀਡਰਸ਼ਿਪ ਇਨ੍ਹਾਂ ਦੋ ਮੰਗਾਂ ਦੀ ਪੂਰਤੀ ਹੀ ਚਾਹੁੰਦੀ ਰਹੀ ਸੀ। ਉਸ ਨੂੰ ਕੋਈ ਫਿਕਰ ਨਹੀਂ ਸੀ ਕਿ ਸਿੱਖਾਂ ਨੂੰ ਇਕ ਕੌਮ ਮੰਨਿਆ ਜਾਵੇ; ਕੋਈ ਫਿਕਰ ਨਹੀਂ ਸੀ ਕਿ ਕੇਂਦਰ ਤੇ ਰਾਜਾਂ ਵਿਚਕਾਰ ਸ਼ਕਤੀਆਂ ਦੀ ਵੰਡ ਹੋਵੇ; ਕੋਈ ਦਿਲਚਸਪੀ ਨਹੀਂ ਸੀ ਕਿ 'ਗੋਲਡਨ ਟੈਂਪਲ ਰੇਡੀਓ ਸਟੇਸ਼ਨ' ਲਗਦਾ ਹੈ ਜਾਂ ਨਹੀਂ; ਕੋਈ ਦਿਲਚਸਪੀ ਨਹੀਂ ਸੀ ਕਿ ਅੰਮ੍ਰਿਤਸਰ ਨੂੰ ਪਵਿੱਤਰ ਸ਼ਹਿਰ ਦਾ ਦਰਜਾ ਮਿਲਦਾ ਹੈ ਜਾਂ ਨਹੀਂ। ਜਿਸ ਸਮੇਂ ਮੋਰਚਾ ਅਪਣਾਇਆ ਸੀ ਤਾਂ ਅਕਾਲੀ ਲੀਡਰਸ਼ਿਪ ਅੱਗੇ ਮੁੱਖ ਸਮੱਸਿਆ ਸੰਤ ਭਿੰਡਰਾਂਵਾਲੇ ਦਾ ਇਮੇਜ ਪਿੱਛੇ ਕਰ ਕੇ ਅਕਾਲੀ ਇਮੇਜ ਸਾਹਮਣੇ ਲਿਆਉਣ ਦੀ ਸੀ। ਫਿਰ ਜਦ ਇਸ ਕੰਮ ਵਿਚ ਸੰਤ ਭਿੰਡਰਾਂਵਾਲਿਆਂ ਨੇ ਆਪਣੇ ਆਪ ਹੀ ਅਕਾਲੀ ਲੀਡਰ-



Digitized by Panjab Digital Library | www.panjabdigilib.org

ਸ਼ਿਪ ਲਈ ਰਾਹ ਸਾਫ਼ ਕਰ ਦਿਤਾ ਤਾਂ ਅਕਾਲੀਆਂ ਸਾਹਮਣੇ ਕੇਂਦਰ ਨਾਲ ਵਾਰਤਾਲਾਪ ਸ਼ੁਰੂ ਕਰਨ ਦੀ ਸਮੱਸਿਆ ਸੀ । ਪਰ ਹਜ਼ਾਰਾਂ ਦੀ ਤਾਦਾਦ ਵਿਚ ਸਿੰਘਾਂ ਦੇ ਜੇਲ੍ਹਾਂ ਵਿਚ ਚਲੇ ਜਾਣ ਦੇ ਰੁਝਾਨ ਨੂੰ ਵੇਖ ਕੇ ਜਦ ਕੇਂਦਰੀ ਸਰਕਾਰ ਨੇ ਸਵਰਨ ਸਿੰਘ ਰਾਹੀਂ ਅਕਾਲੀ ਲੀਡਰਸ਼ਿਪ ਨਾਲ ਗੱਲਬਾਤ ਕਰਨੀ ਸ਼ੁਰੂ ਕਰ ਦਿਤੀ ਤਾਂ ਮੁੱਖ ਸਮੱਸਿਆ, ਸੰਤ ਭਿੰਡਰਾਂਵਾਲਿਆਂ ਨੂੰ ਮਨਾਉਣ ਦੀ ਸੀ । ਅਸਲ ਵਿਚ ਅਕਾਲੀ ਦਲ ਮੋਰਚੇ ਵਿਚ ਸ਼ਾਮਲ ਹੀ ਇਸ ਕਰਕੇ ਹੋਇਆ ਸੀ ਕਿ ਕੇਂਦਰ ਨੂੰ ਸੰਤ ਭਿੰਡਰਾਂਵਾਲਿਆਂ ਦਾ ਹਊਆ ਦਿਖਾਕੇ ਵੱਧ ਤੋਂ ਵੱਧ ਸਹੂਲਤਾਂ ਪ੍ਰਾਪਤ ਕਰ ਲਈਆਂ ਜਾਣ । ਪਰ ਸੰਤ ਭਿੰਡਰਾਂਵਾਲੇ ਇਨ੍ਹਾਂ ਤੇ ਸਹਿਮਤ ਹੋਣਾ ਤਾਂ ਇਕ ਪਾਸੇ, ਉਹ ਤਾਂ ਆਨੰਦਪੁਰ ਸਾਹਿਬ ਦੇ ਮਤੇ ਤੋਂ ਘੱਟ ਗੱਲ ਸੁਣਨ ਲਈ ਵੀ ਤਿਆਰ ਨਹੀਂ ਸਨ ।

ਕੇਂਦਰੀ ਸਰਕਾਰ ਦੇ ਦੂਤਾਂ ਦਾ ਅਸਲ ਵਿਚ ਅਕਾਲੀ ਲੀਡਰਸ਼ਿਪ ਨੂੰ ਮਿਲਣ ਦਾ ਕੰਮ ਸਤੰਬਰ 1982 ਦੇ ਅਖੀਰ ਵਿਚ ਹੀ ਸ਼ੁਰੂ ਹੋ ਗਿਆ ਸੀ । ਭਾਵੇਂ ਅਜਿਹੀ ਕਿਸੇ ਮੁਲਾਕਾਤ ਦੀ ਖ਼ਬਰ ਅਖ਼ਬਾਰਾਂ ਵਿਚ ਨਹੀਂ ਆਉਂਦੀ ਸੀ । ਅਫਵਾਹਾਂ ਤੇ ਕਨਸੋਆਂ ਇਸ ਤਰ੍ਹਾਂ ਦੀਆਂ ਫੈਲ ਰਹੀਆਂ ਸਨ ਕਿ ਕੇਂਦਰੀ ਸਰਕਾਰ ਦੇ ਦੂਤ, ਅਕਾਲੀ ਲੀਡਰਾਂ ਨੂੰ ਜੇਲ੍ਹਾਂ ਵਿਚ ਹੀ ਮਿਲ ਕੇ, ਕਿਸੇ ਹੱਲ ਦੀ ਤਲਾਸ਼ ਕਰ ਰਹੇ ਹਨ । ਇਨ੍ਹਾਂ ਗੁਪਤ ਮੁਲਾਕਾਤਾਂ ਵਿਚ ਕੀ ਸੋਚਿਆ ਗਿਆ ਜਾਂ ਕੀ ਹੱਲ ਢੂੰਡਿਆ ਗਿਆ ਇਸ ਦਾ ਤਾਂ ਕੋਈ ਪਤਾ ਨਹੀਂ ਪਰ ਇਸ ਸਮੇਂ ਦੋ ਗੱਲਾਂ ਸਾਹਮਣੇ ਆ ਰਹੀਆਂ ਸਨ : ਇਕ ਤਾਂ ਇਹ ਕਿ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਦੀ ਮਨਜ਼ੂਰੀ ਦੇ ਬਿਨਾ ਕੋਈ ਸਮਝੌਤਾ ਸਿਰੇ ਨਹੀਂ ਚੜ੍ਹਨਾ । ਦੂਸਰਾ, ਅਕਾਲੀ ਮੰਗਾਂ ਨੂੰ ਵੱਖ ਵੱਖ ਗਰੁੱਪਾਂ ਵਿਚ ਵੰਡ ਦਿਤਾ ਜਾਵੇ । ਇਸ ਤਰ੍ਹਾਂ ਰਾਜ-ਨੀਤਕ, ਧਾਰਮਕ ਅਤੇ ਆਰਥਕ ਮੰਗਾਂ ਦੀ ਵੱਖਰੀ ਵੱਖਰੀ ਕੈਟਾਗਰੀ ਬਣਾਈ ਗਈ[1] ।

15 ਅਕਤੂਬਰ 1982 ਨੂੰ ਅਚਾਨਕ ਹੀ ਕੇਂਦਰੀ ਸਰਕਾਰ ਨੇ 25000 ਸਿੰਘਾਂ ਨੂੰ ਜੇਲ੍ਹਾਂ ਵਿਚੋਂ ਰਿਹਾ ਕਰਨ ਦਾ ਹੁਕਮ ਕਰ ਦਿਤਾ । ਇਸ ਹੁਕਮ ਤੇ ਸਾਰੇ ਸਿੱਖ ਹੈਰਾਨ ਸਨ । ਰਿਹਾਈ ਦਾ ਹੁਕਮ ਹੋਣ ਤੇ ਅੰਮ੍ਰਿਤਸਰ ਵਿਖੇ ਸੰਤ ਲੌਂਗੋਵਾਲ ਨੇ ਸੰਤ ਭਿੰਡਰਾਂ-ਵਾਲਿਆਂ ਨਾਲ ਸਲਾਹ ਕੀਤੀ ਕਿ ਹੁਣ ਕੀ ਨੀਤੀ ਅਪਣਾਈ ਜਾਵੇ । ਸੰਤਾਂ ਦੀ ਸਲਾਹ ਨਾਲ ਹਰਚੰਦ ਸਿੰਘ ਲੌਂਗੋਵਾਲੀਏ ਨੇ ਜੇਲ੍ਹਾਂ ਵਿਚ ਬੈਠੇ ਲੀਡਰਾਂ ਨੂੰ ਆਦੇਸ਼ ਭੇਜ ਦਿਤੇ ਕਿ ਉਹ ਜੇਲ੍ਹਾਂ ਵਿਚੋਂ ਬਾਹਰ ਨਾ ਆਉਣ । ਪਰ ਇਨ੍ਹਾਂ ਆਦੇਸ਼ਾਂ ਦੀ ਕਿਸੇ ਨੇ ਪਰਵਾਹ ਨਹੀਂ ਕੀਤੀ । ਇਸਦੇ ਉਲਟ ਲੀਡਰਾਂ ਵਿਚ ਇਸ ਗੱਲ ਦੀ ਦੌੜ ਲਗ ਰਹੀ ਸੀ ਕਿ ਪਹਿਲਾਂ ਅੰਮ੍ਰਿਤਸਰ ਕੌਣ ਪਹੁੰਚਦਾ ਹੈ ? ਅਸਲ ਦੌੜ ਟੌਹੜੇ ਅਤੇ ਬਾਦਲ ਵਿਚ ਸੀ । ਟੌਹੜਾ ਫਿਰੋਜ਼ਪੁਰ ਜੇਲ੍ਹ ਵਿਚੋਂ ਅਤੇ ਬਾਦਲ ਲੁਧਿਆਣਾ ਜੇਲ੍ਹ ਵਿਚੋਂ ਰਿਹਾ ਹੋ ਕੇ ਇਸ ਤਰ੍ਹਾਂ ਅੰਮ੍ਰਿਤਸਰ ਨੂੰ ਦੌੜੇ ਸਨ ਜਿਸ ਤੋਂ ਜ਼ਰੂਰ ਹੀ ਇਨ੍ਹਾਂ ਦੀ ਸੋਚਣੀ ਵਿਚ ਕੁਝ ਸ਼ੱਕ ਪੈ

1. ਮੰਗਾਂ ਦੀਆ ਇਹ ਵੱਖਰੀਆਂ ਕੈਟਾਗਰੀਆਂ ਬਣਾਉਣ ਪਿੱਛੇ ਇਕ ਬਹੁਤ ਡੂੰਘੀ ਸਾਜ਼ਿਸ਼ ਕੰਮ ਕਰ ਰਹੀ ਸੀ । ਇਹ ਸਾਜ਼ਿਸ਼ ਅੱਗੇ ਜਾ ਕੇ ਆਪਣਾ ਕੰਮ ਸ਼ੁਰੂ ਕਰੇਗੀ ।



Digitized by Panjab Digital Library | www.panjabdigilib.org

ਜਾਂਦਾ ਹੈ। ਇਸ ਦੌੜ ਨੂੰ ਲੌਂਗੋਵਾਲੀਏ ਸੰਤ ਨੇ ਵੀ ਚੰਗਾ ਨਹੀਂ ਸਮਝਿਆ ਸੀ। ਆਖਰ ਇਹ ਹਰਕਤਾਂ ਉਨ੍ਹਾਂ ਹੀ ਲੋਕਾਂ ਦੀਆਂ ਸੋਚਣੀਆਂ ਨੂੰ ਠੀਕ ਸਾਬਤ ਕਰਦੀਆਂ ਹਨ ਜਿਹੜੇ ਕਹਿੰਦੇ ਸਨ ਕਿ ਅਕਾਲੀ ਲੀਡਰ ਜੇਲ੍ਹਾਂ ਵਿਚ ਬੈਠੇ ਹੀ ਕੇਂਦਰੀ ਸਰਕਾਰ ਨਾਲ ਗੰਢ-ਤੁੱਪ ਕਰ ਰਹੇ ਹਨ। ਨਹੀਂ ਤਾਂ ਮੋਰਚਾ ਡਿਕਟੇਟਰ ਦੇ ਆਦੇਸ਼ਾਂ ਨੂੰ ਅੱਖੋਂ ਓਹਲੇ ਕਰ ਕੇ ਅਤੇ ਇਸ ਤਰ੍ਹਾਂ ਦੌੜਾਂ ਲਾ ਕੇ ਇਕ ਦੂਜੇ ਤੋਂ ਪਹਿਲਾਂ ਅੰਮ੍ਰਿਤਸਰ ਪਹੁੰਚਣ ਦੀ ਕੋਈ ਲੋੜ ਨਹੀਂ ਸੀ। ਜਥੇਦਾਰ ਤਲਵੰਡੀ ਅੰਬਾਲਾ ਜੇਲ੍ਹ ਵਿਚ ਸੀ ਅਤੇ ਉਹ ਰਿਹਾ ਕਰਨ ਦੇ ਹੁਕਮ ਮਿਲਣ ਪਿੱਛੋਂ ਵੀ ਉਥੇ ਹੀ ਅੜਿਆ ਬੈਠਾ ਰਿਹਾ। ਅਖੀਰ ਮੋਰਚਾ ਡਿਕਟੇਟਰ ਦੇ ਕਹਿਣ ਤੇ ਹੀ ਜੇਲ੍ਹ ਵਿਚੋਂ ਆਇਆ ਸੀ ਇਥੇ ਦੋ ਨੁਕਤਿਆਂ ਤੇ ਪ੍ਰਸ਼ਨ-ਚਿੰਨ੍ਹ ਲਗਦੇ ਹਨ। ਪਹਿਲਾਂ ਇਹ ਕਿ ਮੋਰਚਾ ਡਿਕਟੇਟਰ ਨੇ ਲੀਡਰਾਂ ਨੂੰ ਜੇਲ੍ਹ ਵਿਚੋਂ ਨਾ ਆਉਣ ਦੇ ਨਿਰਦੇਸ਼ ਦਿਤੇ ਸਨ ਫਿਰ ਉਪ੍ਰੋਕਤ ਦੋ ਲੀਡਰ ਇਨ੍ਹਾਂ ਨਿਰਦੇਸ਼ਾਂ ਦੀ ਉਲੰਘਣਾ ਕਰ ਕੇ ਕਿਉਂ ਆਏ ਅਤੇ ਇਨ੍ਹਾਂ ਦੇ ਆਉਣ ਤੇ ਮੋਰਚਾ ਡਿਕਟੇਟਰ ਨੇ ਇਨ੍ਹਾਂ ਉਲੰਘਣਾ ਕਰਨ ਵਾਲੇ ਲੀਡਰਾਂ ਵਿਰੁੱਧ ਕੋਈ ਕਾਰਵਾਈ ਕਿਉਂ ਨਹੀਂ ਕੀਤੀ ? ਦੂਜਾ, ਮੋਰਚਾ-ਡਿਕਟੇਟਰ ਇਕ ਪਾਸੇ ਤਾਂ ਪਾਰਟੀ ਲੀਡਰਾਂ ਨੂੰ ਜੇਲ੍ਹਾਂ ਵਿਚੋਂ ਨਾ ਆਉਣ ਦੇ ਨਿਰਦੇਸ਼ ਦੇ ਰਿਹਾ ਹੈ ਜਦੋਂ ਕਿ ਜਥੇਦਾਰ ਤਲਵੰਡੀ ਨੂੰ ਜੇਲ੍ਹ ਵਿਚੋਂ ਆਉਣ ਦਾ ਹੁਕਮ ਕਰ ਰਿਹਾ ਹੈ। ਇਹ ਆਪਾ ਵਿਰੋਧੀ ਨੀਤੀਆਂ ਕਿਉਂ ?

ਅਸਲ ਵਿਚ ਧਰਮਯੁੱਧ ਮੋਰਚੇ ਦੌਰਾਨ, ਅਕਾਲੀ ਲੀਡਰਸ਼ਿਪ ਦਾ ਕਿਰਦਾਰ ਮੁੱਢ ਤੋਂ ਲੈ ਕੇ ਅਖੀਰ ਤਕ ਸ਼ੱਕੀ ਹੀ ਰਿਹਾ ਹੈ। ਜਦੋਂ ਸਰਕਾਰ ਨੇ ਸਮੂਹਕ ਰਿਹਾਈ ਦੇ ਹੁਕਮ ਕਰ ਦਿਤੇ ਸਨ ਤਾਂ ਸੰਤ ਲੌਂਗੋਵਾਲ ਨੇ ਸੰਤ ਭਿੰਡਰਾਂਵਾਲਿਆਂ ਨਾਲ ਇਸ ਬਾਰੇ ਸਲਾਹ ਕੀਤੀ ਸੀ। ਸੰਤ ਭਿੰਡਰਾਂਵਾਲਿਆਂ ਨੇ ਸਲਾਹ ਦਿੱਤੀ ਸੀ ਕਿ ਸਮੂਹਕ ਰਿਹਾਈ ਦੇ ਆਰ-ਡਰਾਂ ਦੇ ਬਾਵਜੂਦ ਵੀ ਲੀਡਰ ਬਾਹਰ ਨਾ ਆਉਣ ਸਗੋਂ ਉਥੇ ਹੀ ਅੜ ਕੇ ਬੈਠੇ ਰਹਿਣ। ਇਸ ਤਰ੍ਹਾਂ ਜੇਲ੍ਹਾਂ ਅੰਦਰ ਹੀ ਇਕ ਹੋਰ ਕਿਸਮ ਦਾ ਮੋਰਚਾ ਲਗ ਜਾਵੇਗਾ। ਇਸ ਸਲਾਹ ਉਪਰੰਤ ਸੰਤ ਲੌਂਗੋਵਾਲ ਨੇ 'ਨਾ ਆਉਣ ਦੇ' ਨਿਰਦੇਸ਼ ਜਾਰੀ ਕਰ ਦਿਤੇ ਸਨ । ਪਰ ਅੰਦਰ ਅਕਾਲੀ ਲੀਡਰਾਂ ਦੀ ਸਰਕਾਰ ਨਾਲ ਗੱਲ ਚਲਦੀ ਸੀ ਅਤੇ ਉਹ ਸਭ ਤੋਂ ਪਹਿਲਾਂ ਅੰਮ੍ਰਿਤਸਰ ਪਹੁੰਚ ਕੇ, ਆਪ ਪਹਿਲ ਕਦਮੀ ਕਰ ਕੇ, ਕੇਂਦਰੀ ਸਰਕਾਰ ਦੀਆਂ ਨਜ਼ਰਾਂ ਵਿਚ ਵੱਧ ਤੋਂ ਵੱਧ ਨੰਬਰ ਪ੍ਰਾਪਤ ਕਰਨਾ ਚਾਹੁੰਦੇ ਸਨ। ਦੌੜ ਦੋਹਾਂ ਵਿਚ (ਟੌਹੜਾ-ਬਾਦਲ) ਪੰਜਾਬ ਦਾ ਮੁੱਖ ਮੰਤਰੀ ਬਣਨ ਦੀ ਸੀ। ਸੰਤ ਲੌਂਗੋਵਾਲੀਏ ਦੀ ਕੋਈ ਵਾਹ ਨਹੀਂ ਸੀ ਚਲਦੀ। ਉਹ ਚੱਕੀ ਦੇ ਦੋ ਪੁੜਾਂ ਵਿਚਕਾਰ ਫਸਿਆ ਹੋਇਆ ਸੀ। ਉਸ ਦਾ ਹਰ ਵਕਤ ਦਾ ਵਾਹ ਉਥੇ ਸੰਤ ਭਿੰਡਰਾਂਵਾਲਿਆਂ ਨਾਲ ਪੈਂਦਾ ਸੀ। ਸੰਤ ਭਿੰਡਰਾਂਵਾਲੇ, ਅਕਾਲੀਆਂ ਦੇ ਚਾਹੇ ਜਾਂ ਅਣਚਾਹੇ, ਧਰਮਯੁੱਧ ਮੋਰਚੇ ਦੇ ਸਰਪ੍ਰਸਤ ਬਣ ਚੁੱਕੇ ਸਨ। ਇਸ ਕਰਕੇ ਇਕ ਤਾਂ ਸੰਤ ਲੌਂਗੋਵਾਲੀਏ ਨੂੰ ਮੋਰਚੇ ਨਾਲ ਸਬੰਧਤ ਹਰ ਨੀਤੀ ਬਾਰੇ ਇਨ੍ਹਾਂ ਨਾਲ ਸਲਾਹ ਕਰਨੀ ਪੈਂਦੀ ਸੀ ਅਤੇ ਫਿਰ ਮੰਨਣੀ ਵੀ ਪੈਂਦੀ ਸੀ। ਸੰਤ ਲੌਂਗੋਵਾਲੀਏ ਦੀ ਇਹ ਇਕ



Digitized by Panjab Digital Library | www.panjabdigilib.org

ਬਹੁਤ ਵੱਡੀ ਕਮਜ਼ੋਰੀ ਸੀ ਕਿ ਉਹ ਕਿਸੇ ਦੇ ਸਾਹਮਣੇ, ਉਸਦੀ ਸਲਾਹ ਨੂੰ ਰੱਦ ਨਹੀਂ ਸੀ ਕਰ ਸਕਦਾ। ਇਸੇ ਤਰ੍ਹਾਂ ਜਦ ਅਕਾਲੀ ਲੀਡਰਾਂ ਨੇ ਨਿਰਦੇਸ਼ਾਂ ਦੀ ਉਲੰਘਣਾ ਕਰਨ ਦੇ ਬਾਵਜੂਦ ਵੀ ਅੰਮ੍ਰਿਤਸਰ ਪਹੁੰਚ ਕੇ ਸੰਤ ਲੌਂਗੋਵਾਲੀਏ ਨੂੰ ਆਪਣੇ ਆਉਣ ਦੇ ਮਨੋਰਥ ਨੂੰ ਠੀਕ ਸਾਬਤ ਕਰ ਦਿਤਾ ਤਾਂ ਉਹ ਉਨ੍ਹਾਂ ਨਾਲ ਸਹਿਮਤ ਹੋ ਗਿਆ। ਇਸ ਤਰ੍ਹਾਂ ਸੰਤ ਲੌਂਗੋਵਾਲੀਆ ਅਖ਼ੀਰ ਤਕ ਇਨ੍ਹਾਂ ਦੋ ਪੁੜਾਂ ਦੇ ਵਿਚਕਾਰ ਆਪਣੀ ਚਮੜੀ ਬਚਾਉਣ ਦੇ ਆਹਰ ਵਿਚ ਹੀ ਰੁਝਿਆ ਰਿਹਾ ਸੀ।

15 ਅਕਤੂਬਰ ਤੋਂ ਪਿੱਛੋਂ ਅਕਾਲੀ ਲੀਡਰ, ਆਪਣੀ ਦੋਗਲੀ ਨੀਤੀ ਕਾਰਨ, ਮੁੜਕੇ ਮੋਰਚੇ ਨੂੰ ਪਹਿਲੀ ਸਪੀਡ ਤੇ ਤੋਰ ਹੀ ਨਹੀਂ ਸਕੇ। 19 ਜੁਲਾਈ 1982 ਤੋਂ ਲੈ ਕੇ 15 ਅਕਤੂਬਰ 1982 ਤਕ ਮੋਰਚੇ ਦੀ ਪੂਰੀ ਚੜ੍ਹਤ ਸੀ ਅਤੇ ਇਸ ਸਾਰੇ ਸਮੇਂ ਦੌਰਾਨ ਸੰਤ ਭਿੰਡਰਾਂਵਾਲਿਆਂ ਨੇ ਕਿਸੇ ਵੀ ਦੂਤ ਨਾਲ ਕਦੀ ਵੀ ਰਾਜਨੀਤਕ ਗੱਲ ਨਹੀਂ ਕੀਤੀ ਨਾ ਹੀ ਮੋਰਚੇ ਦੀ ਪਾਲਿਸੀ ਬਾਰੇ ਕੋਈ ਬਿਆਨ ਹੀ ਦਿਤਾ ਸੀ। ਇਸ ਸਭ ਕੁਝ ਤੋਂ ਗੁਰੇਜ਼ ਕਰਨ ਦਾ ਉਨ੍ਹਾਂ ਦਾ ਮਤਲਬ ਸਿਰਫ ਇਕੋ ਹੀ ਸੀ ਕਿ ਕਿਤੇ ਅਕਾਲੀ ਲੀਡਰ ਉਨ੍ਹਾਂ ਦੇ ਇਸ ਕਦਮ ਨੂੰ ਆਪਣੇ ਰਾਜਨੀਤਕ ਤ੍ਰੀਕ ਵਜੋਂ ਨਾ ਸਮਝ ਲੈਣ। ਇਸ ਲਈ ਉਨ੍ਹਾਂ ਨੇ ਸਾਰੀ ਰਾਜਨੀਤਕ ਗੱਲਬਾਤ ਹਰਚੰਦ ਸਿੰਘ ਲੌਂਗੋਵਾਲ ਉਪਰ ਹੀ ਛੱਡ ਰੱਖੀ ਸੀ। ਉਨ੍ਹਾਂ ਦਾ ਆਪਣਾ ਗੱਲਬਾਤ ਕਰਨ ਦਾ ਸਬੰਧ ਸਿਰਫ ਅੰਮ੍ਰਿਤਧਾਰੀ ਸਿੰਘਾਂ ਦੀ ਰਿਹਾਈ ਤਕ ਹੀ ਸੀਮਤ ਰਿਹਾ ਸੀ। ਕੇਂਦਰੀ ਸਰਕਾਰ ਦੇ ਜਿੰਨੇ ਵੀ ਵੱਖਰੇ ਵੱਖਰੇ ਦੂਤ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਅਕਾਲੀ ਲੀਡਰਾਂ ਨਾਲ ਗੱਲਬਾਤ ਕਰਨ ਲਈ ਆਉਂਦੇ ਸਨ, ਉਹ ਸਾਰੇ ਹੀ ਪਹਿਲਾਂ ਸੰਤ ਲੌਂਗੋਵਾਲੀਏ ਨੂੰ ਮਿਲਦੇ ਸਨ ਅਤੇ ਪਿੱਛੋਂ ਸੰਤ ਭਿੰਡਰਾਂਵਾਲਿਆਂ ਨੂੰ ਮਿਲਦੇ ਸਨ। ਉਨ੍ਹਾਂ ਦੀ ਮੁਲਾਕਾਤ ਦਾ ਸਭ ਤੋਂ ਮਹੱਤਵਪੂਰਨ ਪੱਖ ਇਹ ਹੁੰਦਾ ਸੀ ਕਿ ਸੰਤ ਲੌਂਗੋਵਾਲੀਏ ਨਾਲ ਉਨ੍ਹਾਂ ਦੀ ਮੁਲਾਕਾਤ ਬਿਲਕੁਲ ਪ੍ਰਾਈ-ਵੇਟ ਅਤੇ ਬੰਦ ਕਮਰੇ ਵਿਚ ਹੁੰਦੀ ਹੀ। ਆਮ ਲੋਕ ਤਾਂ ਕੀ ਉਨ੍ਹਾਂ ਦੇ ਆਪਣੇ ਜ਼ਾਤੀ ਸੇਵਾਦਾਰ ਵੀ ਇਸ ਮੁਲਾਕਾਤ ਸਮੇਂ ਅੰਦਰ ਨਹੀਂ ਜਾ ਸਕਦੇ ਸੀ। ਇਸ ਕਰਕੇ ਉਨ੍ਹਾਂ ਦੀ ਮੁਲਾਕਾਤ ਬਾਰੇ ਸਿਰਫ਼ ਉਹੀ ਗੱਲ ਹੀ ਸੱਚ ਮੰਨਣੀ ਪੈਂਦੀ ਸੀ ਜਿਹੜੀ ਉਹ ਬਾਹਰ ਨਿਕਲ ਕੇ, ਬੁਲ੍ਹਾਂ ਉਪਰ ਖਸਿਆਣੀ ਜਿਹੀ ਹਾਸੀ ਲਿਆ ਕੇ, ਪੱਤਰਕਾਰਾਂ ਨੂੰ ਜਾਂ ਸੰਗਤ ਨੂੰ ਦਸਦੇ ਹੁੰਦੇ ਸਨ। ਅਸਲ ਗੱਲਬਾਤ ਕੀ ਹੁੰਦੀ ਸੀ ? ਇਸ ਦਾ ਕਿਸੇ ਨੂੰ ਕੋਈ ਪਤਾ ਨਹੀਂ ਸੀ ਹੁੰਦਾ। ਜਿਹੜੇ ਪੱਤਰਕਾਰ ਸ੍ਰੀ ਦਰਬਾਰ ਸਾਹਿਬ ਵਿਚ, ਖਬਰਾਂ ਇਕੱਤਰ ਕਰ ਕੇ ਭੇਜਦੇ ਸਨ ਉਹ ਦੱਸਿਆ ਕਰਦੇ ਸਨ ਕਿ ਉਹ ਇਨ੍ਹਾਂ ਦੀ ਅਸਲੀ ਗੱਲਬਾਤ ਬਾਰੇ ਸਿਰਫ ਇਨ੍ਹਾਂ ਦੀਆਂ ਬਾਹਰੀ ਹਰਕਤਾਂ ਤੋਂ ਹੀ ਅੰਦਾਜ਼ਾ ਲਗਾਇਆ ਕਰਦੇ ਸਨ। ਇਸ ਅੰਦਾਜ਼ੇ ਵਿਚ ਉਹ ਇਤਨੇ ਪਰਬੀਨ ਹੋ ਗਏ ਸਨ, ਉਨ੍ਹਾਂ ਦੇ ਦੱਸਣ ਮੁਤਾਬਕ, ਕਿ ਉਹ ਅਕਾਲੀ ਲੀਡਰਾਂ ਦੇ



Digitized by Panjab Digital Library | www.panjabdigilib.org

ਤੁਰਨ ਦੇ ਲਹਿਜ਼ੇ ਤੋਂ ਹੀ ਗੱਲਬਾਤ ਦਾ ਪਤਾ ਲਗਾ ਲੈਂਦੇ ਸਨ।[1]

ਇਸਦੇ ਬਿਲਕੁਲ ਉਲਟ ਜਦੋਂ ਉਹੀ ਦੂਤ, ਪਿੱਛੋਂ ਸੰਤ ਭਿੰਡਰਾਂਵਾਲਿਆਂ ਕੋਲ ਜਾਇਆ ਕਰਦੇ ਸਨ ਤਾਂ ਉਹ ਭਰੇ ਦੀਵਾਨ ਵਿਚ ਹੀ ਸੰਤਾਂ ਨਾਲ ਗੱਲਾਂ ਕਰਿਆ ਕਰਦੇ ਸਨ। ਸਾਰੀ ਗੱਲ ਉਸੇ ਸਮੇਂ ਸੰਗਤ ਵਿਚ ਦੱਸ ਦਿਤੀ ਜਾਂਦੀ ਸੀ। ਕਿਸੇ ਦੇ ਬਾਰ ਬਾਰ ਕਹਿਣ ਦੇ ਬਾਵਜੂਦ ਵੀ ਸੰਤ ਜੀ ਸੰਗਤ ਵਿਚੋਂ ਉਠ ਕੇ ਬੰਦ ਕਮਰੇ ਵਿਚ ਜਾ ਕੇ ਗੱਲ ਨਹੀਂ ਕਰਦੇ ਸਨ। ਕਈ ਮੁਲਾਕਾਤਾਂ ਮੇਰੇ ਸਾਹਮਣੇ ਹੋਈਆਂ ਸਨ। ਕਈ ਅਕਾਲੀ ਲੀਡਰਾਂ ਵਲੋਂ ਮੁਆਫੀ ਮੰਗਣ ਦੀ ਗੱਲ ਮੈਂ ਆਪਣੇ ਅੱਖੀ ਦੇਖੀ ਹੈ। ਪਰ ਇਹ ਗੱਲਾਂ ਲੰਮੀਆਂ ਹਨ ਕਿਸੇ ਹੋਰ ਥਾਂ ਤੇ ਲਿਖਾਂਗਾ। ਇਨ੍ਹਾਂ ਦੂਤਾਂ ਵਿਚੋਂ ਜੇ ਕੋਈ ਸੰਤ ਜੀ ਨੂੰ ਇਹ ਕਹਿੰਦਾ ਸੀ ਕਿ ਆਨੰਦਪੁਰ ਸਾਹਿਬ ਦੇ ਮਤੇ ਬਾਰੇ ਤੁਹਾਡੀ ਕੀ ਰਾਇ ਹੈ ਤਾਂ ਸੰਤ ਜੀ ਤੁਰੰਤ ਹੀ ਤੋੜਵੀਂ ਗਲ ਕਹਿ ਦਿੰਦੇ ਸਨ ਕਿ ਇਹ ਗਲ "ਲੌਂਗੋਵਾਲ ਸਾਹਿਬ" ਨਾਲ ਕਰੋ। ਮੇਰੇ ਨਾਲ ਤਾਂ ਸਿਰਫ ਧਰਮ ਦੀ ਗੱਲ ਕਰੋ।

ਇਹ ਲਿਖਣ ਦਾ ਭਾਵ ਇਹ ਹੈ ਕਿ ਅਕਾਲੀ ਲੀਡਰਾਂ ਦੀ ਕਮਜ਼ੋਰੀ ਅਤੇ ਦੋਗਲੀ ਨੀਤੀ ਨੂੰ ਜਾਣਨ ਦੇ ਬਾਵਜੂਦ ਵੀ ਸੰਤ ਭਿੰਡਰਾਂਵਾਲਿਆਂ ਨੇ ਇਨ੍ਹਾਂ ਨੂੰ ਰਾਜਨੀਤਕ ਮਾਮਲਿਆ ਬਾਰੇ ਗੱਲ ਕਰਨ ਦੀ ਪੂਰੀ ਸਰਦਾਰੀ ਦਿਤੀ ਹੋਈ ਸੀ। ਇਹੀ ਕਾਰਨ ਸੀ ਕਿ ਮੋਰਚਾ ਇਤਨੀ ਸ਼ਾਨ ਨਾਲ ਚੱਲਿਆ ਅਤੇ ਪੰਥ ਇਕ ਮੁੱਠ ਹੋ ਕੇ ਕੇਸਰੀ ਨਿਸ਼ਾਨ ਦੀ ਛਤਰ-ਛਾਇਆ ਹੇਠ ਜੁੜਿਆ ਖੜਾ ਸੀ। ਸੰਤ ਭਿੰਡਰਾਂਵਾਲਿਆਂ ਨੇ ਕਈ ਮੁਸ਼ਕਲਾਂ ਹੋਣ ਦੇ ਬਾਵਜੂਦ ਵੀ, ਤਲਵੰਡੀ ਅਕਾਲੀ ਦਲ ਨੂੰ ਅਤੇ ਸੁਖਜਿੰਦਰ ਸਿੰਘ ਦੇ ਅਕਾਲੀ ਦਲ ਨੂੰ ਮੋਰਚੇ ਵਿਚ ਸ਼ਾਮਲ ਕਰਾ ਕੇ, ਹਰਚੰਦ ਸਿੰਘ ਲੌਂਗੋਵਾਲ ਦੀ ਡਿਕਟੇਟਰਸ਼ਿਪ ਹੇਠ ਖੜਾ ਕਰ ਦਿਤਾ ਸੀ। ਪਰ 15 ਅਕਤੂਬਰ ਦੀਆਂ ਸਮੂਹਕ ਰਿਹਾਈਆਂ ਦੇ ਪਿੱਛੋਂ ਅਕਾਲੀਆਂ ਦੀ ਦੋਗਲੀ ਨੀਤੀ ਨੇ ਸੰਤ ਭਿੰਡਰਾਂਵਾਲਿਆਂ ਨੂੰ ਮਜਬੂਰ ਕਰ ਦਿਤਾ ਸੀ ਕਿ ਜਿਸ ਕਦਮ ਨੂੰ ਚੁੱਕਣ ਤੋਂ ਉਹ ਹੁਣ ਤਕ ਗੁਰੇਜ਼ ਕਰਦੇ ਆ ਰਹੇ ਸਨ, ਉਸ ਨੂੰ ਹੁਣ ਚੁਕਣਾ ਹੀ ਪੈਣਾ ਸੀ। ਇਸੇ ਸਮੇਂ ਤੋਂ ਹੀ ਸੰਤਾਂ ਨੇ ਕਹਿਣਾ ਸ਼ੁਰੂ ਕਰ ਦਿਤਾ ਸੀ ਕਿ ਆਨੰਦਪੁਰ ਸਾਹਿਬ ਦੇ ਮਤੇ ਵਿਚ ਦਰਜ ਮੰਗਾਂ ਦੀ ਪੂਰਤੀ ਤੋਂ ਬਿਨਾਂ ਸਮਝੌਤਾ ਨਹੀਂ ਹੋ ਸਕੇਗਾ। ਸੰਤਾਂ ਨੇ ਸਿਰਫ ਇਸ ਸਮੇਂ ਤੋਂ ਪਿੱਛੋਂ ਹੀ ਕਹਿਣਾ ਸ਼ੁਰੂ ਕੀਤਾ ਸੀ ਕਿ ਜਿਹੜੀਆਂ ਬੰਦੂਕਾਂ ਉਨ੍ਹਾਂ ਪਾਸ ਹਨ ਹੁਣ ਤਕ ਇਨ੍ਹਾਂ ਦਾ ਮੂੰਹ ਸਿੱਖ-ਦੋਖੀਆਂ ਵਲ ਰਿਹਾ ਹੈ ਪਰ ਜੇ ਕੀਤੀ ਅਰਦਾਸ ਨੂੰ ਭੁੱਲ ਕੇ ਅਤੇ ਆਨੰਦਪੁਰ ਸਾਹਿਬ ਦੇ ਮਤੇ ਤੋਂ ਘੱਟ ਕੋਈ ਸਮਝੌਤਾ ਅਕਾਲੀ ਲੀਡਰਾਂ ਨੇ ਕੀਤਾ ਤਾਂ ਇਨ੍ਹਾਂ ਬੰਦੂਕਾਂ ਦਾ ਮੂੰਹ ਉਨ੍ਹਾਂ ਦੀਆਂ ਛਾਤੀਆਂ ਵਲ ਵੀ ਹੋ ਸਕਦਾ ਹੈ। ਇਸ ਸਮੇਂ

---

1. ਮੇਰੇ ਇਕ ਯਾਰ ਪੱਤਰਕਾਰ ਨੇ ਹਾਸੀ ਹਾਸੀ ਵਿਚ ਦਸਿਆ ਸੀ ਕਿ ਹਰ ਗੱਲਬਾਤ ਦਾ ਇਨ੍ਹਾਂ ਦੀ ਤੋਰ ਉਪਰ ਫਰਕ ਪੈਂਦਾ ਸੀ। ਸੰਤੁਸ਼ਟ ਗੱਲਬਾਤ ਪਿੱਛੋਂ ਉਹ ਉੱਚੀ ਉੱਚੀ ਗੱਲਾਂ ਕਰਦੇ ਨਿਕਲਦੇ ਸਨ ਤੇ ਅੰਸਤੁਸ਼ਟ ਗੱਲਬਾਤ ਪਿੱਛੋਂ ਬਿਲਕੁਲ ਚੁੱਪ ਅਤੇ ਗਰਦਨਾਂ ਨੂੰ ਹੇਠਾਂ ਸੁੱਟ ਕੇ ਤੁਰਦੇ ਸਨ।



Digitized by Panjab Digital Library | www.panjabdigilib.org

ਤੋਂ ਪਿੱਛੋਂ ਸੰਤ ਭਿੰਡਰਾਂਵਾਲਿਆਂ ਅਤੇ ਅਕਾਲੀ ਲੀਡਰਾਂ ਵਿਚਕਾਰ ਪਾੜਾ ਪੈਣਾ ਸ਼ੁਰੂ ਹੋ ਗਿਆ ਅਤੇ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਮੋਰਚੇ ਨੂੰ ਕਾਮਯਾਬ ਕਰਨ ਦੀ ਗੱਲ ਭੁੱਲ ਕੇ ਸੰਤ ਭਿੰਡਰਾਂਵਾਲਿਆਂ ਨੂੰ ਕਾਬੂ ਕਰਨ ਦੀ ਗੱਲ ਜ਼ਿਆਦਾ ਚੱਲਣ ਲਗ ਪਈ ਸੀ।

ਮੋਰਚੇ ਵਿਚ ਜੱਥੇ ਤੋਰਨ ਸਮੇਂ ਇਕ ਹੋਰ ਬੜਾ ਹੀ ਮਹੱਤਵਪੂਰਨ ਪੱਖ ਉਭਰਿਆ ਸੀ। ਪਹਿਲਾਂ, ਤਕਰੀਬਨ ਸਤੰਬਰ ਦੇ ਅਖੀਰ ਤਕ, ਜੱਥੇ ਤੋਰਨ ਦੀ ਜੋ ਪਰੰਪਰਾ ਸੀ ਉਸ ਅਨੁਸਾਰ ਪਿਛਲੇ ਪਹਿਰ ਮੰਜੀ ਸਾਹਿਬ ਦੀਵਾਨ ਹਾਲ ਵਿਚ ਸੰਗਤਾਂ ਦਾ ਦੀਵਾਨ ਸਜਦਾ ਸੀ। ਇਸ ਵਿਚ ਮੁੱਖ ਤੌਰ ਤੇ ਦੋ ਹੀ ਬੁਲਾਰੇ ਹੁੰਦੇ ਸਨ। ਇਕ ਸੰਤ ਲੌਂਗੋਵਾਲੀਆ ਅਤੇ ਦੂਸਰੇ ਸੰਤ ਭਿੰਡਰਾਂਵਾਲੇ। ਪਰੰਪਰਾ ਅਨੁਸਾਰ, ਸੰਤ ਭਿੰਡਰਾਂਵਾਲੇ ਪਹਿਲਾਂ ਬੋਲਦੇ ਸਨ ਤੇ ਪਿੱਛੋਂ, ਸਭ ਤੋਂ ਅਖੀਰ, ਸੰਤ ਲੌਂਗੋਵਾਲ ਬੋਲਦਾ ਸੀ। ਹੌਲੀ ਹੌਲੀ ਇਸਦਾ ਫਰਕ ਪੈਣਾ ਸ਼ੁਰੂ ਹੋ ਗਿਆ। ਸੰਗਤਾਂ ਆਮ ਤੌਰ ਤੇ ਸੰਤ ਭਿੰਡਰਾਂਵਾਲਿਆਂ ਨੂੰ ਸੁਣਨ ਦੀਆਂ ਹੀ ਉਤਾਵਲੀਆਂ ਹੁੰਦੀਆਂ ਸਨ। ਸਟੇਜ ਸਕੱਤਰ ਆਮ ਤੌਰ ਤੇ ਗੁਰਚਰਨ ਸਕੱਤਰ ਜਾਂ ਬਲਵੰਤ ਰਾਮੂਵਾਲੀਆ ਹੀ ਹੁੰਦੇ ਸਨ। ਜਦੋਂ ਸੰਤ ਭਿੰਡਰਾਂਵਾਲੇ ਬੋਲ ਕੇ ਬੈਠਦੇ ਸਨ ਤਾਂ ਸੰਗਤਾਂ ਉਠਣੀਆਂ ਸ਼ੁਰੂ ਹੋ ਜਾਂਦੀਆਂ ਸਨ। ਇਸ ਲਈ ਕਈ ਵਾਰ ਸਟੇਜ ਤੋਂ ਪ੍ਰਬੰਧਕਾਂ ਨੂੰ ਬਾਰ ਬਾਰ ਕਹਿਣਾ ਪੈਂਦਾ ਸੀ ਕਿ "ਸੰਗਤ ਉਠੇ ਨਾ, ਹੁਣ ਕੌਮ ਦੀ ਮਾਣਿਆਨਾਜ਼ ਹਸਤੀ ਸਰਦਾਰੇ-ਆਜ਼ਮ, ਮੋਰਚਾ ਡਿਕਟੇਟਰ, ਸ੍ਰੀ ਮਾਨ ਸੰਤ ਬਾਬਾ ਹਰਚੰਦ ਸਿੰਘ ਜੀ ਲੌਂਗੋਵਾਲ ਬੋਲਣਗੇ।" ਕਈ ਦਿਨ ਤਕ ਇਸੇ ਤਰ੍ਹਾਂ ਹੁੰਦਾ ਰਿਹਾ। ਫਿਰ ਸੰਤ ਜਰਨੈਲ ਸਿੰਘ ਆਪਣੀ ਤਕਰੀਰ ਦੇ ਪਿੱਛੋਂ ਆਪਣੇ ਆਪ ਹੀ ਇਹ ਕਹਿਣ ਲਗ ਪਏ ਸਨ ਕਿ ਸੰਗਤ ਨੂੰ ਆਗੂਆਂ ਦੀ ਤਕਰੀਰ ਸੁਣੇ ਬਿਨਾ ਉਠਣਾ ਨਹੀਂ ਚਾਹੀਦਾ ਅਸਲੀ ਗੱਲ ਤਾਂ ਮੋਰਚੇ ਬਾਰੇ "ਲੌਂਗੋ-ਵਾਲ ਸਾਹਿਬ" ਨੇ ਹੀ ਕਰਨੀ ਹੈ। ਇਸ ਤਰ੍ਹਾਂ ਕੁਝ ਸਮਾਂ ਤਾਂ ਚਲਦਾ ਰਿਹਾ ਪਰ ਗੱਲ ਨਹੀਂ ਸੀ ਬਣੀ। ਸੰਗਤ ਆਮ ਤੌਰ ਤੇ ਨੀਵੀਂ ਜਿਹੀ ਪਾ ਕੇ ਉਠ ਖੜਦੀ ਸੀ। ਇਸ ਲਈ ਪ੍ਰਬੰਧਕਾਂ ਨੇ ਪਹਿਲਾਂ ਸੰਤ ਲੌਂਗੋਵਾਲ ਨੂੰ ਅਤੇ ਪਿੱਛੋਂ ਸੰਤ ਭਿੰਡਰਾਂਵਾਲਿਆਂ ਨੂੰ ਬੁਲਾਉਣਾ ਸ਼ੁਰੂ ਕਰ ਦਿਤਾ। ਜਿਨ੍ਹੇ ਲੋਕਾਂ ਨੇ ਵੀ ਦੇਖਿਆ ਹੈ ਉਨ੍ਹਾਂ ਨੂੰ ਪਤਾ ਹੈ ਕਿ ਅਕਤੂਬਰ ਦੇ ਸ਼ੁਰੂ ਤੋਂ ਦੀਵਾਨ ਵਿਚ ਪਿੱਛੋਂ ਸੰਤ ਭਿੰਡਰਾਂਵਾਲੇ ਹੀ ਬੋਲਦੇ ਹੁੰਦੇ ਸਨ।

15 ਅਕਤੂਬਰ ਦੀਆਂ ਸਮਹੂਕ ਰਿਹਾਈਆਂ ਨਾਲ ਮੋਰਚੇ ਦਾ ਪਹਿਲਾ ਅਤੇ ਮਹੱਤਵ ਪੂਰਨ ਪੜਾਅ ਖਤਮ ਹੋ ਜਾਂਦਾ ਹੈ। ਇਸ ਪਿੱਛੋਂ ਮੋਰਚੇ ਦਾ ਦੂਜਾ ਪੜਾਅ ਸ਼ੁਰੂ ਹੁੰਦਾ ਹੈ ਜਿਹੜਾ ਅਕਾਲੀ ਲੀਡਰਾਂ ਦੇ ਦਾਅ-ਪੇਚਾਂ, ਲੂੰਮੜ-ਚਾਲਾਂ, ਲਿੱਚ-ਗੜਿੱਚੀਆਂ ਅਤੇ ਗਿਦੜ-ਭਬਕੀਆਂ ਨਾਲ ਭਰਭੂਰ ਹੈ। ਇਸੇ ਹੀ ਸਮੇਂ ਦੋ ਵਿਰੋਧੀ ਵਿਚਾਰ ਇਕ ਦੂਜੇ ਦੇ ਸਾਹਮਣੇ ਆਏ ਅਤੇ ਪੰਥਕ-ਏਕਤਾ ਨੂੰ ਇਕ ਮਾਰੂ ਸੱਟ ਵੱਜੀ।

---



Digitized by Panjab Digital Library | www.panjabdigilib.org

# 4

# ਧਰਮਯੁੱਧ ਮੋਰਚਾ–II

## (ਅਕਤੂਬਰ 1982-ਜਨਵਰੀ 1983)

## (ਕਨਵੈਨਸ਼ਨਾਂ ਦਾ ਦੌਰ)

ਧਰਮਯੁੱਧ ਮੋਰਚੇ ਦਾ ਪਹਿਲਾ ਪੜਾਅ ਅਕਤੂਬਰ 1982 ਵਿਚ ਖਤਮ ਹੋ ਜਾਂਦਾ ਹੈ ਜਦੋਂ ਕਿ ਕੇਂਦਰੀ ਸਰਕਾਰ ਨੇ ਇਕਤਰਫਾ ਐਲਾਨ ਕਰ ਕੇ ਸਿੱਖ ਸਤਿਆਗ੍ਰਹੀਆਂ ਨੂੰ ਜੇਲ੍ਹ ਵਿਚੋਂ ਸਮੂਹਕ ਤੌਰ ਤੇ ਰਿਹਾ ਕਰ ਦਿੱਤਾ ਸੀ। ਅਸਲ ਵਿਚ ਧਰਮਯੁੱਧ ਮੋਰਚੇ ਦੀ ਸ਼ਾਨ ਦਾ ਇਹੀ ਪੜਾਅ ਸੀ ਜਿਹੜਾ ਕਿ ਸਮੁੱਚੇ ਖ਼ਾਲਸਾ ਪੰਥ ਨੇ ਕੇਸਰੀ ਨਿਸ਼ਾਨ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੀ ਅਗਵਾਈ ਹੇਠ ਲੜਿਆ ਸੀ। ਇਨ੍ਹਾਂ ਸਮੂਹਕ ਰਿਹਾ-ਈਆਂ ਪਿੱਛੇ ਹਮੇਸ਼ਾ ਹੀ ਪ੍ਰਸ਼ਨ-ਚਿੰਨ੍ਹ ਲਗੇ ਰਹਿਣਗੇ। ਅਕਾਲੀ ਲੀਡਰਾਂ ਦੀਆਂ ਜੇਲ੍ਹਾਂ ਵਿਚ ਹੀ ਗੁਪਤ ਤੌਰ ਤੇ ਭਾਰਤ ਸਰਕਾਰ ਦੇ ਮੰਤਰੀਆਂ ਅਤੇ ਵਿਚੋਲਿਆਂ ਨਾਲ ਮੀਟਿੰਗਾਂ ਹੁੰਦੀਆਂ ਰਹਿੰਦੀਆਂ ਸਨ। ਅਜਿਹੀਆਂ ਮੀਟਿੰਗਾਂ ਬਾਰੇ ਸਿਰਫ ਕਿਆਸ-ਅਰਾਈਆਂ ਹੀ ਲਗਾਈਆਂ ਜਾ ਸਕਦੀਆਂ ਹਨ। ਪਰ ਇਕ ਗਲ ਨਿਸ਼ਚਤ ਹੈ ਕਿ ਅਕਾਲੀ ਕੈਦੀਆਂ ਦੀਆਂ ਸਮੂਹਕ ਰਿਹਾਈਆਂ ਇਨ੍ਹਾਂ ਗੁਪਤ ਮੀਟਿੰਗਾਂ, ਸਾਜ਼ਿਸ਼ਾਂ ਅਤੇ ਚਲਾਕੀਆਂ ਦਾ ਹੀ ਸਿੱਟਾ ਸਨ।

ਇਸ ਸਮੇਂ ਇਕ ਗੱਲ ਹੋਰ ਬੜੇ ਜ਼ੋਰ ਨਾਲ ਚੱਲਣੀ ਸ਼ੁਰੂ ਹੋ ਗਈ ਸੀ ਕਿ ਭਾਰਤ ਸਰਕਾਰ ਸਿੱਖਾਂ ਦੀਆਂ ਧਾਰਮਕ ਮੰਗਾਂ ਸ਼ਾਇਦ ਛੇਤੀ ਹੀ ਮੰਨ ਲਵੇ ਅਤੇ ਰਾਜਨੀਤਕ ਮੰਗਾਂ ਬਾਰੇ ਕੋਈ ਕਮਿਸ਼ਨ ਨੀਯਤ ਕਰ ਦੇਵੇ। ਮਕਸਦ ਇਨ੍ਹਾਂ ਗੱਲਾਂ ਦਾ ਸਿਰਫ ਇਨ੍ਹਾਂ ਹੀ ਸੀ ਕਿ ਧਾਰਮਕ ਮੰਗਾਂ ਮੰਨ ਕੇ ਅਕਾਲੀ ਲੀਡਰਾਂ ਲਈ ਇਕ ਐਸਾ ਮੈਦਾਨ ਬਣਾ ਕੇ ਦੇ ਦਿਤਾ ਜਾਵੇ ਜਿਸ ਉਪਰ ਇਹ ਮਜ਼ਬੂਤੀ ਨਾਲ ਖੜ ਕੇ ਸੰਤ ਭਿੰਡਰਾਂਵਾਲਿਆਂ ਦੇ ਜਾਲ ਵਿਚੋਂ ਬਾਹਰ ਨਿਕਲ ਆਉਣ। ਇਸ ਸਮੇਂ ਅਕਾਲੀਆਂ ਲਈ ਸਭ ਤੋਂ ਵੱਡ ਖਤਰਾ ਸੰਤ ਭਿੰਡਰਾਂ-ਵਾਲੇ ਸਨ। ਭਾਰਤ ਸਰਕਾਰ ਨੇ ਸਮੂਹਕ ਰਿਹਾਈਆਂ ਕਰ ਕੇ ਅਕਾਲੀਆਂ ਲਈ ਗੱਲਬਾਤ ਕਰਨ ਦਾ ਇਕ ਰਾਹ ਖੋਲ੍ਹ ਦਿਤਾ ਸੀ। ਦੂਸਰਾ ਰਾਹ ਧਾਰਮਕ ਮੰਗਾਂ ਮੰਨ ਕੇ ਖੋਲ੍ਹ ਦਿਤਾ



Digitized by Panjab Digital Library | www.panjabdigilib.org

ਜਾਣਾ ਸੀ । ਇਸ ਤਰ੍ਹਾਂ ਅਕਾਲੀਆਂ ਨੂੰ ਜਥੇਬੰਦਕ ਤੌਰ ਤੇ ਮਜ਼ਬੂਤ ਕਰ ਕੇ ਸੰਤ ਭਿੰਡਰਾਂ-ਵਾਲਿਆਂ ਨਾਲੋਂ ਅਲੱਗ ਕਰਨਾ ਸੀ ।

ਪਰ ਸੰਤ ਭਿੰਡਰਾਂਵਾਲੇ ਵੀ ਇਸ ਸਭ ਕਾਸੇ ਨਾਲ ਪੂਰੀ ਤਰ੍ਹਾਂ ਜੁੜੇ ਹੋਏ ਸਨ । ਮੈਂ ਇਸ ਸਮੇਂ ਦੌਰਾਨ ਕਈ ਵਾਰ ਸੰਤ ਜੀ ਨੂੰ ਮਿਲਿਆ ਸੀ ਅਤੇ ਇਸ ਤਰ੍ਹਾਂ ਦੀ ਪਾਲਿਟਿਕਸ ਬਾਰੇ ਸੰਤ ਜੀ ਪਾਸੋਂ ਕਈ ਵਾਰ ਗੱਲਾਂ ਸੁਣੀਆਂ ਸਨ । ਸੰਤ ਜੀ ਇਹੀ ਕਿਹਾ ਕਰਦੇ ਸਨ ਕਿ ਉਨ੍ਹਾਂ ਦੇ ਬਾਰ ਬਾਰ ਇਹ ਕਹਿਣ ਦੇ ਬਾਵਜੂਦ ਵੀ ਕਿ ਸਰਕਾਰ ਨਾਲ ਕੋਈ ਗੱਲਬਾਤ ਨਾ ਕਰੋ, ਇਹ ਖੁਦ ਜਾ ਜਾ ਕੇ ਗੱਲਾਂ ਕਰਦੇ ਹਨ । ਪਰ ਯਾਦ ਰੱਖਿਓ ਜਦੋਂ ਤਕ ਵਾਹਿਗੁਰੂ ਉਨ੍ਹਾਂ (ਸੰਤ ਜੀ) ਨੂੰ ਕਾਇਮ ਰਖੇਗਾ ਤਾਂ ਇਹ ਲੋਕ ਕਿਸੇ ਵੀ ਚਲਾਕੀ ਨਾਲ ਆਨੰਦਪੁਰ ਸਾਹਿਬ ਦੇ ਮਤੇ ਤੋਂ ਘੱਟ ਮੰਗਾਂ ਤੇ ਸਮਝੌਤਾ ਨਹੀਂ ਕਰ ਸਕਣਗੇ ।

ਪਰ ਅਜੇ ਤਕ ਅਕਾਲੀ ਲੀਡਰ ਸੰਤ ਭਿੰਡਰਾਂਵਾਲਿਆਂ ਨਾਲ ਖੁੱਲ੍ਹ ਕੇ ਟੱਕਰ ਵਿਚ ਆਉਣ ਦਾ ਹੀਆਂ ਨਹੀਂ ਕਰ ਸਕੇ ਸਨ । ਸੰਤ ਜੀ ਵਲੋਂ ਬਾਰ ਬਾਰ ਇਹ ਕਹਿਣ ਤੇ ਕਿ ਧਰਮਯੁੱਧ ਮੋਰਚਾ ਉਸੇ ਤਰ੍ਹਾਂ ਹੀ ਚਲ ਰਿਹਾ ਹੈ ਅਤੇ ਚਲਦਾ ਰਹੇਗਾ ਜਿਸ ਤਰ੍ਹਾਂ ਪਹਿਲਾਂ ਸੀ ਅਤੇ ਆਨੰਦਪੁਰ ਸਾਹਿਬ ਦੇ ਮਤੇ ਤੋਂ ਘੱਟ ਅਸੀਂ ਕੋਈ ਸਮਝੌਤਾ ਨਹੀਂ ਕਰਾਂਗੇ । ਇਸ ਤਰ੍ਹਾਂ ਅਕਾਲੀਆਂ ਨੂੰ ਆਪਣੀ ਚਮੜੀ ਬਚਾਉਣ ਲਈ ਹਰ ਰੋਜ਼ ਜੱਥੇ ਤੋਰਨੇ ਪੈਂਦੇ ਸਨ। ਪਰ ਉਹ ਉਸੇ ਦਿਨ ਜਾਂ ਦੂਸਰੇ ਦਿਨ ਹੀ ਛੱਡ ਦਿਤੇ ਜਾਇਆ ਕਰਦੇ ਸਨ । ਅਖੀਰ ਤੇ ਸੰਤ ਲੌਂਗੋਵਾਲੀਏ ਨੇ ਐਲਾਨ ਕਰ ਦਿਤਾਂ ਕਿ ਉਹ ਚਾਰ ਨਵੰਬਰ 1982 ਨੂੰ ਮੋਰਚੇ ਬਾਰੇ ਨਵਾਂ ਐਲਾਨ ਕਰਨਗੇ । ਸਭ ਸਿੱਖਾਂ ਦੀਆਂ ਨਜ਼ਰਾਂ ਇਸ ਨਵੇਂ ਐਲਾਨ ਵਲ ਕੇਂਦਰਤ ਹੋ ਗਈਆਂ ਸਨ ।

29 ਨਵੰਬਰ 1982 ਨੂੰ ਦਿੱਲੀ ਵਿੱਚ ਨੌਂਵੀਆਂ ਏਸ਼ੀਆਡ ਖੇਡਾਂ ਹੋਣੀਆਂ ਸਨ । ਇਹ ਪਹਿਲੀ ਵਾਰ ਭਾਰਤ ਵਿਚ ਅਤੇ ਉਹ ਵੀ ਉਤਰੀ ਭਾਰਤ ਵਿਚ ਹੋਣੀਆਂ ਸਨ । ਇਨ੍ਹਾਂ ਦਾ ਆਮ ਲੋਕਾਂ, ਖਾਸ ਕਰਕੇ ਨੌਜੁਆਨਾਂ ਅਤੇ ਸ਼ਹਿਰੀ ਲੋਕਾਂ ਵਿਚ, ਬਹੁਤ ਚਾਅ ਸੀ । ਅਸਲ ਵਿਚ ਵੱਡੀ ਪੱਧਰ ਵਾਲੀਆਂ ਖੇਡਾਂ ਦਾ ਹਰ ਇਕ ਨੂੰ ਹੀ ਦੇਖਣ ਲਈ ਚਾਅ ਹੁੰਦਾ ਹੈ । ਪਰ ਇਸ ਚਾਅ ਨੂੰ ਅਕਾਲੀ ਲੀਡਰਸ਼ਿਪ ਦੀ ਬੇਵਕੂਫੀ ਨੇ ਕਿਰਕਰਾ ਕਰ ਦਿਤਾ। ਖਾਹ-ਮੁਖਾਹ ਸਿੱਖਾਂ ਨੂੰ ਬਦਨਾਮ ਕੀਤਾ ਅਤੇ ਭਾਰਤ ਸਰਕਾਰ ਕੋਲੋਂ ਬੇਇੱਜ਼ਤ ਕਰਵਾਇਆ ।

ਚਾਰ ਨਵੰਬਰ 1982 ਵੀ ਆਖਰ ਆ ਗਿਆ । ਮੰਜੀ ਸਾਹਿਬ ਦੇ ਦੀਵਾਨ ਵਿਚ ਮੋਰਚਾ ਡਿਕਟੇਟਰ ਸੰਤ ਲੌਂਗੋਵਾਲ ਨੇ ਐਲਾਨ ਕਰ ਦਿਤਾ ਕਿ ਅਕਾਲੀ ਵਲੰਟੀਅਰਜ਼ ਏਸ਼ੀਆਡ ਖੇਡਾਂ ਨਹੀਂ ਹੋਣ ਦੇਣਗੇ । ਅਕਾਲੀਆਂ ਦੇ ਇਸ ਐਲਾਨ ਨੂੰ ਸਰਕਾਰ ਨੇ ਤਾਂ ਬਕਵਾਸ ਕਹਿਣਾ ਹੀ ਕਹਿਣਾ ਸੀ ਸਗੋਂ ਆਮ ਲੋਕ ਵੀ ਇਹ ਸੁਣ ਕੇ ਅਕਾਲੀਆਂ ਦੀ ਅਕਲ ਤੇ ਕਿੰਤੂ ਕਰਨ ਲਗ ਪਏ ਸਨ । ਲੋਕਾਂ ਦੀ ਇਹ ਮਨਸ਼ਾ ਦੇਖ ਕੇ ਭਾਰਤ ਸਰਕਾਰ ਨੂੰ ਮੌਕਾ ਮਿਲ ਗਿਆ ਸੀ ਸਿੱਖਾਂ ਨੂੰ ਬੇਇੱਜ਼ਤ ਕਰਨ ਦਾ । ਹਰਿਆਣੇ ਦੇ ਮੁੱਖ ਮੰਤਰੀ ਭਜਨ ਲਾਲ ਨੇ



Digitized by Panjab Digital Library | www.panjabdigilib.org

ਕਹਿ ਦਿਤਾ ਕਿ ਉਹ ਕਿਸੇ ਵੀ ਸਿੱਖ ਨੂੰ ਹਰਿਆਣੇ ਵਿਚੋਂ ਦੀ ਦਿੱਲੀ ਨਹੀਂ ਜਾਣ ਦੇਵੇਗਾ। ਭਾਰਤ ਸਰਕਾਰ ਨੇ ਪੰਜ ਸੂਬਿਆਂ ਦੀਆਂ ਸਰਕਾਰਾਂ ਨੂੰ ਖਾਸ ਤੌਰ ਤੇ ਸਖ਼ਤ ਹੁਕਮ ਕਰ ਦਿਤੇ ਕਿ ਉਹ ਕਿਸੇ ਵੀ ਅਕਾਲੀ (ਸਿੱਖ) ਨੂੰ ਦਿੱਲੀ ਨਾ ਆਉਣ ਦੇਵੇ। ਇਹ ਸਰਕਾਰਾਂ ਸਨ ਪੰਜਾਬ, ਹਰਿਆਣਾ, ਰਾਜਸਥਾਨ, ਯੂ: ਪੀ: ਅਤੇ ਹਿਮਾਚਲ ਪ੍ਰਦੇਸ਼। ਇਨ੍ਹਾਂ ਸੂਬਿਆਂ ਦੇ ਮੁੱਖ ਮੰਤਰੀ ਤਾਂ ਪਹਿਲੋਂ ਹੀ ਸਿੱਖਾਂ ਦੀ ਜਹੀ-ਤਹੀ ਫੇਰਨ ਨੂੰ ਤਿਆਰ ਬੈਠੇ ਸਨ। ਹੁਣ ਤਾਂ ਕੇਂਦਰੀ ਸਰਕਾਰ ਦੇ ਹੁਕਮ ਮਿਲ ਜਾਣ ਨਾਲ ਇਨ੍ਹਾਂ ਨੂੰ ਪੂਰੀ ਛੁੱਟੀ ਮਿਲ ਗਈ ਸੀ।

ਨਤੀਜਾ ਇਹ ਹੋਇਆ ਕਿ ਖੇਡਾਂ ਤਾਂ ਸ਼ੁਰੂ ਹੋਣੀਆਂ ਸਨ 29 ਨਵੰਬਰ ਤੋਂ ਪਰ ਸਿੱਖਾਂ (ਅਕਾਲੀਆਂ ਦੇ ਨਾਂ ਹੇਠ) ਦੀ ਫੜੋ ਫੜੀ ਪੰਜ ਨਵੰਬਰ ਤੋਂ ਹੀ ਸ਼ੁਰੂ ਹੋ ਗਈ ਸੀ। ਹਰਿਆਣੇ ਦਾ ਮੁੱਖ ਮੰਤਰੀ ਤਾਂ ਇਸ ਕੰਮ ਵਿਚ ਸਭ ਨਾਲੋਂ ਅੱਗੇ ਸੀ। ਉਸਨੇ ਕੋਈ ਸਿੱਖ ਨੌਜੁਆਨ ਤਾਂ ਦਿੱਲੀ ਜਾਣ ਹੀ ਨਹੀਂ ਦਿਤਾ, ਉਨ੍ਹਾਂ ਨੂੰ ਫੜ ਕੇ ਜੇਲ੍ਹ ਵਿਚ ਭੇਜ ਦਿਤਾ ਜਾਂਦਾ ਸੀ। ਸਿਆਣੀ ਉਮਰ ਦੇ ਸਿੱਖ ਨੂੰ ਉਸ ਦੀ ਪੂਰੀ ਤਰ੍ਹਾਂ ਬੇਇਜ਼ੱਤੀ ਕਰਨ ਤੋਂ ਬਿਨਾ ਲੰਘਣ ਨਹੀਂ ਦਿੱਤਾ। ਹੋਰ ਤਾਂ ਹੋਰ ਸਾਬਕ ਏਅਰ ਮਾਰਸ਼ਲ ਅਰਜਨ ਸਿੰਘ, ਸਾਬਕ ਲੈਫਟੀਨੈਂਟ ਜਨਰਲ ਅਤੇ ਬੰਗਲਾ ਦੇਸ਼ ਦਾ ਜੇਤੂ ਜਗਜੀਤ ਸਿੰਘ ਅਰੋੜਾ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਸਾਬਕ ਚੀਫ ਜਸਟਿਸ ਸ: ਹਰਬੰਸ ਸਿੰਘ ਨਰੂਲਾ ਆਦਿ ਸਖਸ਼ੀਅਤਾਂ ਨੂੰ ਵੀ ਉਨਾਂ ਚਿਰ ਨਹੀਂ ਜਾਣ ਦਿਤਾ ਜਦੋਂ ਤਕ ਇਨ੍ਹਾਂ ਨੇ ਆਪਣੀ ਪੱਗ ਲਾਹ ਕੇ, ਕਮੀਜ਼, ਕੱਛਾ ਅਤੇ ਬਨੈਣ ਖੋਹਲ ਕੇ ਨਹੀਂ ਦਿਖਾਏ ਸੀ। ਇਨ੍ਹਾਂ ਸ਼ਖਸੀਅਤਾਂ ਦੇ ਪਿੱਛੋਂ ਬਿਆਨ ਵੀ ਆਏ ਸਨ। ਪਰ ਇਨ੍ਹਾਂ ਦੇ ਕਹਿਣ ਦੀ ਕੌਣ ਪਰਵਾਹ ਕਰਦਾ ਹੈ। ਅਕਾਲੀਆਂ ਨੂੰ ਇਹ ਨਹੀਂ ਪਤਾ ਸੀ ਕਿ ਸਿੱਖਾਂ ਦਾ ਬੱਚੇ ਤੋਂ ਲੈ ਕੇ ਬੁੱਢੇ ਤਕ ਹਰ ਮੈਂਬਰ ਧਰਮਯੁੱਧ ਮੋਰਚੇ ਵਿਚ ਸ਼ਾਮਲ ਹੈ ਅਤੇ ਅਕਾਲੀਆਂ ਨੇ ਏਸ਼ੀਆਡ ਖੇਡਾਂ ਨੂੰ ਰੋਕਣ ਦਾ ਐਲਾਨ ਕੀਤਾ ਹੋਇਆ ਹੈ? ਫਿਰ ਭਲਾ ਕੋਈ ਸਰਕਾਰ ਕਿਵੇਂ ਕਿਸੇ ਸਿੱਖ ਨੂੰ ਉਥੇ ਪਹੁੰਚਣ ਦੀ ਇਜਾਜ਼ਤ ਦੇਵੇਗੀ? ਕੀ ਕਿਸੇ ਸਿੱਖ ਦੇ ਮੂੰਹ ਤੇ ਲਿਖਿਆ ਹੁੰਦਾ ਹੈ ਕਿ ਉਹ ਅਕਾਲੀ ਹੈ ਜਾਂ ਕੋਈ ਹੋਰ? ਨੀਲੀ ਪੱਗ ਦੀ ਹੀ ਨਿਸ਼ਾਨੀ ਹੈ? ਇਸ ਨੂੰ ਤਾਂ ਅਕਾਲੀਆਂ ਨੇ ਸੈਂਕੜੇ ਵਾਰ ਬਦਲਾ ਕੇ ਹੋਰ ਰੰਗਾਂ ਦੀਆਂ ਪੱਗਾਂ ਬੰਨ੍ਹੀਆਂ ਹਨ। ਫਿਰ ਕੀ ਪਤੇ ਕਿ ਕਿਹੜਾ ਸਿੱਖ ਖੇਡਾਂ ਰੋਕਣ ਲਈ ਜਾ ਰਿਹਾ ਹੈ ਅਤੇ ਕਿਹੜਾ ਦੇਖਣ ਲਈ? ਇਹ ਸਭ ਦੋਸ਼ ਅਕਾਲੀਆਂ ਦਾ ਹੈ ਜਿਨ੍ਹਾਂ ਨੇ ਆਪਣੇ ਇਕ ਮੂਰਖਤਾ ਭਰੇ ਬਿਆਨ ਨਾਲ ਸਾਰੀ ਸਿੱਖ ਕੌਮ ਨੂੰ ਬੇਇੱਜ਼ਤੀ ਦੇ ਮੂੰਹ ਵਿਚ ਸੁੱਟ ਦਿਤਾ ਸੀ। ਜਦ ਇਸ ਤਰ੍ਹਾਂ ਦੀਆਂ ਖਬਰਾਂ ਹਰ ਰੋਜ਼ ਅਖਬਾਰਾਂ ਵਿਚ ਛਪਣ ਲਗ ਪਈਆਂ ਤਾਂ ਅਕਾਲੀਆਂ ਦਾ ਸਾਰਾ ਜ਼ੋਰ ਰਾਸ਼ਟਰਪਤੀ ਅਤੇ ਪ੍ਰਧਾਨ ਮੰਤਰੀ ਨੂੰ ਤਾਰਾਂ ਭੇਜਣ ਤੇ ਲੱਗ ਗਿਆ ਜਿਵੇਂ ਕਿ ਰਾਸ਼ਟਰਪਤੀ ਅਤੇ ਪ੍ਰਧਾਨ ਮੰਤਰੀ ਨੂੰ ਪਤਾ ਹੀ ਨਹੀਂ ਹੁੰਦਾ? ਇਨ੍ਹਾਂ ਨੂੰ ਪੁੱਛੋ ਕਿ ਇਹ ਸਭ ਕੁੱਝ ਹੋ ਹੀ ਪ੍ਰਧਾਨ ਮੰਤਰੀ ਦੇ ਹੁਕਮ ਨਾਲ ਰਿਹਾ ਹੈ ਫਿਰ ਪ੍ਰਧਾਨ ਮੰਤਰੀ ਨੂੰ ਤਾਰ ਭੇਜ ਕੇ ਜਾਣੂ ਕਰਾਉਣ ਦਾ ਕੀ ਫਾਇਦਾ? ਇਸ ਨਾਲ ਤਾਂ ਸਗੋਂ ਪ੍ਰਧਾਨ ਮੰਤਰੀ ਨੂੰ ਪੱਕਾ ਯਕੀਨ ਹੋ ਗਿਆ ਸੀ ਕਿ



Digitized by Panjab Digital Library | www.panjabdigilib.org

ਸੂਬਿਆ ਦੀਆਂ ਸਰਕਾਰਾਂ ਸੱਚ ਮੁੱਚ ਹੀ ਪੂਰੀ ਕਰੜਾਈ ਨਾਲ ਸਿੱਖਾਂ (ਅਕਾਲੀਆਂ) ਦੀ ਜਹੀ-ਤਹੀ ਫੇਰ ਰਹੀਆਂ ਹਨ ।

ਏਸ਼ੀਆਡ ਖੇਡਾਂ ਨੂੰ ਰੋਕਣ ਦਾ ਐਲਾਨ ਕਰ ਕੇ, ਅਕਾਲੀ ਕੁਝ ਵੀ ਨਹੀਂ ਕਰ ਸਕੇ। ਹਰ ਰੋਜ਼ ਗ੍ਰਿਫ਼ਤਾਰੀਆਂ ਦੇਣ ਵਾਲੇ ਜਥੇਦਾਰ ਉਸੇ ਦਿਨ ਤੋਂ ਹੀ ਰੂਪੋਸ਼ ਹੋ ਕੇ ਆਪਣੇ ਆਪ ਨੂੰ ਛੁਪਾ ਕੇ ਰਖਣ ਲਗ ਪਏ ਸਨ। ਜਿਹੜੇ ਵੀ ਅਕਾਲੀਆਂ ਨੇ ਦਿੱਲੀ ਜਾਣ ਦੀ ਕੋਸ਼ਿਸ਼ ਕੀਤੀ ਉਨ੍ਹਾਂ ਨੇ ਆਪਣੀਆਂ ਨੀਲੀਆਂ ਪੱਗਾਂ ਅਤੇ ਗਾਤਰੇ ਵਾਲੀਆਂ ਕਿਰਪਾਨਾਂ ਲਾਹ ਕੇ ਆਪਣੇ ਆਪਣੇ ਘਰਾਂ ਵਿਚ ਰੱਖ ਦਿੱਤੀਆਂ ਸਨ। ਪਰ ਉਹ ਲੰਘ ਫੇਰ ਵੀ ਨਹੀਂ ਸਕੇ।[1] ਸਭ ਹਰਿਆਣੇ ਦੀਆਂ ਜੇਲ੍ਹਾਂ ਵਿਚ ਬੈਠੇ ਝੂਰ ਰਹੇ ਸਨ। ਅਮੀਰ ਤੇ ਅਕਾਲੀ ਲੀਡਰਸ਼ਿਪ ਨੇ ਫੈਸਲਾ ਕੀਤਾ ਕਿ ਸਿਰਫ ਔਰਤਾਂ ਨੂੰ ਹੀ ਭੇਜਿਆ ਜਾਵੇ। ਜੋ ਵੀ ਔਰਤਾਂ ਗਿਣਤੀ ਦੀਆਂ ਦਿੱਲੀ ਪਹੁੰਚੀਆਂ, ਉਹ ਵੀ ਸਾੜ੍ਹੀਆਂ ਅਤੇ ਸਿਰਾਂ ਵਿਚ ਸੰਧੂਰ ਪਾ ਕੇ ਗਈਆਂ ਸਨ। ਸਾੜ੍ਹੀਆਂ ਅਤੇ ਸਿਰ ਦਾ ਸੰਧੂਰ ਕਿਉਂਕਿ ਹਿੰਦੂ ਔਰਤਾਂ ਦੀ ਨਿਸ਼ਾਨੀ ਹੈ [2]

ਅਕਾਲੀ, ਏਸ਼ੀਆਡ ਖੇਡਾਂ ਵਿਚ ਸਿਵਾਏ ਕੁਝ ਔਰਤਾਂ ਵਲੋਂ ਹੁੱਲੜਬਾਜ਼ੀ ਕਰਵਾਉਣ ਦੇ (29 ਨਵੰਬਰ) ਜਾਂ ਦਿੱਲੀ ਦੇ ਗੁਰਦੁਆਰੇ ਬੰਗਲਾ ਸਾਹਿਬ ਦੇ ਦਰਵਾਜ਼ੇ ਸਾਹਮਣੇ ਰੌਲਾ ਪਾਉਣ ਦੇ, ਹੋਰ ਕੁਝ ਨਹੀਂ ਕਰ ਸਕੇ । ਬੇਇੱਜ਼ਤੀ ਸਾਰੀ ਸਿੱਖ ਕੌਮ ਦੀ ਕਰਵਾ ਲਈ। ਖੇਡਾਂ ਖਤਮ ਹੋਣ ਪਿੱਛੋਂ ਲੌਂਗੋਵਾਲੀਏ ਸੰਤ-ਮੋਰਚਾ ਡਿਕਟੇਟਰ ਦਾ ਅਖ਼ਬਾਰਾਂ ਵਿਚ ਸਭ ਤੋਂ ਵੱਡੀ ਪ੍ਰਾਪਤੀ ਦੱਸਣ ਵਾਲਾ ਇਕ ਬਿਆਨ ਛਪਿਆ ਸੀ ਕਿ ਅਸੀਂ ਇਨ੍ਹਾਂ ਖੇਡਾਂ ਨੂੰ ਰੋਕਣ ਦਾ ਐਲਾਨ ਕਰ ਕੇ ਸਭ ਤੋਂ ਵੱਡੀ ਪ੍ਰਾਪਤ ਇਹ ਕੀਤੀ ਹੈ ਕਿ ਅਸੀਂ ਦੁਨੀਆ ਨੂੰ ਦਿਖਾ ਦਿਤਾ ਹੈ ਕਿ ਸਿੱਖ ਭਾਰਤ ਵਿਚ ਗੁਲਾਮ ਹਨ। ਇਸ ਨੂੰ ਕੋਈ ਪੁੱਛੇ ਕਿ ਦੁਨੀਆ ਨੂੰ ਤਾਂ ਸਿੱਖਾਂ ਦੀ ਗੁਲਾਮੀ ਬਾਰੇ ਪਹਿਲਾਂ ਤੋਂ ਹੀ ਪਤਾ ਹੈ। ਜੇ ਪਤਾ ਨਹੀਂ ਤਾਂ ਸਿਰਫ ਅਕਾਲੀਆਂ ਨੂੰ ਹੀ ਨਹੀਂ। ਸਮਝਦਾਰ ਬੰਦੇ ਨੂੰ ਤਾਂ 15 ਅਗਸਤ 1947 ਤੋਂ ਲੈ ਕੇ 4 ਨਵੰਬਰ 1982 ਤੱਕ ਦੇ ਸਿੱਖਾਂ ਦੇ ਹਾਲਾਤ ਹੀ ਸਭ ਕੁਝ ਸਮਝਾ ਦਿੰਦੇ ਨੇ ਕਿ ਉਹ ਗੁਲਾਮ ਹਨ। ਪਰ ਸੰਤ ਲੌਂਗੋਵਾਲੀਆਂ ਇਨ੍ਹਾਂ ਖੇਡਾਂ ਵਿਚ ਵੀ ਸਿੱਖਾਂ ਦੀ ਗੁਲਾਮ-ਅਵਸਥਾ ਨੂੰ ਨਹੀਂ ਸਮਝ ਸਕਿਆ। ਜੇ ਸੱਚ-ਮੁੱਚ ਹੀ ਉਹ ਇਸ ਸਾਰੀ ਅਵਸਥਾ ਨੂੰ ਸਮਝਿਆ ਹੁੰਦਾ ਤਾਂ ਉਸਦੇ ਜੀਵਨ ਵਿਚ ਕਦੇ ਵੀ 20 ਅਗਸਤ 1985 ਦਾ ਦਿਨ ਨਹੀਂ ਸੀ ਆਉਣਾ। ਅਣਖੀਲੇ ਅਤੇ ਸੂਰਬੀਰ ਲੋਕਾਂ ਨੂੰ

1. ਜਿਹੜੇ ਇੱਕੜ-ਦੁੱਕੜ ਅਕਾਲੀ ਲੀਡਰ ਦਿੱਲੀ ਪਹੁੰਚੇ ਸਨ ਉਹ ਚਾਰ ਨਵੰਬਰ ਤੋਂ ਪਹਿਲਾਂ ਹੀ ਪਹੁੰਚੇ ਹੋਏ ਸਨ।

2. ਪਟਿਆਲੇ ਵਿਖੇ ਇਕ ਸਿੱਖ ਔਰਤ ਨੇ ਦੱਸਿਆ ਸੀ ਕਿ ਉਹ ਸਾੜ੍ਹੀ ਲਾਕੇ ਅਤੇ ਆਪਣੇ ਕੇਸਾਂ ਵਿੱਚ ਸੰਧੂਰ ਪਾ ਕੇ ਗਈ ਸੀ ਤਾਂ ਕਿ ਪੁਲੀਸ ਸੰਧੂਰ ਦੇਖ ਕੇ ਉਸਨੂੰ ਹਿੰਦੂ ਔਰਤ ਹੀ ਸਮਝੇ। ਸਾੜ੍ਹੀ, ਸੰਧੂਰ, ਮੱਥੇ ਦੀ ਬਿੰਦੀ ਇਹ ਬਾਹਮਣੀ ਕਲਚਰ ਦੀਆਂ ਪ੍ਰਤੀਕ ਹਨ, ਸਿੱਖ ਕਲਚਰ ਦੀਆਂ ਨਹੀਂ।



Digitized by Panjab Digital Library | www.panjabdigilib.org

ਤਾਂ ਇਕ ਇਸ਼ਾਰੇ ਤੋਂ ਹੀ ਸਮਝ ਆ ਜਾਂਦੀ ਹੈ ਪਰ ਕਾਇਰ, ਡਰਪੋਕ ਅਤੇ ਪਾਖੰਡੀ ਆਦਮੀ ਨੂੰ ਛਿੱਤਰ ਖਾ ਕੇ ਵੀ ਸਮਝ ਨਹੀਂ ਆਉਂਦਾ।

ਇਸ ਤਰ੍ਹਾਂ ਮੋਰਚੇ ਦਾ ਦੂਜਾ ਦੌਰ ਸਿੱਖ ਕੌਮ ਦੀ ਸਮੂਹਕ ਬੇਇੱਜ਼ਤੀ ਨਾਲ ਸ਼ੁਰੂ ਹੁੰਦਾ ਹੈ। ਪਰ ਸਦਕੇ ਜਾਈਏ ਇਨ੍ਹਾਂ ਅਕਾਲੀ ਲੀਡਰਾਂ ਦੇ ਕਿ ਇਨ੍ਹਾਂ ਨੂੰ ਅਜਿਹੀ ਬੇਇੱਜ਼ਤੀ ਵਾਲੇ ਮਾਹੌਲ ਵਿਚ ਵੀ ਆਸ ਦੀ ਕਿਰਨ ਦਿਖਾਈ ਦਿੰਦੀ ਰਹੀ ਹੈ। ਅਕਾਲੀ ਲੀਡਰਾਂ ਦੀਆਂ ਇਸ ਸਮੇਂ ਦੌਰਾਨ ਇਕ ਨਹੀਂ ਅਨੇਕਾਂ ਮੀਟਿੰਗਾਂ ਕੇਂਦਰੀ ਸਰਕਾਰ ਦੇ ਨੁਮਾਇੰਦਿਆਂ ਨਾਲ ਹੋਈਆਂ, ਜਿਨ੍ਹਾਂ ਵਿਚ ਇਨ੍ਹਾਂ ਨੇ ਵੱਧ ਤੋਂ ਵੱਧ ਕੋਸ਼ਿਸ਼ ਕੀਤੀ ਸੀ ਕਿ ਕਿਵੇਂ ਵੀ ਹੋਵੇ ਏਸ਼ੀਆਡ ਖੇਡਾਂ ਸ਼ੁਰੂ ਹੋਣ ਤੋਂ ਪਹਿਲਾਂ ਹੀ ਕੋਈ ਸਮਝੌਤਾ ਹੋ ਜਾਵੇ। ਇਸ ਕੰਮ ਲਈ ਸਰਕਾਰ ਵਲੋਂ ਵੀ ਕੁਝ ਦੂਤ ਛੱਡੇ ਹੋਏ ਸਨ ਜਿਹੜੇ ਸਰਕਾਰ ਅਤੇ ਅਕਾਲੀ ਦਲ ਵਿਚਕਾਰ ਵਿਚੋਲਗਿਰੀ ਦਾ ਕੰਮ ਕਰਦੇ ਸਨ। ਇਨ੍ਹਾਂ ਵਿਚ ਸਰਦਾਰ ਸਵਰਨ ਸਿੰਘ ਸਾਬਕਾ ਵਿਦੇਸ਼ ਮੰਤਰੀ; ਕੈਪਟਨ ਅਮਰਿੰਦਰ ਸਿੰਘ ਆਫ ਪਟਿਆਲਾ ਅਤੇ ਜੰਮੂੰ-ਕਸ਼ਮੀਰ ਦੇ ਮੁੱਖ ਮੰਤਰੀ (ਉਸ ਸਮੇ) ਡਾ. ਫਾਰੂਕ ਅਬਦੁਲਾ, ਮੁੱਖ ਵਿਚੋਲੇ ਸਨ। ਪਰ ਇਨ੍ਹਾਂ ਵਿਚੋਂ ਸਵਰਨ ਸਿੰਘ ਹੀ ਐਸੇ ਸੰਜੀਦਾ ਵਿਚੋਲੇ ਸਨ ਜਿਨ੍ਹਾਂ ਦੀ ਦੋਵੇਂ ਪਾਸੇ ਹੀ ਪ੍ਰਭਾਵਸ਼ਾਲੀ ਪੁਜ਼ੀਸ਼ਨ ਸੀ। ਅਕਾਲੀ ਦਲ ਦੇ ਡਿਕਟੇਟਰ ਵਲੋਂ ਇਕ ਪੰਜ ਮੈਂਬਰੀ ਕਮੇਟੀ[1] ਬਣਾਈ ਗਈ ਸੀ ਜਿਸਨੇ ਇਨ੍ਹਾਂ ਵਿਚੋਲਿਆਂ ਅਨੁਸਾਰ ਤਿਆਰ ਕੀਤੇ ਗਰਾਉਂਡ ਉਪਰ ਕੇਂਦਰੀ ਸਰਕਾਰ ਦੇ ਨੁਮਾਇੰਦਿਆਂ[2] ਨਾਲ ਗੱਲਬਾਤ ਕਰਨੀ ਸੀ।

ਇਸ ਤਰ੍ਹਾਂ 24 ਅਕਤੂਬਰ, 1982 ਨੂੰ ਸਵਰਨ ਸਿੰਘ ਅੰਮ੍ਰਿਤਸਰ ਗਿਆ ਅਤੇ ਦੋਹਾਂ ਸੰਤਾਂ ਨਾਲ ਮੁਲਾਕਾਤ ਕੀਤੀ। ਅਕਾਲੀ ਹਲਕੇ ਅੰਦਰੋਂ ਅੰਦਰੀ ਕੁੜ੍ਹਦੇ ਸਨ ਕਿ ਸਵਰਨ ਸਿੰਘ ਸੰਤ ਲੌਂਗੋਵਾਲੀਏ ਨਾਲ ਮਿਲਣ ਪਿੱਛੋਂ ਸੰਤ ਭਿੰਡਰਾਂਵਾਲਿਆਂ ਨੂੰ ਕਿਉਂ ਮਿਲਣ ਗਏ ਸਨ। ਬਾਹਰੋਂ ਬਾਹਰੋਂ ਸਾਰੇ ਅਕਾਲੀ ਲੀਡਰ ਸੰਤ ਭਿੰਡਰਾਂਵਾਲਿਆਂ ਨੂੰ ਮੋਰਚੇ ਦਾ ਸਰਪ੍ਰਸਤ ਮੰਨਦੇ ਸਨ ਪਰ ਅੰਦਰੋਂ ਚਾਹੁੰਦੇ ਸਨ ਕਿ ਜਿਹੜੀ ਵੀ ਗੱਲਬਾਤ ਹੋਵੇ ਇਕੱਲੇ ਲੌਂਗੋਵਾਲੀਏ ਸੰਤ ਨਾਲ ਹੀ ਹੋਵੇ।

29 ਅਕਤੂਬਰ, 1982 ਨੂੰ ਅਕਾਲੀ ਪੰਜ ਮੈਂਬਰੀ ਕਮੇਟੀ ਦੀ ਸਵਰਨ ਸਿੰਘ ਨਾਲ ਚੰਡੀਗੜ੍ਹ ਵਿਖੇ ਮੁਲਾਕਾਤ ਹੋਈ। ਇਸ ਵਿਚ ਤਹਿ ਕੀਤੀਆਂ ਗੱਲਾਂ ਅਨੁਸਾਰ ਸਵਰਨ ਸਿੰਘ 31 ਅਕਤੂਬਰ, 1982 ਨੂੰ ਨਵੀਂ ਦਿੱਲੀ ਵਿਖੇ ਗ੍ਰਹਿ ਮੰਤਰੀ ਪੀ. ਸੀ. ਸੇਠੀ ਨੂੰ ਮਿਲਿਆ। ਸੇਠੀ ਨੇ ਕਹਿ ਦਿਤਾ ਕਿ ਕੇਂਦਰੀ ਸਰਕਾਰ ਅਕਾਲੀਆਂ ਦੀਆਂ ਧਾਰਮਕ ਅਤੇ ਕੁਝ ਜਾਇਜ਼ ਰਾਜਨੀਤਕ ਗੱਲਾਂ ਮੰਨ ਸਕਦੀ ਹੈ। ਪਹਿਲੀ ਨਵੰਬਰ, 1982

---

1. ਇਹ ਪੰਜ ਮੈਂਬਰ ਸਨ ਗੁਰਚਰਨ ਸਿੰਘ ਟੌਹੜਾ, ਪ੍ਰਕਾਸ਼ ਸਿੰਘ ਬਾਦਲ, ਜਗਦੇਵ ਸਿੰਘ ਤਲਵੰਡੀ, ਬਲਵੰਤ ਸਿੰਘ (ਵਿਤ ਮੰਤਰੀ) ਅਤੇ ਸੁਖਜਿੰਦਰ ਸਿੰਘ।
2. ਇਹ ਚਾਰ ਮੈਂਬਰ ਸਨ : ਗ੍ਰਹਿ ਮੰਤਰੀ ਪੀ. ਸੀ. ਸੇਠੀ; ਖਜ਼ਾਨਾ ਮੰਤਰੀ ਮੁਕਰਜੀ; ਵਿਦੇਸ਼ ਮੰਤਰੀ, ਨਰਸਿਮਹਾ ਰਾਓ; ਅਤੇ ਰਖਿਆ ਮੰਤਰੀ ਵੈਂਕਟ ਰਮਨ।



Digitized by Panjab Digital Library | www.panjabdigilib.org

ਨੂੰ ਸਵਰਨ ਸਿੰਘ ਪ੍ਰਧਾਨ ਮੰਤਰੀ ਨੂੰ ਮਿਲਿਆ। ਪ੍ਰਧਾਨ ਮੰਤਰੀ ਨੇ ਦੱਸਿਆ ਕਿ ਉਨ੍ਹਾਂ ਨੇ ਅਕਾਲੀਆਂ ਦੀਆਂ ਧਾਰਮਕ ਮੰਗਾਂ ਮੰਨਣ ਦਾ ਮਨ ਬਣਾ ਲਿਆ ਹੈ।

2 ਨਵੰਬਰ, 1982 ਨੂੰ ਪ੍ਰਧਾਨ ਮੰਤਰੀ ਨੇ ਪੰਜਾਬ-ਹਰਿਆਣਾ ਦੇ ਮੁੱਖ ਮੰਤਰੀਆਂ ਨੂੰ ਦਿੱਲੀ ਬੁਲਾਇਆ ਅਤੇ ਗੱਲਬਾਤ ਕੀਤੀ। ਇਸ ਦਿਨ ਜਦ ਅਕਾਲੀ ਪੰਜ-ਮੈਂਬਰੀ ਕਮੇਟੀ ਨੂੰ ਦਿੱਲੀ ਬੁਲਾਇਆ ਗਿਆ ਸੀ ਤਾਂ ਸੰਤ ਭਿੰਡਰਾਂਵਾਲਿਆਂ ਨੇ ਕਹਿ ਦਿਤਾ ਸੀ ਕਿ ਜੇ ਅਕਾਲੀ ਲੀਡਰਾਂ ਵਿਚ ਥੋੜ੍ਹੀ ਜਿਹੀ ਵੀ ਅਣਖ ਹੈ ਤਾਂ ਉਹ ਦਿੱਲੀ ਨਾ ਜਾਣ। ਇਸ ਹਦਾਇਤ ਅਨੁਸਾਰ ਸੁਖਜਿੰਦਰ ਸਿੰਘ ਦਿੱਲੀ ਨਾ ਗਿਆ। ਸਿਰਫ ਬਾਕੀ ਦੇ ਚਾਰ ਮੈਂਬਰ ਹੀ ਗਏ।

ਇਨ੍ਹਾਂ ਚਾਰ ਮੈਂਬਰਾਂ ਦੀਆਂ ਮੁਲਾਕਾਤਾਂ ਸਵਰਨ ਸਿੰਘ ਨਾਲ ਹੁੰਦੀਆਂ ਰਹੀਆਂ। ਅਸਲ ਵਿਚ ਅਕਾਲੀ ਲੀਡਰ ਸਵਰਨ ਸਿੰਘ ਦੇ ਪ੍ਰਧਾਨ ਮੰਤਰੀ ਉਪਰ ਪ੍ਰਭਾਵ ਨੂੰ ਵਰਤਣਾ ਚਾਹੁੰਦੇ ਸਨ। ਉਹ ਚਾਹੁੰਦੇ ਸਨ ਕਿ ਸਵਰਨ ਸਿੰਘ ਆਪਣਾ ਅਸਰ ਰਸੂਖ ਵਰਤ ਕੇ ਪ੍ਰਧਾਨ ਮੰਤਰੀ ਨੂੰ ਮੰਗਾਂ ਮੰਨਣ ਲਈ ਤਿਆਰ ਕਰੇ। ਨਹੀਂ ਤਾਂ ਇਸ ਗੱਲ ਦੀ ਕੋਈ ਲੋੜ ਹੀ ਨਹੀਂ ਸੀ ਕਿ ਅਕਾਲੀ ਦਿੱਲੀ ਵਿਚ ਰਹਿੰਦੇ ਹੋਏ ਵੀ ਸਵਰਨ ਸਿੰਘ ਦੇ ਮਾਧਿਅਮ ਨਾਲ ਪ੍ਰਧਾਨ ਮੰਤਰੀ ਨਾਲ ਗੱਲ ਕਰਨ। ਪਹਿਲਾਂ ਸਵਰਨ ਸਿੰਘ, ਅਕਾਲੀ ਕਮੇਟੀ ਨੂੰ ਮਿਲਦਾ ਸੀ ਫਿਰ ਪ੍ਰਧਾਨ ਮੰਤਰੀ ਨੂੰ ਮਿਲਦਾ ਸੀ। ਇਹੀ ਇਕ ਵਜ੍ਹਾ ਸੀ ਕਿ ਅਕਾਲੀ, ਬੇਮਿਸਾਲ ਸਫਲਤਾਂ ਨਾਲ ਹਜ਼ਾਰਾਂ ਦੀ ਤਾਦਾਦ ਵਿਚ ਸਿੰਘ ਜੇਲ੍ਹਾਂ ਵਿਚ ਭੇਜਣ ਦੇ ਬਾਵਜੂਦ ਵੀ ਪ੍ਰਧਾਨ ਮੰਤਰੀ ਅਤੇ ਅੰਤਰ-ਰਾਸ਼ਟਰੀ ਮੰਚ ਉਪਰ ਆਪਣੀ ਸੰਜੀਦਗੀ ਦਾ ਪ੍ਰਭਾਵ ਨਹੀਂ ਪਾ ਸਕੇ। ਅਕਾਲੀ ਲੀਡਰਾਂ ਦੇ ਮਨ ਵਿਚ ਕਦੇ ਵੀ ਆਤਮ-ਵਿਸ਼ਵਾਸ ਨਹੀਂ ਬਣ ਸਕਿਆ। ਇਨ੍ਹਾਂ ਦੀ ਆਸ ਮੁੱਢ ਤੋਂ ਹੀ ਇਸ ਗੱਲ ਤੇ ਲੱਗੀ ਰਹੀ ਹੈ ਕਿ ਕੇਂਦਰ ਵਿਚਲੇ ਕਾਂਗਰਸੀ ਸਿੱਖ ਮੰਤਰੀਆਂ ਦੇ ਰਾਹੀਂ ਹੀ ਗੱਲਾਂ ਮਨਵਾਈਆਂ ਜਾ ਸਕਦੀਆਂ ਹਨ, ਨਹੀਂ ਤਾਂ ਮੋਰਚੇ ਦੀ ਇਤਨੀ ਸਫਲਤਾ ਦੇ ਬਾਦ ਇਨ੍ਹਾਂ ਨੂੰ ਦਿੱਲੀ ਜਾਣ ਦੀ ਲੋੜ ਹੀ ਨਹੀਂ ਸੀ। ਜੇ ਇਹ ਪੂਰੀ ਸੰਜੀ-ਦਗੀ ਨਾਲ ਲੜਦੇ ਤਾਂ ਪ੍ਰਧਾਨ ਮੰਤਰੀ ਨੇ ਜਾਂ ਤਾਂ ਖੁਦ ਅੰਮ੍ਰਿਤਸਰ ਆਉਣਾ ਸੀ ਤੇ ਜਾਂ ਫਿਰ ਕਿਸੇ ਮਜ਼ਬੂਤ ਭਰੋਸੇ 'ਤੇ ਅਕਾਲੀ ਲੀਡਰਾਂ ਨੂੰ ਦਿੱਲੀ ਬੁਲਾਉਣਾ ਸੀ। ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਅਕਾਲੀ ਲੀਡਰਸ਼ਿਪ ਨੂੰ ਬਾਰ ਬਾਰ ਕਹਿ ਰਹੇ ਸਨ ਕਿ ਉਹ ਦਿੱਲੀ ਨਾ ਜਾਣ, ਪ੍ਰਧਾਨ ਮੰਤਰੀ ਖੁਦ ਇਥੇ ਆਏਗੀ। ਜੇ ਅਕਾਲੀ ਲੀਡਰ ਸਿਆਣੇ ਹੁੰਦੇ ਤਾਂ ਪਹਿਲਾਂ ਇਸ ਗੱਲ ਦੀ ਉਡੀਕ ਕਰਦੇ ਕਿ ਉਨ੍ਹਾਂ ਦੀ ਮਜਬੂਰ ਕੀਤੀ ਹੋਈ ਇੰਦਰਾ ਗਾਂਧੀ ਅੰਮ੍ਰਿਤਸਰ ਆਉਂਦੀ ਹੈ ਜਾਂ ਨਹੀਂ। ਨਾ ਆਉਣ ਦੀ ਸੂਰਤ ਵਿਚ ਜੇ ਅਕਾਲੀ ਲੀਡਰ ਥੱਕ ਜਾਂਦੇ ਜਾਂ ਹੋਰ ਲੜਨ ਦੀ ਸਮਰੱਥਾ ਖੋ ਬੈਠਦੇ ਤਾਂ ਉਹ ਸੰਤ ਜਰਨੈਲ ਸਿੰਘ ਨੂੰ ਅੱਗੇ ਕਰ ਸਕਦੇ ਸਨ। ਇਸ ਤਰ੍ਹਾਂ ਇਕ ਤਾਂ ਅਕਾਲੀ ਲੀਡਰ ਭਾਰਤ ਦੇ ਲੋਕਾਂ ਨੂੰ ਅਤੇ



Digitized by Panjab Digital Library | www.panjabdigilib.org

ਅੰਤਰ-ਰਾਸ਼ਟਰੀ ਸਿਆਸਤਦਾਨਾਂ ਨੂੰ ਇਹ ਦਰਸਾ ਸਕਦੇ ਸੀ ਕਿ ਉਹ ਪੁਰ ਅਮਨ ਰਹਿ ਕੇ ਆਪਣੀਆਂ ਮੰਗਾਂ ਲਈ ਜਦੋ-ਜਹਿਦ ਕਰ ਰਹੇ ਸਨ ਜੋ ਭਾਰਤ ਸਰਕਾਰ ਨੇ ਸਫਲ ਨਹੀਂ ਹੋਣ ਦਿਤੀ। ਹੁਣ ਮਜਬੂਰ ਹੋ ਕੇ ਉਹ ਗਰਮ ਲੀਡਰਸ਼ਿਪ ਨੂੰ ਅੱਗੇ ਲਿਆ ਕੇ ਆਪ ਪਿੱਛੇ ਹਟ ਰਹੇ ਹਨ । ਜੇ ਕਿਤੇ ਇਹ ਦੋਗਲੀ ਅਕਾਲੀ ਲੀਡਰਸ਼ਿਪ ਇਸ ਤਰ੍ਹਾਂ ਕਰ ਸਕਦੀ ਤਾਂ ਇਸ ਤਰ੍ਹਾਂ ਨਾਲ ਸੰਤ ਜਰਨੈਲ ਸਿੰਘ ਨੇ ਬੜੀ ਤਕੜੀ ਸਫਲਤਾ ਪ੍ਰਾਪਤ ਕਰਨੀ ਸੀ ਅਤੇ ਉਤੋਂ ਇੰਦਰਾ ਗਾਂਧੀ ਨੇ ਖੁਦ ਅੰਮ੍ਰਿਤਸਰ ਆਉਣਾ ਸੀ ਤੇ ਜਾਂ ਫਿਰ ਫੈਸਲਾਕੁਨ ਜੰਗ ਚਲ ਪੈਣੀ ਸੀ ਜਿਸ ਵਿਚ ਅਕਾਲੀਆਂ ਸਿਰ ਕੋਈ ਵੀ ਦੋਸ਼ ਨਹੀਂ ਆ ਸਕਦਾ ਸੀ।

ਪਰ ਅਕਾਲੀਆਂ ਸਾਹਮਣੇ ਤਾਂ ਗੱਲਾਂ ਹੀ ਕੁਝ ਹੋਰ ਸਨ। ਮੋਰਚੇ ਦੀ ਸਫਲਤਾ ਦਿਖਾ ਕੇ ਉਹ ਲੋਕਾਂ ਨੂੰ ਦਿਖਾਉਣਾ ਚਾਹੁੰਦੇ ਸਨ ਕਿ ਸਿੱਖਾਂ ਦਾ ਲੀਡਰ ਸੰਤ ਭਿੰਡਰਾਂਵਾਲਾ ਨਹੀਂ ਸਗੋਂ ਲੌਂਗੋਵਾਲੀਆ ਸੰਤ ਹੈ। ਉਹ ਹਰ ਸਮੇਂ ਦਬਵੀਂ ਆਵਾਜ਼ ਵਿਚ ਸੰਤ ਭਿੰਡਰਾਂਵਾਲਿਆਂ ਦੀਆਂ ਲੱਤਾਂ ਖਿੱਚਣ ਦੀ ਕੋਸ਼ਿਸ਼ ਕਰਦੇ ਸਨ।[1]

1. ਅਖ਼ਬਾਰਾਂ ਵਿਚ ਤਾਂ ਸੰਤ ਲੌਂਗੋਵਾਲੀਏ ਦੇ ਬਿਆਨ ਆਉਂਦੇ ਸਨ ਕਿ ਉਨ੍ਹਾਂ ਦੇ ਸੰਤ ਭਿੰਡਰਾਂਵਾਲੇ ਨਾਲ ਕੋਈ ਮਤਭੇਦ ਨਹੀਂ ਪਰ ਉਹ ਆਪਣੇ ਸੇਵਕਾਂ, ਚਾਟੜਿਆਂ ਜਾਂ ਝੋਲੀਚੁਕਾਂ ਨੂੰ ਸੰਤ ਭਿੰਡਰਾਂਵਾਲਿਆਂ ਦੇ ਖਿਲਾਫ਼ ਪ੍ਰਾਪੇਗੰਡਾ ਕਰਨ ਦੀਆਂ ਹਦਾਇਤਾਂ ਦਿੰਦੇ ਰਹਿੰਦੇ ਸਨ। ਮੈਂ ਇਹ ਗੱਲਾਂ ਲੌਂਗੋਵਾਲ ਦੇ ਗੁਰਦੁਆਰੇ ਵਿਚ ਉਨ੍ਹਾਂ ਦੇ ਸੇਵਕਾਂ ਜਾਂ ਗੜਵਈਆਂ ਦੇ ਮੂੰਹੋਂ ਖੁਦ ਸੁਣੀਆਂ ਹਨ।



Digitized by Panjab Digital Library | www.panjabdigilib.org

# 5

# ਧਰਮਯੁੱਧ ਮੋਰਚਾ–III

## (ਜਨਵਰੀ 1983 ਮਈ 1984)

## ਅਕਾਲੀ ਲੀਡਰਾਂ ਦੀਆਂ ਲੂੰਮੜ-ਚਾਲਾਂ

ਅਕਾਲੀਆਂ ਵਲੋਂ ਮੰਗਾਂ ਨਾ ਮੰਨਵਾ ਸਕਣ ਕਰਕੇ, ਦਰਬਾਰ ਸਾਹਿਬ ਵਿਚਲੇ ਅਕਾਲੀ ਕੈਂਪਾ ਵਿਚ ਬਹੁਤ ਨਿਰਾਸ਼ਾ ਫੈਲੀ ਹੋਈ ਸੀ। ਇਸ ਨਿਰਾਸ਼ਾ ਨੂੰ ਕੰਪਲੈਕਸ ਵਿਚਲੀਆਂ ਉਡ ਰਹੀਆਂ ਅਫ਼ਵਾਹਾਂ ਸਪਸ਼ਟ ਕਰ ਰਹੀਆਂ ਸਨ । ਅਫਵਾਹਾਂ ਬਾਰੇ ਆਮ ਤੌਰ ਤੇ ਫਰਜ਼ੀ ਹੀ ਮੰਨੀਆਂ ਜਾਂਦੀਆਂ ਹਨ ਪਰ ਬਿਨਾਂ ਕਿਸੇ ਆਧਾਰ ਜਾਂ ਗਰਾਂਊਂਡ ਦੇ ਕੋਈ ਅਫਵਾਹ ਵੀ ਨਹੀਂ ਬਣ ਸਕਦੀ। ਅਫਵਾਹਾਂ ਬਣਨ ਬਾਰੇ ਇਕ ਗੱਲ ਤਾਂ ਪੱਕੀ ਹੈ ਕਿ ਇਹ ਉਸ ਸਮੇਂ ਬਣਨੀਆਂ ਸ਼ੁਰੂ ਹੁੰਦੀਆਂ ਹਨ ਜਦੋਂ ਲੋਕਾਂ ਨੂੰ ਕਿਸੇ ਇਸ਼ੂ ਬਾਰੇ ਅਸਲੀਅਤ ਦਾ ਪਤਾ ਨਾ ਲਗੇ । ਸਿੱਖਾਂ ਨੂੰ ਇਸ ਸਮੇਂ ਅਕਾਲੀ ਲੀਡਰਸ਼ਿਪ ਬਾਰੇ ਕੋਈ ਪਤਾ ਨਹੀਂ ਸੀ ਲਗ ਰਿਹਾ । ਕੀ ਅਕਾਲੀ ਲੀਡਰਸ਼ਿਪ ਸੱਚ-ਮੁੱਚ ਹੀ ਕੇਂਦਰ ਨਾਲ ਲੜ ਰਹੀ ਸੀ ਕਿ ਉਸ ਨਾਲ ਦੋਸਤੀ ਵਧਾ ਕੇ ਸੰਤ ਭਿੰਡਰਾਂਵਾਲਿਆਂ ਨੂੰ ਖਤਮ ਕਰਨਾ ਚਾਹੁੰਦੀ ਸੀ ? ਕੀ ਅਕਾਲੀ ਲੀਡਰਸ਼ਿਪ ਨੂੰ ਸਿਰਫ ਭਿੰਡਰਾਂਵਾਲਾ ਹੀ ਸਮਝੌਤਾ ਨਹੀਂ ਕਰਨ ਦਿੰਦਾ ਸੀ ਜਾਂ ਕੇਂਦਰ ਹੀ ਉਨ੍ਹਾਂ ਦੀ ਕੋਈ ਗੱਲ ਮੰਨਣ ਲਈ ਤਿਆਰ ਨਹੀਂ ਹੁੰਦਾ ਸੀ ? ਕੀ ਅਕਾਲੀ ਲੀਡਰ ਮੋਰਚੇ ਨੂੰ ਦੁਬਾਰਾ ਚਾਲੂ ਕਰਨਗੇ ਕਿ ਇਸੇ ਤਰ੍ਹਾਂ ਹੀ ਗਿੱਦੜ-ਭਬਕੀਆਂ ਨਾਲ ਡੰਗ ਟਪਾਈ ਕਰਨਗੇ ? ਇਸ ਤਰ੍ਹਾਂ ਦੇ ਕੁਝ ਪ੍ਰਸ਼ਨ ਸਨ ਜਿਨ੍ਹਾਂ ਬਾਰੇ ਅਕਸਰ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਵਿਚਾਰ ਚਰਚਾ ਹੋਇਆ ਕਰਦੀ ਸੀ । ਇਨ੍ਹਾਂ ਹੀ ਪ੍ਰਸ਼ਨ -ਚਿੰਨ੍ਹਾਂ ਨੇ ਵੱਖ ਵੱਖ ਅਫਵਾਹਾਂ ਨੂੰ ਫੈਲਣ ਵਿਚ ਮਦਦ ਕੀਤੀ । ਅਫ਼ਵਾਹਾਂ ਸਨ : ਸੰਤ ਲੌਂਗੋਵਾਲੀਆ ਡਿਕਟੇਟਰੀ ਛੱਡ ਕੇ ਲੌਂਗੋ-ਵਾਲ ਜਾ ਰਿਹਾ ਹੈ ; ਅਕਾਲੀ ਦਲ ਆਪਣੇ ਹੈਡਕੁਆਰਟਰ ਨੂੰ ਕੰਪਲੈਕਸ ਵਿਚੋਂ ਚੁੱਕ ਕੇ ਆਨੰਦਪੁਰ ਸਾਹਿਬ ਲਿਜਾ ਰਿਹਾ ਹੈ ਅਤੇ ਇਹ ਵੀ ਗੱਲ ਸੁਣਦੇ ਸੀ ਕਿ ਸ਼ਾਇਦ ਲੌਂਗੋ-ਵਾਲੀਆ ਸੰਤ ਬਹੁਤ ਵੱਡੇ ਜੱਥੇ ਨਾਲ ਗ੍ਰਿਫ਼ਤਾਰੀ ਦੇ ਕੇ ਆਪਣੀ ਜਾਨ ਛਡਾਵੇ । ਮੈਂ ਇਕ ਦਿਨ ਅਕਾਲ ਫੈਡਰੇਸ਼ਨ ਦੇ ਪ੍ਰਧਾਨ ਭਾਈ ਕੰਵਰ ਸਿੰਘ ਨਾਲ ਬੈਠਾ ਗੱਲਾਂ ਕਰ ਰਿਹਾ ਸੀ। ਭਾਈ ਕੰਵਰ ਸਿੰਘ ਨੇ ਕਿਹਾ ਸੀ ਕਿ ਜਿਸ ਤਰ੍ਹਾਂ ਦੇਵੀ ਦਾ ਹਵਨ ਕਰ ਰਿਹਾ ਕੇਸ਼ੋ ਦਾਸ



Digitized by Panjab Digital Library | www.panjabdigilib.org

ਬ੍ਰਾਹਮਣ, ਗੁਰੂ ਗੋਬਿੰਦ ਸਿੰਘ ਜੀ ਵਲੋਂ ਬਲੀ ਤੇ ਚੜ੍ਹਾਉਣ ਤੋਂ ਪਹਿਲਾਂ, ਨਹਾਉਣ ਦਾ ਬਹਾਨਾ ਬਣਾ ਕੇ ਦੌੜ ਗਿਆ ਸੀ ਸੰਤ ਲੌਂਗੋਵਾਲ ਵੀ ਉਸੇ ਤਰ੍ਹਾਂ ਲੌਂਗੋਵਾਲ ਜਾਣ ਦਾ ਬਹਾਨਾ ਬਣਾ ਕੇ ਦੌੜੇਗਾ।

ਖੈਰ! ਇਹ ਅਫ਼ਵਾਹਾਂ ਹੀ ਸਨ ਪਰ ਇਨ੍ਹਾਂ ਵਿਚੋਂ ਅਕਾਲੀ ਲੀਡਰਾਂ ਦੀ ਨਿਰਾਸ਼ਤਾ ਜ਼ਰੂਰ ਪਰਗਟ ਹੁੰਦੀ ਸੀ। ਅਕਾਲੀ, ਭਿੰਡਰਾਂਵਾਲਿਆਂ ਦੀ ਹਠ-ਧਰਮੀ ਅੱਗੇ ਬਿਲਕੁਲ ਬੇਬਸ ਸਨ। ਪੂਰੀਆਂ ਮੰਗਾਂ ਇੰਦਰਾਂ ਗਾਂਧੀ ਮੰਨਦੀ ਨਹੀਂ ਸੀ। ਅਧੂਰੀਆਂ ਮੰਗਾਂ ਤੇ ਸੰਤ ਭਿੰਡਰਾਂਵਾਲੇ ਸਮਝੌਤਾ ਨਹੀਂ ਸੀ ਹੋਣ ਦਿੰਦੇ। ਤਿਆਗ ਭਾਵਨਾ ਅਕਾਲੀਆਂ ਵਿਚ ਹੈ ਨਹੀਂ ਸੀ। ਇਸ ਦਾ ਸਿੱਟਾ ਨਿਰਾ-ਸ਼ਤਾ ਵਿਚ ਹੀ ਨਿਕਲਣਾ ਸੀ। ਇਸ ਨਿਰਾਸ਼ਤਾ ਵਿਚੋਂ ਨਿਕਲਣ ਲਈ ਅਕਾਲੀਆਂ ਨੇ ਅਨੇਕਾਂ ਲੂੰਮੜ-ਚਾਲਾਂ ਚਲੀਆਂ। ਇਨ੍ਹਾਂ ਲੂੰਮੜ-ਚਾਲਾਂ ਨੇ ਅਕਾਲੀਆਂ ਦਾ ਡੇਢ ਕੁ ਸਾਲ ਲੰਘਾ ਦਿਤਾ। ਅਕਾਲੀ ਚਾਹੁੰਦੇ ਸਨ ਕਿ ਜੇ ਇਉਂ ਹੀ ਡੇਢ ਕੁ ਸਾਲ ਹੋਰ ਲੰਘ ਗਿਆ ਫਿਰ ਚੋਣਾ ਆ ਜਾਣੀਆਂ ਹਨ। ਚੋਣਾਂ ਲੜਨ ਦੇ ਬਹਾਨੇ ਨਾਲ ਉਹ ਆਪ ਸਹੇੜੀ ਮੌਤ ਤੋਂ ਛੁਟਕਾਰਾ ਪਾ ਲੈਣਗੇ।

ਲੂੰਮੜ-ਚਾਲਾਂ ਨਾਲ ਡੰਗ-ਟਪਾਈ ਤਾਂ ਹੋ ਗਈ ਸੀ ਪਰ ਹੱਥ-ਪੱਲੇ ਕੁਝ ਨਹੀਂ ਪਿਆ ਸੀ। ਪਹਿਲੀ ਲੂੰਮੜ-ਚਾਲ ਸੀ ਅਕਾਲੀ ਵਿਧਾਇਕਾਂ ਦੇ ਅਸਤੀਫ਼ਿਆਂ ਦੀ। 15 ਜਨਵਰੀ, 1983 ਨੂੰ ਲੌਂਗੋਵਾਲ ਸੰਤ ਨੇ ਐਲਾਨ ਕੀਤਾ ਸੀ ਕਿ ਜੇਕਰ ਕੇਂਦਰ ਨੇ 29 ਜਨਵਰੀ, 1983 ਤਕ ਕੋਈ ਫੈਸਲਾ ਨਾ ਕੀਤਾ ਤਾਂ ਅਕਾਲੀ ਵਿਧਾਇਕ ਵਿਧਾਨ ਸਭਾ ਤੋਂ ਅਸਤੀਫੇ ਦੇ ਕੇ ਨਵਾਬ ਕਪੂਰ ਸਿੰਘ ਵਾਂਗ ਨਵਾਬੀਆਂ ਨੂੰ ਲੱਤ ਮਾਰ ਦੇਣਗੇ। 15 ਜਨਵਰੀ ਤੋਂ ਲੈ ਕੇ 26 ਜਨਵਰੀ ਤਕ ਇਨ੍ਹਾਂ ਅਸਤੀਫ਼ਿਆਂ ਬਾਰੇ ਅਨੇਕਾਂ ਕਿਸਮ ਦੇ ਵਿਰੋਧੀ ਬਿਆਨ ਆਏ। ਬਾਦਲ ਗਰੁੱਪ ਕਹਿੰਦਾ ਸੀ ਕਿ ਇਹ ਚਾਲ ਟੌਹੜੇ ਗਰੁੱਪ ਦੀ ਹੈ। ਟੌਹੜਾ ਗਰੁੱਪ ਕਹਿੰਦਾ ਸੀ ਕਿ ਅਕਾਲੀ ਵਿਧਾਇਕ ਮੈਂਬਰੀਆਂ ਨਾਲ ਚਿੰਬੜੇ ਰਹਿਣਾ ਚਾਹੁੰਦੇ ਹਨ। ਬਾਦਲ ਗਰੁੱਪ ਦੇ ਬੰਦੇ ਕਹਿੰਦੇ ਸਨ ਕਿ ਟੌਹੜਾ ਖੁਦ ਕਿਉਂ ਨਹੀਂ ਕਮੇਟੀ ਦੀ ਪ੍ਰਧਾਨਗੀ ਤੋਂ ਅਸਤੀਫਾ ਦਿੰਦਾ ਸਿਰਫ ਉਨ੍ਹਾਂ ਨੂੰ ਹੀ ਕਿਉਂ ਅਸਤੀਫੇ ਦੇਣ ਲਈ ਕਹਿੰਦਾ ਹੈ? ਟੌਹੜਾ ਗਰੁੱਪ ਕਹਿੰਦਾ ਸੀ ਕਿ ਉਨ੍ਹਾਂ ਦੀ ਪ੍ਰਧਾਨਗੀ ਤਾਂ ਧਾਰਮਕ ਮਸਲਾ ਹੈ ਇਸ ਲਈ ਧਰਮ ਨੂੰ ਰਾਜਨੀਤੀ ਵਿਚ ਨਹੀਂ ਘੜੀਸਣਾ ਚਾਹੀਦਾ। ਭਾਵ ਕਿ ਨਾ ਤਾਂ ਕੋਈ ਅਕਾਲੀ ਵਿਧਾਇਕ ਹੀ ਅਸਤੀਫਾ ਦੇਣ ਲਈ ਤਿਆਰ ਸੀ ਅਤੇ ਨਾ ਹੀ ਟੌਹੜਾ ਪ੍ਰਧਾਨਗੀ ਤੋਂ ਅਸਤੀਫਾ ਦੇਣ ਲਈ ਰਜ਼ਾਮੰਦ ਸੀ।

ਅਖੀਰ 16 ਜਨਵਰੀ ਵੀ ਆ ਗਈ। ਅਸਤੀਫੇ 27 ਜਨਵਰੀ ਤੇ ਪਾ ਦਿਤੇ ਗਏ। ਅਖੀਰ 27 ਜਨਵਰੀ ਵੀ ਆ ਗਈ। ਸਿੱਖ ਸੰਗਤਾਂ ਹਜ਼ਾਰਾਂ ਦੀ ਗਿਣਤੀ ਵਿਚ ਆਪਣੇ 'ਨਵਾਬੀਆਂ ਨੂੰ ਲੱਤ ਮਾਰਨ ਵਾਲੇ ਨਵਾਬਾਂ' ਨੂੰ ਚੰਡੀਗੜ੍ਹ ਅਸਤੀਫੇ ਲਿਖ ਕੇ ਤੁਰਦਿਆਂ ਨੂੰ



Digitized by Panjab Digital Library | www.panjabdigilib.org

ਵਿਦਾ ਕਰਨ ਲਈ ਆ ਪਹੁੰਚੀਆਂ । ਤੇਜਾ ਸਿੰਘ ਸਮੁੰਦਰੀ ਹਾਲ ਦੇ ਬਾਹਰ ਹਜ਼ਾਰਾਂ ਸੰਗਤਾਂ ਦਾ ਇੱਕਠ ਆਪਣੇ ਐਮ. ਐਲ. ਏਜ਼. ਨੂੰ ਬਾਹਰ ਉਡੀਕ ਰਿਹਾ ਸੀ । ਪਰ ਐਮ ਐਲ. ਏਜ਼. ਸਾਹਿਬਾਨ ਅੰਦਰ ਫੈਸਲਾ ਨਹੀਂ ਕਰ ਰਹੇ ਸਨ । ਅਖੀਰ ਸੰਤ ਜਰਨੈਲ ਸਿੰਘ ਜੀ ਭਿੰਡਰਾਂ ਵਾਲੇ ਮੇਂਬਰਾਂ ਨੂੰ ਨੀਅਤ ਸਮੇਂ ਤੇ ਵਿਦਾ ਕਰਨ ਲਈ ਆ ਗਏ । ਉਨ੍ਹਾਂ ਦੇ ਆਉਣ ਤੇ ਸਾਰੀ ਡਿਸਕਸ਼ਨ ਬੰਦ ਹੋ ਗਈ ਅਤੇ ਸਭ ਮੈਂਬਰ ਇਕ ਜਲੂਸ ਦੀ ਸ਼ਕਲ ਵਿਚ ਬਾਹਰ ਨੂੰ ਤੁਰ ਪਏ । ਸੰਗਤਾਂ ਨੇ ਬੋਲੇ ਸੋ ਨਿਹਾਲ ਦੇ ਜੈਕਾਰੇ ਬੁਲਾ ਕੇ ਸਭ ਨੂੰ ਵਿਦਾ ਕੀਤਾ । ਅਗਲੇ ਦਿਨ ਵਿਧਾਨ ਸਭਾ ਦੇ ਸਪੀਕਰ ਨੂੰ ਅਸਤੀਫ਼ੇ ਦਿਤੇ ਗਏ । ਪਿੱਛੋਂ ਅਖਬਾਰਾਂ ਵਿਚ ਛਪਿਆ ਸੀ ਕਿ ਜਿਸ ਤਰ੍ਹਾਂ ਦੀ ਲੈਂਗੂਏਜ ਅਸਤੀਫ਼ੇ ਦੀ ਹੋਣੀ ਚਾਹੀਦੀ ਸੀ ਇਨ੍ਹਾਂ ਦੀ ਉਸ ਤਰ੍ਹਾਂ ਦੀ ਲੈਂਗੂਏਜ਼ ਨਹੀਂ ਸੀ । ਦੂਸਰਾ, ਅਸਤੀਫ਼ੇ ਲਈ ਇਕ ਮਹੀਨੇ ਦਾ ਨੋਟਿਸ ਜ਼ਰੂਰੀ ਹੁੰਦਾ ਹੈ ਪਰ ਇਨ੍ਹਾਂ ਵਿਚ ਸਿਰਫ 24-25 ਦਿਨਾਂ ਦਾ ਹੀ ਨੋਟਿਸ ਸੀ ! ਭਾਵ ਕਿ 27 ਜਨਵਰੀ ਨੂੰ ਦੇ ਕੇ 21 ਫਰਵਰੀ ਤੋਂ ਲਾਗੂ ਕਰਨ ਦੀ ਮਿਤੀ ਦਿੱਤੀ ਗਈ ਸੀ । ਇਹ ਦੋ ਨੁਕਤੇ ਅਸ-ਤੀਫ਼ੇ ਮਨਜ਼ੂਰ ਨਾ ਕਰਨ ਵਿਚ ਮੁੱਖ ਕਾਨੂੰਨੀ ਅੜਿੱਚਣਾਂ ਸਨ । ਅਖੀਰ ਇਹ ਨਾਟਕ ਲਮਕਦਾ ਲਮਕਦਾ ਸਿਰਫ ਉਦੋਂ ਹੀ ਮੁੱਕਿਆ ਜਦ ਸਤੰਬਰ 1985 ਵਿਚ ਵਿਧਾਨ ਸਭਾ ਭੰਗ ਕਰ ਕੇ ਨਵੀਆਂ ਚੋਣਾਂ ਕਰਾਉਣ ਦਾ ਐਲਾਨ ਕਰ ਦਿਤਾ ਗਿਆ । ਸ: ਬਾਦਲ ਨੇ ਜ਼ਰੂਰ ਅਪੋਜ਼ੀਸ਼ਨ ਲੀਡਰ ਦੀਆਂ ਸਹੂਲਤਾਂ ਨੂੰ ਲੈਣਾ ਬੰਦ ਕਰ ਦਿੱਤਾ ਸੀ ਪਰ ਬਾਕੀ ਸਾਰੇ ਐਮ. ਐਲ. ਏਜ਼. ਅਖੀਰ ਤਕ ਆਪਣੀਆਂ ਤਨਖਾਹਾਂ ਅਤੇ ਭੱਤੇ ਲੈਂਦੇ ਰਹੇ ਸਨ ।

ਅਸਤੀਫ਼ੇ ਦੇਣ ਦੇ ਨਾਟਕ ਦੀ ਸੰਜ਼ੀਦਗੀ ਦਾ ਪਤਾ ਇਥੋਂ ਹੀ ਲਗ ਜਾਂਦਾ ਹੈ ਕਿ ਜਦੋਂ ਅਕਾਲੀ ਐਮ. ਐਲ. ਏਜ਼. ਅਤੇ ਐਮ. ਪੀਜ਼. 2, ਮਾਰਚ 1983 ਨੂੰ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨੂੰ ਮਿਲਣ ਲਈ ਰਾਸ਼ਟਰਪਤੀ ਭਵਨ ਗਏ ਸਨ । ਗਏ ਸੀ ਰਾਸ਼ਟਰ-ਪਤੀ ਨੂੰ ਮਜਬੂਰ ਕਰਨ ਕਿ ਉਹ ਵੀ ਅਕਾਲੀਆਂ ਵਾਂਗ ਅਸਤੀਫ਼ਾ ਦੇਵੇ ਪਰ ਰਾਸ਼ਟਰਪਤੀ ਭਵਨ ਪਹੁੰਚ ਕੇ ਅਕਾਲੀ ਮੈਂਬਰਾਂ ਵਿਚੋਂ ਬਹੁਤਿਆਂ ਨੇ ਹਰਚੰਦ ਸਿੰਘ ਫੱਤਣਵਾਲਾ ਦੀ ਅਗਵਾਈ ਹੇਠ ਰਾਸ਼ਟਰਪਤੀ ਨੂੰ ਕਿਹਾ ਕਿ "ਮਾਈ-ਬਾਪ ਨਾ ਆਪ ਅਸਤੀਫ਼ਾ ਦਿਓ ਤੇ ਨਾ ਸਾਡੇ ਮੰਨਜ਼ੂਰ ਹੋਣ ਦਿਓ ।" ਇਸ ਤਰ੍ਹਾਂ ਦੀਆਂ ਮਸਖ਼ਰੀਆਂ (ਪਰ ਸਚਾਈ) ਤੋਂ ਅਕਾਲੀ ਲੀਡਰ ਇਨ੍ਹਾਂ ਮੈਂਬਰਾਂ ਨੂੰ ਬਹੁਤ ਰੋਕਦੇ ਰਹੇ ਪਰ ਇਹ ਅੱਗੋਂ ਉਲਟਾ ਉਸੇ ਮਸ਼ਖ਼ਰੀ ਵਿਚ ਕਹਿੰਦੇ ਸਨ ਕਿ "ਅਸੀਂ ਸੱਚੀ ਗੱਲ ਹੀ ਕਹਿ ਰਹੇ ਹਾਂ । ਕਿਸੇ ਦਾ ਵੀ ਜੀ ਅਸਤੀਫ਼ੇ ਦੇਣ ਨੂੰ ਨਹੀਂ ਕਰਦਾ ।" ਇਸ ਤਰ੍ਹਾਂ ਦਾ ਆਪਣਾ ਜਲੂਸ ਕੱਢ ਕੇ ਅਕਾਲੀ ਮੈਂਬਰ ਰਾਸ਼ਟਰਪਤੀ ਭਵਨ ਤੋਂ ਵਾਪਸ ਆਏ ਸਨ ।

ਹੁਣ ਹੋਰ ਦੇਖੋ, ਕਿਵੇਂ ਅਕਾਲੀ ਲੀਡਰ ਸਿੱਖ ਜਨਤਾ ਨਾਲ ਲੁੱਕਣ-ਮੀਚੀ ਖੇਡਦੇ ਹਨ । ਕਈ ਦਿਨਾਂ ਤੋਂ ਲੈ ਕੇ ਇਨ੍ਹਾਂ ਦੀਆਂ ਮੀਟਿੰਗਾਂ ਕੇਂਦਰੀ ਮੰਤਰੀਆਂ ਅਤੇ ਅਪੋਜ਼ੀਸ਼ਨ ਨੁਮਾਇੰਦਿਆਂ ਨਾਲ ਹੁੰਦੀਆਂ ਰਹੀਆਂ ਸਨ । 20 ਫ਼ਰਵਰੀ ਨੂੰ ਮੀਟਿੰਗਜ਼ ਇਹ ਕਹਿ ਕੇ



Digitized by Panjab Digital Library | www.panjabdigilib.org

ਬੰਦ ਕਰ ਦਿਤੀਆਂ ਕਿ ਕੋਈ ਸਿੱਟਾ ਨਹੀਂ ਨਿਕਲਿਆ। ਪਰ ਸਿਰਫ ਇਕ ਹਫਤਾ ਪਿੱਛੋਂ ਹੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਧਾਰਮਕ ਮੰਗਾਂ ਮੰਨਣ ਦਾ ਐਲਾਨ ਕਰ ਦਿਤਾ ਸੀ। ਕਿਉਂਕਿ ਅਕਾਲੀਆਂ ਦੀ ਕਸੂਤੀ ਪੁਜ਼ੀਸ਼ਨ ਨੂੰ ਪ੍ਰਧਾਨ ਮੰਤਰੀ ਪੂਰੀ ਤਰ੍ਹਾਂ ਸਮਝ ਦੀ ਸੀ ਇਸ ਲਈ ਪ੍ਰਧਾਨ ਮੰਤਰੀ ਨੇ ਧਾਰਮਕ ਮੰਗਾਂ ਮੰਨ ਕੇ ਅਕਾਲੀਆਂ ਨੂੰ ਇਕ ਠੁੰਮਣਾ ਦੇਣਾ ਚਾਹਿਆ ਸੀ ਤਾਂ ਕਿ ਇਸ ਠੁੰਮਣੇ ਨਾਲ ਅਕਾਲੀ, ਸੰਤ ਭਿੰਡਰਾਂਵਾਲਿਆਂ ਦੇ ਬਰਾਬਰ ਬੋਲਣ ਜੋਗੇ ਹੋ ਜਾਣ। 27 ਫਰਵਰੀ ਨੂੰ ਪ੍ਰਧਾਨ ਮੰਤਰੀ ਨੇ ਐਲਾਨ ਕੀਤਾ :

ੳ ਗੋਲਡਨ ਟੈਂਪਲ ਦਾ ਗੁਰਬਾਣੀ ਪ੍ਰੋਗਰਾਮ ਜਲੰਧਰ ਰੇਡੀਓ ਸਟੇਸ਼ਨ ਤੋਂ ਡੇਢ ਘੰਟਾ ਸਵੇਰੇ ਤੇ ਅੱਧਾ ਘੰਟਾ ਸ਼ਾਮ ਨੂੰ ਰਿਲੇ ਕੀਤਾ ਜਾਵੇਗਾ।

ਅ. ਸ੍ਰੀ ਦਰਬਾਰ ਸਾਹਿਬ ਦੇ 200 ਮੀਟਰ ਦੇ ਘੇਰੇ ਵਿਚੋਂ ਮਾਸ, ਸ਼ਰਾਬ, ਤੰਮਾਕੂ ਦੀਆਂ ਦੁਕਾਨਾਂ ਉਠਾ ਕੇ ਪਵਿਤਰ ਕਰ ਦਿਤਾ ਜਾਵੇਗਾ।

ੲ. ਸਿੱਖਾਂ ਨੂੰ ਹਵਾਈ ਸਫਰ (ਸਿਰਫ ਘਰੇਲੂ ਉਡਾਨਾਂ ਵਿਚ) ਦੌਰਾਨ 9 ਇੰਚ ਤਕ ਕਿਰਪਾਨ ਪਹਿਨਣ ਦੀ ਖੁੱਲ੍ਹ ਹੋਵੇਗੀ।

ਸ. ਆਲ ਇੰਡੀਆ ਗੁਰਦੁਆਰਾ ਐਕਟ ਬਣਾਉਣ ਲਈ ਸਬੰਧਤ ਰਾਜਾਂ ਦੀਆਂ ਸਰਕਾਰਾਂ ਨਾਲ ਗੱਲਬਾਤ ਕੀਤੀ ਜਾਵੇਗੀ।

ਅਕਾਲੀਆਂ ਦੀ ਇਕ ਮੰਗ ਪੂਰੀ ਹੋ ਗਈ ਸ਼ੀ। ਮੋਰਚਾ ਡਿਕਟੇਟਰ ਬਾਰ ਬਾਰ ਇਹ ਕਹਿੰਦਾ ਹੁੰਦਾ ਸੀ ਕਿ ਕੇਂਦਰ ਨਾਲ ਵਾਰਤਾਲਾਪ ਕਰਨ ਲਈ ਪਹਿਲਾਂ ਸਿੱਖਾਂ ਦੀਆਂ ਧਾਰਮਕ ਮੰਗਾਂ ਮੰਨੀਆਂ ਜਾਣ। ਹੁਣ ਧਾਰਮਕ ਮੰਗਾਂ ਮੰਨ ਕੇ (ਅਕਾਲੀਆਂ ਦੇ ਚਾਹੁਣ ਅਨੁਸਾਰ) ਅਕਾਲੀਆਂ ਲਈ ਇਕ ਤਕੜੀ ਡੋਜ਼ ਦਿਤੀ ਗਈ ਸੀ। ਇਸ ਪਿੱਛੋਂ ਇੰਦਰਾ ਗਾਂਧੀ ਸਮਝਦੀ ਸੀ ਕਿ ਹੁਣ ਅਕਾਲੀ, ਸੰਤ ਭਿੰਡਰਾਂਵਾਲੇ ਦੇ ਖਿਲਾਫ਼ ਖੜੇ ਹੋ ਸਕਣਗੇ। ਪਰ ਇਸ ਕੰਮ ਲਈ ਅਕਾਲੀ ਬਹੁਤ ਡੂੰਘੀ ਤਕ ਡਿੱਗ ਚੁੱਕੇ ਸਨ। ਇਨ੍ਹਾਂ ਧਾਰਮਕ ਮੰਗਾਂ ਨੇ ਵੀ ਅਕਾਲੀਆਂ ਨੂੰ ਕੋਈ ਠੁੰਮਣਾ ਨਾ ਦਿੱਤਾ। ਸੰਤ ਭਿੰਡਰਾਂਵਾਲਿਆਂ ਨੇ ਕਹਿ ਦਿਤਾ ਸੀ ਕਿ ਇਨ੍ਹਾਂ ਧਾਰਮਕ ਮੰਗਾਂ ਦੇ ਮੰਨਣ ਦੀ ਉਨ੍ਹਾਂ ਲਈ ਕੋਈ ਵੁਕਤ ਨਹੀਂ। ਉਹ ਤਾਂ ਹਾਈ ਪਾਵਰਡ ਰੇਡੀਓ ਸਟੇਸ਼ਨ ਸਥਾਪਤ ਕਰਾਉਣਾ ਚਾਹੁੰਦੇ ਹਨ : ਸਾਰਾ ਅੰਮ੍ਰਿਤਸਰ ਸ਼ਹਿਰ ਪਵਿਤਰ ਕਰਾਰ ਦਿਵਾਉਣਾ ਚਾਹੁੰਦੇ ਹਨ; ਕਿਰਪਾਨ ਤਿੰਨ ਫੁਟੀ ਚਾਹੁੰਦੇ ਹਨ। ਸੰਤਾਂ ਦੇ ਇਸ ਬਿਆਨ ਨੇ ਅਕਾਲੀਆਂ ਨੂੰ ਜਿਥੇ ਡਿਗੇ ਹੋਏ ਸਨ ਉਥੇ ਹੀ ਡਿਗੇ ਰਹਿਣ ਦਿਤਾ।

ਇਸ ਪਿੱਛੋਂ ਸੰਤ ਲੌਂਗੋਵਾਲੀਏ ਦਾ ਬਿਆਨ ਕਈ ਬਾਰ ਆਇਆ ਕਿ ਪ੍ਰਧਾਨ ਮੰਤਰੀ ਨੂੰ ਬਾਕੀ ਮੰਗਾਂ ਬਾਰੇ ਵੀ ਇਕ ਪਾਸੜ ਫੈਸਲਾ ਸੁਣਾਉਣਾ ਚਾਹੀਦਾ ਹੈ। ਪਰ ਪ੍ਰਧਾਨ ਮੰਤਰੀ, ਅਕਾਲੀਆਂ ਵਰਗੀ ਮੂਰਖ ਨਹੀਂ ਸੀ। ਉਸ ਨੇ ਆਪ ਵੀ ਕੋਈ ਕੀਮਤ ਖੱਟਣੀ ਸੀ। ਟੌਹੜੇ ਦਾ ਬਿਆਨ ਆ ਗਿਆ ਕਿ ਉਹ ਸ੍ਰੀ ਦਰਬਾਰ ਸਾਹਿਬ ਵਿਚੋਂ ਦੋ ਘੰਟੇ ਦਾ ਕੀਰਤਨ ਰਿਲੇ ਨਹੀਂ ਹੋਣ ਦੇਣਗੇ ਕਿਉਂਕਿ ਅਕਾਲੀ ਮੈਂਬਰਾਂ ਨਾਲ ਤਿੰਨ ਘੰਟੇ



Digitized by Panjab Digital Library | www.panjabdigilib.org

ਦਾ ਸਮਾਂ ਨੀਅਤ ਕੀਤਾ ਸੀ। ਇਸ ਦਾ ਮਤਲਬ ਹੈ ਕਿ ਅਕਾਲੀਆਂ ਨੇ ਖ਼ੁਦ ਵੱਖਰੇ ਰੇਡੀਓ ਸਟੇਸ਼ਨ ਦੀ ਮੰਗ ਛੱਡੀ ਅਤੇ ਦੋ-ਤਿੰਨ ਘੰਟਿਆਂ ਦੇ ਸਮੇਂ ਤੇ ਪ੍ਰਵਾਨਗੀ ਦਿਤੀ ਸੀ। ਸ੍ਰੀ ਦਰਬਾਰ ਸਾਹਿਬ ਦਾ ਕੰਟਰੋਲ ਕਿਉਂਕਿ ਅਕਾਲੀਆਂ ਕੋਲ ਸੀ ਇਸ ਲਈ ਜਦੋਂ ਜਲੰਧਰ ਰੇਡੀਓ ਸਟੇਸ਼ਨ ਦੇ ਅਧਿਕਾਰੀ ਕੀਰਤਨ ਰੀਲੇ ਕਰਨ ਦਾ ਪ੍ਰਬੰਧ ਕਰਨ ਆਏ ਤਾਂ ਇਨ੍ਹਾਂ ਨੇ ਉਨ੍ਹਾਂ ਨੂੰ ਅੰਦਰ ਨਾ ਵੜਨ ਦਿਤਾ। ਪ੍ਰਧਾਨ ਮੰਤਰੀ ਦਾ ਬਿਆਨ ਆ ਗਿਆ ਕਿ ਜੇਕਰ ਅਕਾਲੀ, ਕੀਰਤਨ ਰਿਲੇ ਕਰਾਉਣਾ ਨਹੀਂ ਚਾਹੁੰਦੇ ਤਾਂ ਸਰਕਾਰ ਕਿਸ ਤਰ੍ਹਾਂ ਜ਼ਬਰਦਸਤੀ ਰਿਲੇ ਕਰ ਸਕਦੀ ਹੈ।

ਹੁਣ ਅਕਾਲੀਆਂ ਦਾ ਸਾਰਾ ਜ਼ੋਰ, ਆਪਣੇ ਆਪ ਨੂੰ ਸੰਤ ਭਿੰਡਰਾਂਵਾਲਿਆਂ ਦੇ ਬਰਾਬਰ ਖੜਾ ਕਰਨ ਲਈ ਲੱਗਿਆ ਹੋਇਆ ਸੀ। ਕੇਂਦਰੀ ਸਰਕਾਰ ਬਾਰ ਬਾਰ ਕਹਿ ਰਹੀ ਸੀ ਕਿ ਮੋਰਚੇ ਦਾ ਕੰਟਰੋਲ ਅਕਾਲੀ ਦਲ ਦੇ ਹੱਥ ਵਿਚ ਨਹੀਂ ਰਿਹਾ ਸਗੋਂ ਅੱਤਵਾਦੀਆਂ ਦੇ ਹੱਥਾਂ ਵਿਚ ਚਲਿਆ ਗਿਆ ਹੈ। ਇਸ ਗੱਲ ਨੂੰ ਆਮ ਲੋਕ ਵੀ ਮਹਿਸੂਸ ਕਰ ਰਹੇ ਸਨ। ਇਸ ਸਮੇਂ ਬਾਦਲ ਧੜਾ ਤਾਂ ਬਿਲਕੁਲ ਹੀ ਮੋਰਚੇ ਦਾ ਖਹਿੜਾ ਛੱਡ ਕੇ ਘਰ ਬੈਠ ਗਿਆ ਸੀ। ਬਾਦਲ ਖ਼ੁਦ ਬਾਹਰ ਰੂਸ ਦੀ ਅਤੇ ਯੂਰਪ ਦੇ ਮੁਲਕਾਂ ਦੀ ਸੈਰ ਕਰਨ ਚਲਾ ਗਿਆ ਸੀ। ਟੌਹੜਾ ਵੈਸੇ ਹੀ ਮੋਰਚਾ ਬੰਦ ਕਰਾ ਕੇ ਖ਼ੁਦ ਸੁਪਰੀਮ ਲੀਡਰ ਬਣਨਾ ਚਾਹੁੰਦਾ ਸੀ। ਇਕੱਲਾ ਸਿਰਫ ਸੰਤ ਲੌਂਗੋਵਾਲੀਆ ਰਹਿ ਗਿਆ ਸੀ ਜਿਸ ਦੀ ਇਕ ਲੱਤ ਅੱਤਵਾਦੀਆਂ ਨੇ ਫੜੀ ਹੋਈ ਸੀ ਅਤੇ ਇਕ ਕੇਂਦਰ ਨੇ। ਉਹ ਨਾ ਨਿਕਲ ਸਕਦਾ ਸੀ ਅਤੇ ਨਾ ਹੀ ਉਸ ਨੂੰ ਕੋਈ ਜਾਣ ਹੀ ਦਿੰਦਾ ਸੀ। ਅਖ਼ਬਾਰਾਂ ਵਿਚ ਕਈ ਵਾਰ ਬਿਆਨ ਛਪੇ ਸਨ ਕਿ ਸੰਤ ਲੌਂਗੋਵਾਲ ਡਿਕਟੇਟਰੀ ਤੋਂ ਅਸਤੀਫਾ ਦੇਣਾ ਚਾਹੁੰਦੇ ਹਨ ਪਰ ਹਰ ਬਾਰ ਅਕਾਲੀ ਵਰਕਰ ਅਤੇ ਲੀਡਰ ਆ ਘੇਰਦੇ ਸਨ ਅਤੇ ਅਸਤੀਫਾ ਨਾ ਦੇਣ ਬਾਰੇ ਕਹਿੰਦੇ ਸਨ। ਉਨ੍ਹਾਂ ਵਿਚਾਰਿਆਂ ਨੂੰ ਕੀ ਪਤਾ ਸੀ ਕਿ ਸੰਤ ਲੌਂਗੋਵਾਲੀਆ ਕਿਸ ਮਜਬੂਰੀਵਸ ਅਸਤੀਫਾ ਦੇ ਰਿਹਾ ਹੈ?

12 ਮਾਰਚ, 1983 ਨੂੰ ਅਕਾਲੀ ਹਾਈ ਕਮਾਂਡ ਦੀ ਮੀਟਿੰਗ ਹੋਈ। ਇਸ ਵਿਚ ਫੈਸਲਾ ਕੀਤਾ ਗਿਆ ਕਿ ਅਕਾਲੀ ਦਲ ਮੋਰਚੇ ਵਿਚ ਹੋਰ ਤੇਜ਼ੀ ਲਿਆਉਣ ਲਈ 21 ਮਾਰਚ ਤੋਂ ਪੰਜਾਬ ਭਰ ਵਿਚ ਕਾਨਫਰੰਸਾਂ ਕਰੇਗਾ। 4 ਅਪ੍ਰੈਲ ਨੂੰ ਰਸਤਾ ਰੋਕ ਕੇ ਪੰਜਾਬ ਬੰਦ ਕਰੇਗਾ ਅਤੇ 18 ਅਪ੍ਰੈਲ ਵਾਲੇ ਦਿਨ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਇਕ ਲੱਖ ਮਰਜੀਵੜਿਆਂ ਨੂੰ ਸਹੁੰ ਚੁਕਾ ਕੇ, ਲੜਾਈ ਨੂੰ ਨਵੀਂ ਦਿਸ਼ਾ ਪ੍ਰਦਾਨ ਕਰੇਗਾ।

ਜਿਉਂ ਹੀ ਅਕਾਲੀ ਦਲ ਨੇ ਪੰਜਾਬ ਭਰ ਵਿਚ ਕਾਨਫਰੰਸਾਂ ਕਰਨੀਆਂ ਸ਼ੁਰੂ ਕੀਤੀਆਂ ਤਾਂ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਨੇ ਵੀ ਹਰ ਜ਼ਿਲ੍ਹੇ ਵਿਚ ਆਪਣੀਆਂ ਕਾਨਫਰੰਸਾਂ ਕਰਨੀਆਂ ਸ਼ੁਰੂ ਕਰ ਦਿਤੀਆਂ। ਸਿੱਖ ਸਟੂਡੈਂਟਸ ਫੈਡਰੇਸ਼ਨ ਨੇ ਹਰ ਕਾਨ-ਫਰੰਸ ਵਿਚ ਸੰਤ ਭਿੰਡਰਾਂਵਾਲਿਆਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਬਣਾਉਣ



Digitized by Panjab Digital Library | www.panjabdigilib.org

ਦੇ ਮਤੇ ਪਾਸ ਕਰਾਉਣੇ ਸ਼ੁਰੂ ਕਰ ਦਿਤੇ । ਇਸ ਤਰ੍ਹਾਂ ਅਕਾਲੀਆਂ ਸਾਹਮਣੇ ਇਕ ਹੋਰ ਨਵੀਂ ਸਮੱਸਿਆ ਪੈਦਾ ਹੋ ਗਈ ਸੀ । ਇਹ ਸੀ ਪਬਲਿਕ ਦਾ ਉਪੀਨੀਅਨ ਕਿ ਸੰਤ ਭਿੰਡਰਾਂਵਾਲਿਆਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਬਣਾਓ । ਇਸ ਰਾਇ ਨੂੰ ਦੇਖ ਕੇ ਵੈਸੇ ਗਿਆਨੀ ਕਿਰਪਾਲ ਸਿੰਘ ਨੂੰ ਆਪਣੇ ਆਪ ਹੀ ਜਥੇਦਾਰੀ ਤੋਂ ਅਸਤੀਫ਼ਾ ਦੇ ਦੇਣਾ ਚਾਹੀਦਾ ਸੀ ਕਿਉਂਕਿ ਉਸ ਦੀ ਜਥੇਦਾਰੀ ਦੇ ਹੁੰਦੇ ਹੀ ਸਿੱਖਾਂ ਵਲੋਂ ਸੰਤ ਭਿੰਡਰਾਂਵਾਲਿਆਂ ਨੂੰ ਜਥੇਦਾਰ ਬਣਾਉਣ ਦੀ ਮੰਗ ਕੀਤੀ ਜਾਂਦੀ ਸੀ । ਇਹ ਮੰਗ, ਕਿਰਪਾਲ ਸਿੰਘ ਦੀ ਜਥੇਦਾਰੀ ਵਿਚ ਬੇਵਸਾਹੀ ਦਾ ਹੀ ਇਕ ਪ੍ਰਗਟਾਵਾ ਸੀ । ਪਰ ਕਿਰਪਾਲ ਸਿੰਘ ਨੇ ਅਸਤੀਫ਼ਾ ਨਾ ਦਿਤਾ ਸਗੋਂ ਅਕਾਲੀਆਂ ਦੀ ਧੜੇਬੰਦੀ ਵਿਚ ਆਪ ਵੀ ਸ਼ਾਮਲ ਹੋ ਕੇ ਸੰਤ ਭਿੰਡਰਾਂਵਾਲਿਆਂ ਦੇ ਖਿਲਾਫ਼ ਸਾਜ਼ਿਸ਼ਾਂ ਵਿਚ ਸ਼ਾਮਲ ਹੋ ਗਿਆ ਸੀ ।

ਇਸ ਦਾ ਇਕ ਕਾਰਨ ਹੋਰ ਵੀ ਸੀ । ਦਮਦਮੀ ਟਕਸਾਲ ਦਾ ਇਕ ਗਰੁੱਪ ਹੋਰ ਸੀ ਜਿਹੜਾ ਸੰਤ ਮੋਹਨ ਸਿੰਘ ਦੀ ਅਗਵਾਈ ਵਿਚ ਆਪਣੇ ਦਾਈ ਟੱਟਰ ਲਈ ਫਿਰਦਾ ਸੀ । ਇਸ ਮੋਹਨ ਸਿੰਘ ਨੇ ਸੰਤ ਕਰਤਾਰ ਸਿੰਘ ਖਾਲਸਾ ਦੀ ਅਗਵਾਈ ਤੋਂ ਰੁਸ ਕੇ ਆਪਣਾ ਵੱਖਰਾ ਗਰੁੱਪ ਬਣਾ ਲਿਆ ਸੀ । ਇਸ ਗਰੁੱਪ ਨੇ ਅਕਾਲੀ ਦਲ ਦੀ ਚਾਪਲੂਸੀ ਕਰ ਕੇ, ਇਸ ਤੋਂ ਮਦਦ ਲੈਣੀ ਚਾਹੀ ਸੀ । ਗਿਆਨੀ ਕਿਰਪਾਲ ਸਿੰਘ ਵੀ ਇਸੇ ਗਰੁੱਪ ਨਾਲ ਸਬੰਧਤ ਸੀ ਅਤੇ ਹੁਣ ਵੀ ਹੈ । ਇਸ ਕਰਕੇ ਕਿਰਪਾਲ ਸਿੰਘ ਜਾਤੀ ਤੌਰ ਤੇ ਵੀ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਖਿਲਾਫ਼ ਸੀ ਅਤੇ ਹੈ ।

ਦੂਜੇ ਪਾਸੇ ਕੇਂਦਰੀ ਸਰਕਾਰ ਲਗਾਤਾਰ ਅਕਾਲੀਆਂ ਉਪਰ ਦਬਾਅ ਪਾ ਰਹੀ ਸੀ ਕਿ ਉਹ ਸੰਤ ਭਿੰਡਰਾਂਵਾਲਿਆਂ ਨੂੰ ਅਕਾਲ ਤਖ਼ਤ ਦਾ ਜਥੇਦਾਰ ਨਾ ਬਣਾਉਣ । ਅਖ਼ਬਾਰਾਂ ਵਿਚ ਕਦੇ ਕਦਾਈਂ ਇਸ ਤਰ੍ਹਾਂ ਦੇ ਰਿਮਾਰਕਸ ਸੰਪਾਦਕੀ ਨੋਟਾਂ ਵਿਚ ਆਉਂਦੇ ਵੀ ਰਹਿੰਦੇ ਸਨ ਜਿਨ੍ਹਾਂ ਵਿਚ ਲਿਖਿਆ ਹੁੰਦਾ ਸੀ ਕਿ ਅਕਾਲੀ, ਸੰਤ ਜਰਨੈਲ ਸਿੰਘ ਨੂੰ ਅਕਾਲ ਤਖ਼ਤ ਦਾ ਜਥੇਦਾਰ ਬਣਾ ਕੇ ਕੇਂਦਰੀ ਸਰਕਾਰ ਦੀ ਨਾਰਾਜ਼ਗੀ ਨਹੀਂ ਸਹੇੜਨਾ ਚਾਹੁੰਦੇ । ਭਾਵ ਇਸ ਦਾ ਇਹੀ ਸੀ ਕਿ ਅਕਾਲ ਤਖ਼ਤ ਦਾ ਜਥੇਦਾਰ ਨੀਅਤ ਕਰਨ ਸਮੇਂ ਵੀ ਕੇਂਦਰੀ-ਸਰਕਾਰ ਦੀਆਂ ਹਦਾਇਤਾਂ ਲਈਆਂ ਜਾਂਦੀਆਂ ਸਨ । ਗਿਆਨੀ ਕਿਰਪਾਲ ਸਿੰਘ 'ਤੇ ਕੇਂਦਰੀ ਸਰਕਾਰ ਖੁਸ਼ ਸੀ ਕਿਉਂਕਿ ਇਸ ਨੇ ਅਪ੍ਰੇਸ਼ਨ ਬਲਿਊ ਸਟਾਰ ਵੇਲੇ ਜਥੇਦਾਰੀ ਦੀ ਜੋ ਖੇਹ ਉਡਾਈ ਸੀ ਉਸ ਤਰ੍ਹਾਂ ਦੀ ਕਿਸੇ ਹੋਰ ਜਥੇਦਾਰ ਕੋਲੋਂ ਉਮੀਦ ਨਹੀਂ ਸੀ ।

4 ਅਪ੍ਰੈਲ, 1983 ਦੇ ਰਸਤਾ ਰੋਕੂ ਪ੍ਰੋਗਰਾਮ ਨਾਲ ਅਕਾਲੀਆਂ ਦੇ ਕਈ ਮਹੀਨੇ ਲੰਘ ਗਏ ਸਨ । ਸਮਾਂ ਲੰਘਾਉਣਾ ਹੀ ਹੁਣ ਅਕਾਲੀਆਂ ਦਾ ਮਨੋਰਥ ਸੀ । ਇਸ 'ਰਸਤਾ ਰੋਕੂ' ਪ੍ਰੋਗਰਾਮ ਵਿਚ ਕਈ ਵਰਕਰ ਸ਼ਹੀਦ ਹੋ ਗਏ ਸਨ, ਜਿਸ ਕਰਕੇ ਕਈ ਮਹੀਨਿਆ ਤਕ ਅਕਾਲੀਆਂ ਨੂੰ ਬੋਲਣ ਲਈ ਨਵਾਂ ਪ੍ਰੋਗਰਾਮ ਮਿਲ ਗਿਆ ਸੀ । ਇਸ ਪ੍ਰੋਗਰਾਮ ਅਧੀਨ ਅਕਾਲੀਆਂ ਨੇ ਇਨਕੁਆਰੀ ਕਮਿਸ਼ਨਾਂ ਦੀ ਮੰਗ ਕੀਤੀ । ਭਾਵ ਕਿ ਸਰਕਾਰ



Digitized by Panjab Digital Library | www.panjabdigilib.org

ਇਨ੍ਹਾਂ ਕਮਿਸ਼ਨਾਂ ਰਾਹੀਂ ਆਪਣੀਆਂ ਹੀ ਕਰਤੂਤਾਂ ਬਾਰੇ ਜਾਣਕਾਰੀ ਦੇਵੇ। ਕੀ ਇਸ ਤਰ੍ਹਾਂ ਇਸ ਗੱਲ ਦੀ ਆਸ ਹੋ ਸਕਦੀ ਹੈ ਕਿ ਸਰਕਾਰ ਆਪਣੀਆਂ ਗਲਤੀਆਂ ਨੂੰ ਆਪ ਹੀ ਸਾਹਮਣੇ ਲਿਆਵੇਗੀ ? ਪਰ ਅਕਾਲੀਆਂ ਨੂੰ ਇਸ ਗੱਲ ਨਾਲ ਜ਼ਿਆਦਾ ਲਗਾਉ ਨਹੀਂ ਸੀ ਕਿ ਅਸਲੀਅਤ ਸਾਹਮਣੇ ਆਉਂਦੀ ਹੈ ਜਾਂ ਨਹੀਂ। ਇਨ੍ਹਾਂ ਦਾ ਮਤਲਬ ਤਾਂ ਸਿਰਫ ਇਨਾ ਹੀ ਹੁੰਦਾ ਸੀ ਕਿ ਪਹਿਲਾਂ ਅਖਬਾਰਾਂ ਵਿਚ ਖੂਬ ਰੌਲਾ ਪਾਓ ਕਿ ਸਰਕਾਰ ਪੁਲੀਸ ਵਲੋਂ ਮਾਰੇ ਵਰਕਰਾਂ ਦੀ ਅਦਾਲਤੀ ਜਾਂਚ ਕਰਾਵੇ। ਕਾਫ਼ੀ ਚਿਰ ਸਰਕਾਰ ਇਹ ਮੰਨੇਗੀ ਨਹੀਂ ਅਤੇ ਜੇ ਅਖੀਰ ਤੇ ਇਨ੍ਹਾਂ ਦਾ ਰੌਲਾ ਚੁੱਪ ਕਰਾਉਣ ਲਈ ਸਰਕਾਰ ਇਕ ਅੱਧੇ ਰਿਟਾਇਰਡ ਜੱਜ ਕੋਲੋਂ ਤਫ਼ਤੀਸ਼ ਕਰਾਉਣ ਦਾ ਐਲਾਨ ਕਰ ਦਿੰਦੀ ਹੈ ਤਾਂ ਅਕਾਲੀ ਇਸ ਐਲਾਨ ਨੂੰ "ਪੰਥ ਦੀ ਮਹਾਨ ਜਿੱਤ" ਕਰਾਰ ਦੇ ਕੇ ਥਾਂ ਥਾਂ ਤੇ ਵੱਡੀਆਂ ਵੱਡੀਆਂ ਕਾਨਫਰੰਸਾਂ ਕਰਨ ਦਾ ਪ੍ਰੋਗਰਾਮ ਬਣਾਉਂਦੇ ਹਨ। ਜਿਹੜੇ ਬੰਦੇ ਪੁਲੀਸ ਵਲੋਂ ਗੋਲੀਆਂ ਨਾਲ ਮਾਰੇ ਜਾਂਦੇ ਹਨ ਉਨ੍ਹਾਂ ਬਾਰੇ ਤਾਂ ਪਤਾ ਹੀ ਹੁੰਦਾ ਹੈ ਕਿ ਉਹ ਪੁਲੀਸ ਨੇ ਮਾਰੇ ਹਨ ਫਿਰ ਇਨਕੁਆਰੀ ਕਰਾਉਣ ਦਾ ਕੀ ਮਤਲਬ ? ਪਰ ਬੇ-ਮਤਲਬ ਹੋਣ ਤੇ ਵੀ, ਹਮੇਸ਼ਾ ਮਾਰ ਖਾਣ ਪਿੱਛੋਂ ਅਕਾਲੀਆਂ ਨੇ ਇਹੀ ਮੰਗ ਕੀਤੀ ਹੈ ਕਿ ਉਨ੍ਹਾਂ ਤੇ ਪੁਲੀਸ ਵਲੋਂ ਪਈ ਮਾਰ ਦੀ ਅਦਾਲਤੀ ਜਾਂਚ ਕਰਵਾਈ ਜਾਵੇ। ਜੇ ਕੋਈ ਮੰਗ ਕਰਨੀ ਹੀ ਹੈ ਤਾਂ ਮੰਗ ਕਤਲ ਕਰਨ ਵਾਲੇ ਪੁਲ-ਸੀਆਂ ਨੂੰ ਫਾਹੇ ਲਾਉਣ ਦੀ ਕੀਤੀ ਜਾਣੀ ਚਾਹੀਦੀ ਹੈ।

ਖੈਰ ! ਅਕਾਲੀਆਂ ਨੇ ਦੋ ਕੁ ਮਹੀਨੇ ਖੂਬ ਰੌਲਾ ਪਾਇਆ ਕਿ "ਰਸਤਾ ਰੋਕੂ" ਪ੍ਰੋਗਰਾਮ ਸਮੇਂ ਮਾਰੇ ਗਏ ਅਕਾਲੀ ਵਲੰਟੀਅਰਾਂ ਦੀ ਅਦਾਲਤੀ ਜਾਂਚ ਕਰਾਈ ਜਾਵੇ। ਨਾ ਕੇਂਦਰ ਨੇ ਇਹ ਗੱਲ ਮੰਨੀ ਅਤੇ ਨਾ ਹੀ ਅਕਾਲੀ ਇਹ ਮੰਗ ਕਰਨੋਂ ਹਟੇ। ਸੰਤ ਭਿੰਡਰਾਂਵਾਲੇ ਕਹਿੰਦੇ ਸਨ ਕਿ ਜੇ ਗੋਲੀ ਚਲਾਉਣ ਵਾਲੇ ਪੁਲਸੀਆਂ ਤੇ ਕੋਈ ਐਕਸ਼ਨ ਨਾ ਲਿਆ ਗਿਆ ਤਾਂ ਸਿੰਘ ਖੁਦ ਇਨਾਂ ਕਤਲਾਂ ਦਾ ਬਦਲਾ ਲੈ ਲੈਣਗੇ।

4 ਅਪ੍ਰੈਲ ਦੇ ਇਸ ਪ੍ਰੋਗਰਾਮ ਪਿੱਛੋਂ ਸੰਤ ਲੌਂਗੋਵਾਲ ਨੇ ਐਲਾਨ ਕਰ ਦਿਤਾ ਕਿ 14 ਅਪ੍ਰੈਲ ਨੂੰ ਅਕਾਲੀ ਦਲ ਇਕ ਨਵਾਂ ਐਲਾਨ ਕਰੇਗਾ ਜਿਸ ਨਾਲ ਮੋਰਚੇ ਨੂੰ ਨਵਾਂ ਮੋੜ ਦਿਤਾ ਜਾਵੇਗਾ। ਅਖ਼ਬਾਰ ਵਾਲਿਆਂ ਨੇ ਕਿਆਸ ਆਰਾਈਆਂ ਲਾਉਣੀਆਂ ਸ਼ੁਰੂ ਕਰ ਦਿਤੀਆਂ ਕਿ ਦੇਖੀਏ ਅਕਾਲੀ ਕਿਹੜਾ ਨਵਾਂ ਐਲਾਨ ਕਰਨਗੇ। ਸਿੱਖਾਂ ਦੇ ਦਿਮਾਗ ਵਿਚ ਇਹ ਗੱਲ ਚੱਕਰ ਲਾਉਣ ਲਗ ਪਈ ਸੀ ਕਿ ਸ਼ਾਇਦ ਅਕਾਲੀ ਡਾਇਰੈਕਟ ਐਕਸ਼ਨ ਹੀ ਸ਼ੁਰੂ ਨਾ ਕਰ ਦੇਣ। ਇਸ ਤਰ੍ਹਾਂ ਦੇ ਅੰਦਾਜ਼ੇ ਲਗਦੇ ਰਹੇ। ਅਖੀਰ 14 ਅਪ੍ਰੈਲ ਆ ਗਈ। ਸਿੱਖ ਹਜ਼ਾਰਾਂ ਦੀ ਗਿਣਤੀ ਵਿਚ ਅੰਮ੍ਰਿਤਸਰ ਅਕਾਲੀਆਂ ਦਾ ਨਵਾਂ ਐਲਾਨ ਸੁਣਨ ਲਈ ਪਹੁੰਚੇ। ਸ਼ਾਮ ਤਕ ਪਹਿਲਾਂ ਤਾਂ ਸੰਤ ਲੌਂਗੋਵਾਲ ਸਿੱਖ ਸੰਗਤਾਂ ਦੇ ਇਕੱਠ ਵਿਚ ਆਇਆ ਹੀ ਨਹੀਂ ਪਰ ਜਦ ਸੰਗਤਾਂ ਨੇ ਜ਼ੋਰ ਪਾਇਆ ਕਿ ਨਵੇਂ ਐਲਾਨ ਬਾਰੇ ਦੱਸਿਆ ਜਾਵੇ ਤਾਂ ਸੰਤ ਲੌਂਗੋਵਾਲ ਨੇ ਬਾਹਰ ਆ ਕੇ ਐਲਾਨ ਕਰ ਦਿਤਾ ਕਿ 17 ਜੂਨ 1983 ਨੂੰ "ਰੇਲ



Digitized by Panjab Digital Library | www.panjabdigilib.org

ਰੋਕੋ" ਐਕਸ਼ਨ ਕੀਤਾ ਜਾਵੇਗਾ। ਸੰਗਤਾਂ ਦਾ ਇਕੱਠ ਕਹਿ ਰਿਹਾ ਸੀ ਕਿ ਇਸ ਵਿਚ ਨਵੇਂ ਐਲਾਨ ਵਾਲੀ ਕਿਹੜੀ ਗੱਲ ਹੈ ਅਤੇ ਨਾਲੇ ਇਹ ਵੀ ਪੂਰੇ ਦੋ ਮਹੀਨਿਆਂ ਬਾਦ ਕੀਤਾ ਜਾਵੇਗਾ।

ਸਿੱਖ ਸੰਗਤਾਂ ਜਿਸ ਜੋਸ਼ ਖ਼ਰੋਸ਼ ਨਾਲ ਨਵਾਂ ਐਲਾਨ ਸੁਣਨ ਲਈ ਆਈਆਂ ਸਨ ਉਹ ਜੋਸ਼ ਖ਼ਰੋਸ਼ ਸਭ ਖ਼ਤਮ ਹੋ ਗਿਆ ਅਤੇ ਆਪਣੇ ਲੀਡਰਾਂ ਨੂੰ ਕੋਸਦੇ ਹੋਏ ਸਭ ਸਿੱਖ ਆਪੋ ਆਪਣੇ ਘਰਾਂ ਨੂੰ ਮੁੜ ਗਏ। 17 ਜੂਨ, 1983 ਨੂੰ ਰੇਲ ਰੋਕੂ ਐਕਸ਼ਨ ਸਰਕਾਰ ਨੇ ਆਪਣੇ ਆਪ ਹੀ ਪੂਰਾ ਕਰ ਦਿਤਾ। ਇਸ ਦਿਨ ਸਭ ਰੇਲਾਂ ਅਤੇ ਬੱਸਾਂ ਦੀ ਆਵਾਜ਼ ਈ ਸਰਕਾਰੀ ਤੌਰ ਤੇ ਹੀ ਬੰਦ ਕਰ ਦਿਤੀ ਗਈ ਸੀ।

17 ਜੂਨ ਤੋਂ ਪਿੱਛੋਂ ਫਿਰ 29 ਅਗਸਤ, 1983 ਨੂੰ ਹੀ ਅਗਲਾ ਐਕਸ਼ਨ ਕੀਤਾ ਗਿਆ ਕਿ ਜੇਕਰ ਸਰਕਾਰ 29 ਅਗਸਤ, 1983 ਦੇ "ਕਚਹਿਰੀ ਰੋਕੂ" ਐਕਸ਼ਨ ਤੋਂ ਪਿੱਛੋਂ ਵੀ ਮੰਗਾਂ ਨਹੀਂ ਮੰਨੇਗੀ ਤਾਂ ਅਕਾਲੀ ਦਲ ਇਕ ਤਕੜਾ ਐਕਸ਼ਨ ਕਰੇਗਾ। 29 ਅਗਸਤ ਆਇਆ। ਕਚਹਿਰੀਆਂ ਬੰਦ ਕੀਤੀਆਂ ਗਈਆਂ ਪਰ ਇਸ ਐਕਸ਼ਨ ਦੇ ਕਈ ਮਹੀਨੇ ਬਾਦ ਤਕ ਵੀ ਕੇਂਦਰੀ ਸਰਕਾਰ ਨੇ ਅਕਾਲੀਆਂ ਦੀ ਕੋਈ ਐਸੀ ਮੰਗ ਨਾ ਮੰਨੀ ਜੋ ਪਹਿਲੀਆਂ ਮੰਨੀਆਂ ਜਾਣ ਵਾਲੀਆਂ ਮੰਗਾਂ ਤੋਂ ਵਿਸ਼ੇਸ਼ਤਾ ਰੱਖਦੀ ਹੋਵੇ। ਅਕਾਲੀਆਂ ਤੇ ਜ਼ੋਰ ਪੈ ਰਿਹਾ ਸੀ ਕਿ ਜਾਂ ਤਾਂ ਉਹ ਤਕੜਾ ਐਕਸ਼ਨ ਕਰਨ ਨਹੀਂ ਤਾਂ ਨਵੀਂ ਲੀਡਰ-ਸ਼ਿਪ ਲਈ ਰਾਹ ਸਾਫ ਕਰ ਦੇਣ। ਇਸ ਸਮੇਂ ਸੰਤ ਭਿੰਡਰਾਂਵਾਲੇ ਸ਼ਰੇਆਮ, ਅਕਾਲੀਆਂ ਦੀ ਦੋ-ਚਿੱਤੀ ਦਾ ਮਖੌਲ ਉਡਾਉਣ ਲਗ ਪਏ ਸਨ। ਇਸ ਸਮੇਂ ਦੌਰਾਨ ਅਕਾਲੀਆਂ ਤੇ ਸੰਤ ਭਿੰਡਰਾਂਵਾਲਿਆਂ ਵਿਚਕਾਰ ਪਾੜਾ ਕਾਫੀ ਚੌੜਾ ਹੋ ਚੁੱਕਿਆ ਸੀ।

ਸੰਤ ਲੌਂਗੋਵਾਲ ਨੇ ਅਗਲਾ ਤਕੜਾ ਐਕਸ਼ਨ ਕਰਨ ਵਾਸਤੇ, ਸਲਾਹਾਂ ਮੰਗੀਆਂ। ਇਨ੍ਹਾਂ ਵਿਚ ਸੰਤ ਭਿੰਡਰਾਂਵਾਲਿਆਂ ਤੋਂ ਵੀ ਸਲਾਹ ਮੰਗੀ ਗਈ। ਪਰ ਸੰਤ ਭਿੰਡਰਾਂ-ਵਾਲਿਆਂ ਨੇ ਲਿਖ ਕੇ ਭੇਜ ਦਿਤਾ ਸੀ ਕਿ "ਮੈਂ ਜਿੰਨੀਆਂ ਵੀ ਹੁਣ ਤਕ ਸਲਾਹਾਂ ਦਿਤੀਆਂ ਹਨ ਉਨ੍ਹਾਂ ਵਿਚੋਂ ਕਿਸੇ ਤੇ ਵੀ ਅਮਲ ਨਹੀਂ ਕੀਤਾ ਗਿਆ ਇਸ ਲਈ ਮੈਂ ਹੁਣ ਅੱਗੇ ਤੋਂ ਕੋਈ ਸਲਾਹ ਨਹੀਂ ਦਿਆਂਗਾ।" ਜਦੋਂ ਪੱਤਰਕਾਰਾਂ ਨੇ ਸੰਤ ਲੌਂਗੋਵਾਲ ਤੋਂ ਪੁੱਛਿਆ ਕਿ ਸੰਤ ਭਿੰਡਰਾਂਵਾਲਿਆਂ ਨੇ ਕੀ ਸਲਾਹ ਦਿਤੀ ਹੈ ਤਾਂ ਸੰਤ ਲੌਂਗੋਵਾਲੀਆ ਕਹਿੰਦਾ ਸੀ ਕਿ "ਉਹ ਤਾਂ ਸਾਨੂੰ ਹਿੰਦੂ ਮਾਰਨ ਲਈ ਕਹਿੰਦਾ ਹੈ। ਭਲਾ ਉਸ ਦੀ ਅਜਿਹੀ ਸਲਾਹ ਕਿਵੇਂ ਮੰਨੀ ਜਾ ਸਕਦੀ ਹੈ?" ਜਦ ਅਜਿਹਾ ਬਿਆਨ ਲੌਂਗੋਵਾਲੀਏ ਦਾ ਅਗਲੇ ਦਿਨ ਅਖ਼ਬਾਰਾਂ ਵਿਚ ਆਇਆ ਤਾਂ ਸੰਤ ਭਿੰਡਰਾਂਵਾਲਿਆਂ ਨੇ ਫੋਨ ਉਪਰ ਪੁੱਛ ਲਿਆ ਕਿ "ਲੌਂਗੋਵਾਲ ਸਾਹਿਬ ਕਿਰਪਾ ਕਰ ਕੇ ਦਸੋਂਗੇ ਕਿ ਮੈਂ ਤੁਹਾਨੂੰ ਹਿੰਦੂ ਮਾਰਨ ਦੀ ਸਲਾਹ ਕਦੋਂ ਦਿਤੀ ਹੈ?" ਲੌਂਗੋਵਾਲੀਏ ਦਾ ਜਵਾਬ ਸੀ ਕਿ ਉਨ੍ਹਾਂ ਨੇ ਤਾਂ ਇਸ ਤਰ੍ਹਾਂ ਦਾ ਬਿਆਨ ਦਿਤਾ ਹੀ ਨਹੀਂ ਸੀ। ਫਿਰ ਅਗਲੇ ਕਈ ਦਿਨ ਇਸ ਬਿਆਨ ਦੇ ਖੰਡਨ ਆਉਂਦੇ ਰਹੇ। ਮਤਲਬ ਇਹ ਕਿ ਸੰਤ ਲੌਂਗੋਵਾਲੀਆ ਲਗਦੀ ਵਾਹ,ਸੰਤ ਭਿੰਡਰਾਂ ਵਾਲਿਆਂ



Digitized by Panjab Digital Library | www.panjabdigilib.org

ਦੇ ਖਿਲਾਫ਼ ਆਪਣੀ ਭੜਾਸ ਤਾਂ ਕੱਢ ਲੈਂਦਾ ਸੀ ਪਰ ਉਸ 'ਤੇ ਕਾਇਮ ਨਹੀਂ ਸੀ ਰਹਿ ਸਕਦਾ ਕਿਉਂਕਿ ਅੱਗੋਂ ਉਸਦੀਆਂ ਸੰਗੀਨਾਂ ਵੀ ਦਿਸ ਪੈਂਦੀਆਂ ਸਨ। ਸੰਤ ਲੌਂਗੋਵਾਲ ਦੇ ਬਾਰ ਬਾਰ ਬਿਆਨ ਬਦਲਣ ਨਾਲ ਲਗਪਗ ਸਾਰੇ ਹੀ ਅਕਾਲੀ ਵਰਕਰ ਨਾਰਾਜ਼ ਸਨ। ਇਸ ਸਮੇਂ ਇਹ ਗੱਲ ਆਮ ਚਲਦੀ ਸੀ ਕਿ ਲੌਂਗੋਵਾਲ ਦਾ ਐਸਾ ਕੋਈ ਬਿਆਨ ਨਹੀਂ ਹੋਣਾ ਜਿਸ ਦਾ ਖੰਡਨ ਨਾ ਹੋਇਆ ਹੋਵੇ।

3 ਅਤੇ 4 ਸਤੰਬਰ, 1983 ਨੂੰ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਵਲੋਂ "ਸੱਚੇ ਸੁੱਚੇ ਸਿੱਖਾਂ" ਦੀ ਇਕ ਕਨਵੈਨਸ਼ਨ ਬੁਲਾਈ ਗਈ। ਇਸ ਕਨਵੈਨਸ਼ਨ ਵਿਚ ਧਰਮਯੁੱਧ ਮੋਰਚੇ ਬਾਰੇ ਵਿਚਾਰਾਂ ਕੀਤੀਆਂ ਜਾਣੀਆਂ ਸਨ। ਇਸ ਕਨਵੈਨਸ਼ਨ ਵਿਚ ਮੈਂ ਖੁਦ ਵੀ ਹਾਜ਼ਰ ਸੀ। ਇਸ ਦੇ ਪਹਿਲੇ ਦਿਨ 3 ਸਤੰਬਰ ਨੂੰ ਮੀਂਹ ਪੈ ਰਿਹਾ ਸੀ ਇਸ ਕਰਕੇ ਇਹ ਕਨਵੈਨਸ਼ਨ ਗੁਰੂ ਨਾਨਕ ਨਿਵਾਸ ਦੀ ਤੀਜੀ ਮੰਜ਼ਲ ਦੇ ਵਿਚਲੇ ਰਸਤਿਆਂ ਵਿਚ ਹੀ ਕੀਤੀ ਗਈ ਸੀ। ਪਹਿਲਾਂ ਇਸ ਨੂੰ ਗੁਰੂ ਨਾਨਕ ਨਿਵਾਸ ਦੀ ਛੱਤ ਉਪਰ ਕਰਨ ਦਾ ਪ੍ਰੋਗਰਾਮ ਸੀ। ਮੰਜੀ ਸਾਹਿਬ ਦੀਵਾਨ ਹਾਲ ਵਿਚ ਇਸ ਕਰਕੇ ਨਹੀਂ ਸੀ ਕੀਤੀ ਕਿਉਂਕਿ ਇਹ ਕੋਈ ਖੁਲ੍ਹੀ ਕਨਵੈਨਸ਼ਨ ਨਹੀਂ ਸੀ ਸਗੋਂ ਚੋਣਵੇਂ ਸਿੱਖਾਂ ਦੀ ਕਨਵੈਨਸ਼ਨ ਹੀ ਸੀ। ਇਸ ਵਿਚ ਸਿਰਫ ਤਕਰੀਰਾਂ ਹੀ ਨਹੀਂ ਸੀ ਦੇਣੀਆਂ ਸਗੋਂ ਦਲੀਲਾਂ ਨਾਲ ਇਹ ਗਲ ਸਮਝਾਉਣੀ ਵੀ ਸੀ ਕਿ ਧਰਮਯੁੱਧ ਮੋਰਚੇ ਨੂੰ ਕਿਸ ਤਰ੍ਹਾਂ ਤੇਜ਼ ਕੀਤਾ ਜਾਣਾ ਚਾਹੀਦਾ ਹੈ ਅਤੇ ਕੀ ਮੋੜ ਦੇਣਾ ਚਾਹੀਦਾ ਹੈ।

ਅਕਾਲੀ ਦਲ ਇਸ ਸਮੇਂ ਧਰਮਯੁੱਧ ਮੋਰਚੇ ਬਾਰੇ, ਸਿਵਾਏ ਤਿੰਨ ਤਿੰਨ ਚਾਰ ਚਾਰ ਮਹੀਨਿਆਂ ਪਿੱਛੋਂ ਇਕ ਇਕ ਦਿਨ ਦਾ ਐਕਸ਼ਨ ਕਰਨ ਤੋਂ, ਬਿਲਕੁਲ ਚੁੱਪ ਸੀ। ਸੰਤ ਲੌਂਗੋਵਾਲ ਦੇ ਰਿਹਾਇਸ਼ੀ ਕਮਰੇ ਵਿਚ ਸਿਵਾਏ ਪੱਤਰਕਾਰਾਂ ਤੋਂ ਕੋਈ ਨਹੀਂ ਸੀ ਜਾਂਦਾ। ਜੇ ਕੋਈ ਬਾਹਰੋਂ ਵਰਕਰ ਜਾਂਦਾ ਵੀ ਸੀ ਤਾਂ ਅੱਗੇ ਪਹਿਰੇਦਾਰ ਕਹਿ ਦਿੰਦਾ ਸੀ ਕਿ "ਸੰਤ ਜੀ ਤਾਂ ਸੌਂ ਰਹੇ ਹਨ।" ਮੇਰੇ ਆਪਣੇ ਨਾਲ ਕਈ ਵਾਰ ਇਹ ਗਲ ਹੋਈ ਹੈ। ਇਧਰ ਸੰਤ ਭਿੰਡਰਾਂਵਾਲਿਆਂ ਨੂੰ ਸੰਗਤਾਂ ਸਵੇਰ ਤੋਂ ਲੈ ਕੇ ਰਾਤ ਦੇ 10-10, 11-11 ਵਜੇ ਤਕ ਨਹੀਂ ਸੌਣ ਦਿੰਦੀਆਂ ਸਨ। ਕਈ ਬਾਰ ਤਾਂ ਮੈਂ ਉਨ੍ਹਾਂ ਕੋਲੋਂ ਰਾਤ ਦੇ 12 ਵਜੇ ਉੱਠਿਆ ਹਾਂ ਪਰ ਸਵੇਰੇ ਤਿੰਨ ਵਜੇ ਫਿਰ ਜਾਗਦੇ ਹੁੰਦੇ ਸਨ। ਮੈਂ ਆਪਣੇ ਦੋਸਤਾਂ ਨਾਲ ਇਸ ਬਾਰੇ ਕਈ ਵਾਰ ਗੱਲਾਂ ਕੀਤੀਆਂ ਸਨ ਕਿ "ਸੰਤ ਜੀ ਸੌਂਦੇ ਕਦੋਂ ਨੇ ?" ਉਹ ਅੱਗੋਂ ਜਵਾਬ ਦਿੰਦੇ ਸਨ ਕਿ "ਇਹੀ ਤਾਂ ਸੰਤ ਭਿੰਡਰਾਂਵਾਲਿਆਂ ਅਤੇ ਸੰਤ ਲੌਂਗੋਵਾਲੀਏ ਵਿਚ ਫ਼ਰਕ ਹੈ। ਇਕ ਤਾਂ ਆਪਣੇ ਦਰਵਾਜ਼ੇ ਬੰਦ ਕਰ ਕੇ ਨੀਂਦ ਪੂਰੀ ਕਰਦਾ ਹੈ ਪਰ ਦੂਜਾ ਨੀਂਦ ਨੂੰ ਪਾਸੇ ਛੱਡ ਕੇ ਸਿੱਖ ਸੰਗਤਾਂ ਦੇ ਦੁੱਖ ਸੁਣਦਾ ਹੈ।"

ਜਿਸ ਸਮੇਂ 4 ਸਤੰਬਰ ਨੂੰ ਸੱਚੇ ਸੁੱਚੇ ਸਿਖਾਂ ਦੀ ਕਨਵੈਨਸ਼ਨ ਸ਼ੁਰੂ ਹੋਈ ਤਾਂ ਸੰਤ ਲੌਂਗੋਵਾਲ ਨੇ ਪੱਤਰਕਾਰਾਂ ਵਲੋਂ ਪੁੱਛਣ ਤੇ ਕਹਿ ਦਿਤਾ ਕਿ "ਇਹ ਸੱਚੇ ਸੁੱਚੇ ਸਿੱਖ ਨਹੀਂ



Digitized by Panjab Digital Library | www.panjabdigilib.org

ਸਗੋਂ ਇਨ੍ਹਾਂ ਦੇ ਦਿਲ ਤਾਂ ਬੇਈਮਾਨੀ ਨਾਲ ਭਰੇ ਪਏ ਹਨ।" ਭਾਵ ਕਿ ਸੰਤ ਲੌਂਗੋਵਾਲੀਏ ਦੀ ਹਾਂ ਵਿਚ ਹਾਂ ਮਿਲਾਉਣਾ ਹੀ ਇਮਾਨਦਾਰੀ ਹੈ ਅਤੇ ਸਚਾਈ ਹੈ। ਕਨਵੈਨਸ਼ਨ ਪਿੱਛੋਂ ਜਦੋਂ ਕੁਝ ਵਿਚੋਲਿਆਂ ਨੇ ਆ ਕੇ ਸੰਤ ਭਿੰਡਰਾਂਵਾਲਿਆਂ ਨੂੰ ਲੌਂਗੋਵਾਲੀਏ ਦਾ ਸੁਨੇਹਾ ਦਿਤਾ ਕਿ "ਲੌਂਗੋਵਾਲ ਸਾਹਿਬ" ਤੁਹਾਨੂੰ ਮਿਲਣਾ ਚਾਹੁੰਦੇ ਹਨ ਤਾਂ ਸੰਤ ਭਿੰਡਰਾਂਵਾਲਿਆਂ ਨੇ ਵਿਚੋਲਿਆਂ ਨੂੰ ਇਹ ਕਹਿ ਕੇ ਵਾਪਸ ਭੇਜ ਦਿਤਾ ਕਿ ਸਾਨੂੰ ਬੇਈਮਾਨਾਂ ਨੂੰ ਮਿਲਕੇ ਉਸ ਨੇ ਕੀ ਲੈਣਾ ਹੈ। ਉਸ ਕੋਲ ਮਿਲਣ ਵਾਲੇ ਹੋਰ ਇਮਾਨਦਾਰ ਬੰਦੇ ਬਹੁਤ ਹਨ। ਪਰ ਵਿਚੋਲਿਆਂ ਦੇ ਜ਼ੋਰ ਪਾਉਣ ਤੇ ਸੰਤ ਭਿੰਡਰਾਂਵਾਲੇ ਤੇਜਾ ਸਿੰਘ ਸਮੁੰਦਰੀ ਹਾਲ ਵਿਚ ਲੌਂਗੋਵਾਲ ਨੂੰ ਮਿਲਣ ਲਈ ਚਲੇ ਗਏ ਤਾਂ ਸੰਤਾਂ ਨੇ ਪਹਿਲੀ ਗੱਲ ਹੀ ਇਥੋਂ ਸ਼ੁਰੂ ਕੀਤੀ ਕਿ ਬੇਈਮਾਨ ਕੌਣ ਹੁੰਦਾ ਹੈ ? ਸੰਤ ਲੌਂਗੋਵਾਲ ਨੇ ਜਵਾਬ ਦਿਤਾ ਕਿ ਇਹ ਸਭ ਅਖ਼ਬਾਰੀ ਗੱਲਾਂ ਹਨ ਇਨ੍ਹਾਂ ਦੀ ਅਸਲੀਅਤ ਕੋਈ ਨਹੀਂ। ਪਰ ਸੰਤਾਂ ਨੇ ਕਿਹਾ ਕਿ ਉਹ ਤਾਂ ਇਸ ਤਰ੍ਹਾਂ ਨਹੀਂ ਕਰਨਗੇ ਜੋ ਸ਼ਬਦ ਉਹ ਕਹਿਣਗੇ ਉਸ ਤੇ ਖੜਨਗੇ ਵੀ।

ਕਨਵੈਨਸ਼ਨ ਦੇ ਸ਼ੁਰੂ ਵਿਚ ਅਖ਼ਬਾਰਾਂ ਵਿਚ ਇਸ ਤਰ੍ਹਾਂ ਦੇ ਇਸ਼ਾਰੇ ਆਏ ਸਨ ਕਿ ਜੇ ਇਸ ਵਿਚ ਤਲਵੰਡੀ ਗਰੁੱਪ ਦਾ ਕੋਈ ਆਗੂ ਸ਼ਾਮਲ ਹੋਇਆ ਤਾਂ ਹੋ ਸਕਦਾ ਹੈ ਕਿ ਉਸ ਦੇ ਖਿਲਾਫ ਅਕਾਲ ਤਖ਼ਤ ਤੋਂ ਕੋਈ ਫਤਵਾ ਜਾਰੀ ਹੋ ਜਾਵੇ। ਭਾਵ ਤਲਵੰਡੀ ਦਲ ਦੇ ਮੈਂਬਰਾਂ ਨੂੰ ਡਰਾਉਣ ਦੀ ਕੋਸ਼ਿਸ਼ ਕੀਤੀ ਗਈ ਕਿ ਉਹ ਇਸ ਕਨਵੈਨਸ਼ਨ ਵਿਚ ਸ਼ਾਮਲ ਨਾ ਹੋਣ। ਸਭ ਅਕਾਲੀ ਵਰਕਰਾਂ ਨੂੰ ਅੰਦਰੂਨੀ ਤੌਰ ਤੇ ਹਦਾਇਤਾਂ ਕੀਤੀਆਂ ਗਈਆਂ ਸਨ ਕਿ ਕੋਈ ਵੀ ਇਸ ਕਨਵੈਨਸ਼ਨ ਵਿਚ ਨਾ ਸ਼ਾਮਲ ਹੋਵੇ। ਕਨਵੈਨਸ਼ਨ ਹੋਈ। ਜਿਨੇ ਬੰਦੇ ਸੰਤਾਂ ਨੇ ਬੁਲਾਏ ਸੀ ਉਹ ਸਾਰੇ ਪਹੁੰਚ ਗਏ ਸਨ। ਫਾਲਤੂ ਭੀੜ ਸਿਰਫ ਇਕੱਠ ਕਰਨ ਦੇ ਮਨੋਰਥ ਨਾਲ ਕੋਈ ਸ਼ਾਮਲ ਨਹੀਂ ਹੋਣ ਦਿਤਾ। ਤਕਰੀਬਨ ਪੰਜ ਸੌ ਸਿਲੈਕਟਡ ਸਿੱਖ ਬੁਲਾਏ ਗਏ ਸਨ। ਤਕਰੀਬਨ ਹਰ ਇਕ ਨੂੰ ਬੋਲਣ ਦਾ ਸਮਾਂ ਦਿਤਾ ਗਿਆ ਸੀ। ਕਨਵੈਨਸ਼ਨ ਦੋ ਦਿਨ ਚਲੀ। ਕੁਝ ਬੁਲਾਰੇ ਪਹਿਲੇ ਦਿਨ ਬੋਲੇ ਅਤੇ ਕੁਝ ਦੂਸਰੇ ਦਿਨ। ਦੂਸਰੇ ਦਿਨ ਕਨਵੈਨਸ਼ਨ ਨਿਵਾਸ ਦੀ ਛੱਤ ਉਪਰ ਹੋਈ ਸੀ।

ਇਸ ਕਨਵੈਨਸ਼ਨ ਦੇ ਕੁਝ ਖਾਸ ਪਹਿਲੂ ਇਸ ਤਰ੍ਹਾਂ ਸਨ। ਸੰਤਾਂ ਦਾ ਹੁਕਮ ਸੀ ਕਿ ਬੁਲਾਰਾ ਭਾਵੇਂ ਪਹਿਲਾਂ ਬੋਲੇ ਤੇ ਭਾਵੇਂ ਪਿੱਛੋਂ ਉਹ ਕਨਵੈਨਸ਼ਨ ਸ਼ੁਰੂ ਹੋਣ ਤੋਂ ਲੈ ਕੇ ਅਖੀਰ ਤਕ ਉਠ ਕੇ ਨਹੀਂ ਜਾਵੇਗਾ। ਹਰ ਇਕ ਬੁਲਾਰਾ ਆਪਣੀ ਰਾਇ ਦੇਵੇਗਾ। ਬੁਲਾਰਾ ਕੋਸ਼ਿਸ਼ ਕਰੇਗਾ ਕਿ ਅਕਾਲੀ ਲੀਡਰਾਂ ਬਾਰੇ ਘੱਟ ਤੋਂ ਘੱਟ ਬੋਲਿਆ ਜਾਵੇ। ਇਸ ਤਰ੍ਹਾਂ ਤਕਰੀਬਨ ਸਭ ਬੁਲਾਰਿਆਂ ਨੇ ਮੋਰਚੇ ਨੂੰ ਤੇਜ਼ ਕਰਨ ਲਈ ਅਤੇ ਪੂਰੀਆਂ ਦੀਆਂ ਪੂਰੀਆਂ ਮੰਗਾਂ ਮਨਵਾ ਕੇ ਹੀ ਵਾਪਸ ਲੈਣ ਦੀ ਗੱਲ ਕੀਤੀ। ਜਥੇਦਾਰ ਤਲਵੰਡੀ ਅਤੇ ਸੁਖਜਿੰਦਰ ਸਿੰਘ ਵੀ ਸ਼ਾਮਲ ਹੋਏ ਅਤੇ ਇਨ੍ਹਾਂ ਨੇ ਪੂਰੀਆਂ ਖੁੱਲ੍ਹ ਕੇ ਤਕਰੀਰਾਂ ਕੀਤੀਆਂ।

28-29-30 ਅਤੇ 31 ਦਸੰਬਰ, 1983 ਨੂੰ ਆਲ ਇੰਡੀਆ ਸਿੱਖ ਸਟੂਡੈਂਟਸ



Digitized by Panjab Digital Library | www.panjabdigilib.org

ਫੈਡਰੇਸ਼ਨ ਵਲੋਂ ਗੁਰੂ ਰਾਮ ਦਾਸ ਲੰਗਰ ਵਿਚ ਇਕ ਵਿਸ਼ਾਲ ਕੈਂਪ ਲਗਾਇਆ ਗਿਆ। ਇਸ ਵਿਚ ਮੈਂ ਵੀ ਸ਼ਾਮਲ ਹੋਇਆ ਸੀ। ਇਸ ਕੈਂਪ ਵਿਚ ਸਪਸ਼ਟ ਹੋ ਗਿਆ ਸੀ ਕਿ ਸਿੱਖ ਨੌਜੁਆਨ ਅਕਾਲੀ ਲੀਡਰਾਂ ਦੀਆਂ ਲੂੰਮੜ-ਚਾਲਾਂ ਤੋਂ ਅੱਕਿਆ ਪਿਆ ਹੈ। 31 ਦਸੰਬਰ ਨੂੰ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸਮਾਗਮ ਸੀ। ਇਸ ਵਿਚ ਸੰਤ ਲੌਂਗੋਵਾਲ ਨੂੰ ਵੀ ਬੁਲਾਇਆ ਗਿਆ ਸੀ। ਉਸ ਦੀ ਹਾਜ਼ਰੀ ਵਿਚ ਹੀ ਬੁਲਾਰਿਆਂ ਨੇ ਕਹਿ ਦਿਤਾ ਸੀ ਕਿ ਉਹ ਅਕਾਲੀਆਂ ਦੇ ਪ੍ਰੋਗਰਾਮਾਂ ਤੋਂ ਸੰਤੁਸ਼ਟ ਨਹੀਂ ਹਨ। ਜਦ ਸੰਤ ਲੌਂਗੋਵਾਲ ਬੋਲਣ ਲਗਿਆ ਤਾਂ ਨੌਜੁਆਨਾਂ ਨੇ ਉਸਨੂੰ ਬਾਰ ਬਾਰ ਟੋਕਿਆ ਅਤੇ ਗਰਮ ਗਰਮ ਬੋਲਣ ਲਈ ਮਜਬੂਰ ਕੀਤਾ। ਗਰਮ ਗਰਮ ਬੋਲਣ ਦਾ ਸਿੱਟਾ ਇਹ ਨਿਕਲਿਆ ਕਿ ਸੰਤ ਲੌਂਗੋ-ਵਾਲ ਇਥੇ ਦਿਤੀ ਤਕਰੀਰ ਨੂੰ ਕਈ ਦਿਨਾਂ ਤਕ ਅਖ਼ਬਾਰਾਂ ਵਿਚ ਖੰਡਨ ਕਰਦਾ ਰਿਹਾ।

ਅਕਾਲੀ ਲੀਡਰਾਂ ਨੇ ਇਸ ਤਰ੍ਹਾਂ ਸਿੱਖਾਂ ਦੀ ਰਾਇ ਤੋਂ ਮਜਬੂਰ ਹੋ ਕੇ ਐਲਾਨ ਕਰ ਦਿਤਾ ਕਿ ਜੇਕਰ 26 ਜਨਵਰੀ, 1984 ਤਕ ਉਨ੍ਹਾਂ ਦੀਆਂ ਮੰਗਾਂ ਨਾ ਮੰਨੀਆਂ ਗਈਆਂ ਤਾਂ ਉਹ 26 ਜਨਵਰੀ ਨੂੰ ਇਕ ਐਸਾ ਐਕਸ਼ਨ ਕਰਨਗੇ ਜੋ ਸਭ ਨੂੰ ਹੈਰਾਨ ਕਰ ਦੇਵੇਗਾ। ਮਤਲਬ ਕਿ 29 ਅਗਸਤ, 1983 ਦੇ ਕਚਹਿਰੀ ਰੋਕੋ ਐਕਸ਼ਨ ਦੇ ਪਿੱਛੋਂ ਸਿਰਫ 26 ਜਨਵਰੀ, 1984 ਨੂੰ ਹੀ ਅਗਲਾ ਐਕਸ਼ਨ ਹੋਵੇਗਾ, ਪੂਰੇ ਪੰਜ ਮਹੀਨਿਆਂ ਬਾਦ। ਪਰ ਕੌਮਾਂ ਦੇ ਸੰਘਰਸ਼ ਵਿਚ ਮਹੀਨਿਆਂ ਦੀ ਕੀ ਵੁੱਕਤ ਹੁੰਦੀ ਹੈ? 26 ਜਨਵਰੀ ਵੀ ਆ ਗਈ। ਹਜ਼ਾਰਾਂ ਸੰਗਤਾਂ ਤੇਜਾ ਸਿੰਘ ਸਮੁੰਦਰੀ ਹਾਲ ਵਿਚ ਇਕੱਠੀਆਂ ਹੋ ਗਈਆਂ। ਸਭ ਨੂੰ ਉਤਸੁਕਤਾ ਸੀ ਕਿ ਸੰਤ ਲੌਂਗੋਵਾਲ ਕੀ ਐਲਾਨ ਕਰੇਗਾ। ਸੰਤ ਲੌਂਗੋਵਾਲ ਨੇ ਆਪਣੇ ਹਥਿਆਰਬੰਦ ਬੰਦੇ ਮੰਗਵਾ ਲਏ ਸਨ ਜਿਹੜੇ ਤੇਜਾ ਸਿੰਘ ਸਮੁੰਦਰੀ ਹਾਲ ਦੇ ਆਲੇ ਦੁਆਲੇ ਤਾਇਨਾਤ ਕਰ ਦਿਤੇ ਗਏ ਸਨ। ਬੱਬਰ ਖਾਲਸੇ ਸਮੁੰਦਰੀ ਹਾਲ ਦੀ ਛੱਤ ਉਪਰ ਪੁਜ਼ੀਸ਼ਨਾਂ ਲੈ ਕੇ ਬੈਠ ਗਏ ਸਨ। ਸੰਤ ਲੌਂਗੋਵਾਲੀਏ ਨੂੰ ਡਰ ਸੀ ਕਿ ਅੱਜ ਸਿੱਖ ਸੰਗਤਾਂ ਸ਼ਾਇਦ ਗੁੱਸੇ ਵਿਚ ਆ ਕੇ ਤੇਜਾ ਸਿੰਘ ਸਮੁੰਦਰੀ ਹਾਲ ਉਪਰ ਹੀ ਨਾ ਹਮਲਾ ਕਰ ਦੇਣ ਕਿਉਂ ਕਿ ਬਾਹਰ ਸੰਗਤਾਂ ਦਾ ਠਾਠਾਂ ਮਾਰਦਾ ਇਕੱਠ ਮੰਗ ਕਰ ਰਿਹਾ ਸੀ ਕਿ ਨਵਾਂ ਐਕਸ਼ਨ ਐਲਾਨ ਕਰੋ। ਸੰਤ ਲੌਂਗੋਵਾਲ ਬਾਹਰ ਨਹੀਂ ਸੀ ਆ ਰਿਹਾ। ਕੁਝ ਸਮੇਂ ਪਿੱਛੋਂ ਸੰਗਤਾਂ ਇਹ ਮੰਗ ਕਰਨ ਲਗ ਪਈਆਂ ਕਿ ਸੰਤ ਲੌਂਗੋਵਾਲ ਬਾਹਰ ਆ ਕੇ ਉਨ੍ਹਾਂ ਨੂੰ ਕੁਝ ਦਸੇ। ਅਖੀਰ ਤੇ ਜਦ ਸੰਤ ਲੌਂਗੋਵਾਲ ਆਪਣੇ ਕਮਰੇ ਦੀ ਇਕ ਖਿੜਕੀ ਵਿਚੋਂ ਖੜ ਕੇ ਸੰਗਤਾਂ ਨੂੰ ਸੰਬੋਧਨ ਕਰਨ ਲਗਾ ਤਾਂ ਲੌਂਗੋਵਾਲ ਨੇ ਐਲਾਨ ਕੀਤਾ ਕਿ 26 ਜਨਵਰੀ ਦਾ ਪ੍ਰੋਗਰਾਮ 27 ਜਨਵਰੀ ਤੇ ਪਾ ਦਿਤਾ ਗਿਆ ਹੈ। ਹੁਣ 27 ਜਨਵਰੀ ਨੂੰ ਹੀ ਇਸ ਬਾਰੇ ਫੈਸਲਾ ਹੋਵੇਗਾ। ਇਨੀ ਕਹਿਣ ਦੀ ਦੇਰ ਸੀ ਕਿ ਸੰਗਤਾਂ ਟੁੱਟ ਕੇ ਪੈ ਗਈਆਂ। ਪਥਰਾਉ ਨਾਲ ਖਿੜਕੀਆਂ ਦੇ ਸ਼ੀਸ਼ੇ ਤੋੜ ਦਿਤੇ ਗਏ। ਉਪਰੋਂ ਸੰਤ ਲੌਂਗੋਵਾਲ ਦੇ ਹਥਿਆਰਬੰਦ ਬੰਦਿਆਂ ਨੇ ਫਾਇਰ ਕਰਨੇ ਸ਼ੁਰੂ ਕਰ ਦਿਤੇ। ਸੰਗਤਾਂ ਮਰਨ ਮਾਰਨ ਤੇ ਖੜੀਆਂ ਸਨ। ਉਹ ਅਕਾਲੀਆਂ ਦੀ ਡੰਗ ਟਪਾਊ ਨੀਤੀ ਤੋਂ ਅੱਕੀਆਂ ਪਈਆਂ ਸਨ। ਵਰਕਰ ਕਹਿ ਰਹੇ ਸੀ ਕਿ ਜਦੋਂ



Digitized by Panjab Digital Library | www.panjabdigilib.org

ਉਹ ਅਕਾਲੀਆਂ ਦੇ ਹਰ ਹੁਕਮ ਤੇ ਲੜਨ ਮਰਨ ਲਈ ਹਮੇਸ਼ਾ ਤਿਆਰ ਰਹਿੰਦੇ ਹਨ ਤਾਂ ਲੀਡਰ ਪੂਰੀ ਦਿਆਨਤਦਾਰੀ ਨਾਲ ਲੜਦੇ ਕਿਉਂ ਨਹੀਂ ? ਘੰਟਾ ਡੇਢ ਘੰਟਾ ਫਾਇਰਿੰਗ ਵੀ ਹੁੰਦੀ ਰਹੀ ਅਤੇ ਸੰਗਤਾਂ ਲੌਂਗੋਵਾਲ-ਮੁਰਦਾਬਾਦ ਦੇ ਨਾਅਰੇ ਵੀ ਮਾਰਦੀਆਂ ਰਹੀਆਂ।

ਮੈਂ ਸ਼ਾਮ ਦੇ ਛੇ ਕੁ ਵਜੇ ਪਟਿਆਲੇ ਚੜ੍ਹਦੀ ਕਲਾ ਪ੍ਰੈਸ ਦੇ ਦਫ਼ਤਰ ਵਿਚ ਅਚਾਨਕ ਹੀ ਚਲਾ ਗਿਆ। ਉਥ ਉਨ੍ਹਾਂ ਕੋਲੋਂ ਖ਼ਬਰ ਸੁਣੀ ਕਿ ਅੰਮ੍ਰਿਤਸਰ ਅੱਜ ਕ ਫੀ ਹੰਗਾਮਾ ਹੋਇਆ ਹੈ। ਇਥੇ ਹੋਰ ਵੀ ਕਈ ਜ਼ਿੰਮੇਦਾਰ ਸੱਜਣ ਬੈਠੇ ਸਨ। ਚੜ੍ਹਦੀ ਕਲਾ ਦੇ ਮਾਲਕ ਸ੍ਰ. ਦਰਦੀ ਨੇ ਟੈਲੀਫ਼ੋਨ ਤੇ ਅੰਮ੍ਰਿਤਸਰ ਅਕਾਲੀ ਦਲ ਦੇ ਦਫ਼ਤਰ ਨਾਲ ਗੱਲ ਕੀਤੀ। ਅੱਗੋਂ ਜਵਾਬ ਆਇਆ ਕਿ "ਹਾਂ ਕੁਝ ਕੁ ਭਿੰਡਰਾਂਵਾਲਿਆਂ ਦੇ ਬੰਦਿਆਂ ਨੇ ਹੱਲਾ ਗੁੱਲਾ ਕਰਨ ਦਾ ਪ੍ਰੋਗਰਾਮ ਬਣਾਇਆ ਸੀ ਜਿਹੜਾ ਅਕਾਲੀ ਵਾਲੰਟੀਅਰਾਂ ਨੇ ਨਾਕਾਮ ਕਰ ਦਿਤਾ।" ਇਹ ਜਵਾਬ ਸੁਣ ਕੇ ਦਰਦੀ ਸਾਹਿਬ ਹੱਸ ਰਹੇ ਸੀ ਕਿਉਂਕਿ ਸਾਰੀਆਂ ਖ਼ਬਰਾਂ ਤਾਂ ਟੈਲੀਪ੍ਰਿੰਟਰ ਤੇ ਆਪਣੇ ਆਪ ਹੀ ਆ ਰਹੀਆਂ ਸਨ।

ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਜਦ ਇਹ ਤਕੜਾ ਝਗੜਾ ਦੇਖਿਆ ਤਾਂ ਉਨ੍ਹਾਂ ਨੇ ਗੁਰੂ ਰਾਮ ਦਾਸ ਲੰਗਰ ਦੀ ਛੱਤ ਤੇ ਦੀਵਾਨ ਵਿਚ ਬੈਠਿਆਂ ਬੈਠਿਆਂ ਹੀ ਲਾਊਡ ਸਪੀਕਰ ਦਾ ਮੂੰਹ ਸਮੁੰਦਰੀ ਹਾਲ ਵਲ ਕਰ ਕੇ, ਸਿੱਖ ਸੰਗਤਾਂ ਨੂੰ ਸ਼ਾਂਤ ਹੋਣ ਲਈ ਕਿਹਾ। ਸੰਤਾਂ ਦੇ ਬਾਰ ਬਾਰ ਕਹਿਣ ਤੇ ਬੜੀ ਮੁਸ਼ਕਲ ਨਾਲ ਸਿੱਖ ਸੰਗਤਾਂ ਦੇ ਗੁੱਸੇ ਨੂੰ ਠੰਡਿਆਂ ਕੀਤਾ ਗਿਆ।

ਅਖੀਰ 26 ਜਨਵਰੀ, 1984 ਨੂੰ "ਸਰਦਾਰੇ-ਆਜ਼ਮ, ਸੰਤ ਬਾਬਾ ਹਰਚੰਦ ਸਿੰਘ ਜੀ ਲੌਂਗੋਵਾਲ, ਡਿਕਟੇਟਰ ਧਰਮਯੁੱਧ ਮੋਰਚਾ" ਨੇ ਨਵੇਂ ਹੈਰਾਨੀ ਕਰਨ ਵਾਲੇ ਪ੍ਰੋਗਰਾਮ ਦਾ ਐਲਾਨ ਕਰ ਦਿਤਾ। ਐਲਾਨ ਸੀ ਕਿ ਅਕਾਲੀ ਲੀਡਰ 28 ਫਰਵਰੀ ਨੂੰ ਭਾਰਤੀ ਸੰਵਿਧਾਨ ਦੀਆਂ ਕਾਪੀਆਂ ਸਾੜਨਗੇ। ਲੋਕ ਹੈਰ ਨ ਰਹਿ ਗਏ ਅਤੇ ਪੱਤਰਕਾਰ ਹੈਰਾਨ ਰਹਿ ਗਏ ਕਿ ਪਿਛਲੇ 29 ਅਗਸਤ ਤੋਂ ਜੇ ਇਹੀ ਐਲਾਨ ਕਰਨਾ ਸੀ ਤਾਂ ਇਹ ਪੰਜ ਮਹੀਨੇ ਲੰਘਾਉਣ ਦੀ ਕੀ ਲੋੜ ਸੀ ? ਅਕਾਲੀ ਵਰਕਰ ਹੈਰਾਨ ਸਨ। ਉਨ੍ਹਾਂ ਨੇ ਖਿਝ ਕੇ ਦੀਵਾਨ ਹਾਲ ਮੰਜੀ ਸਾਹਿਬ ਵਿਚ ਲੌਂਗੋਵਾਲ ਮੁਰਦਾਬਾਦ ਦੇ ਨਾਅਰੇ ਲੌਣੇ ਸ਼ੁਰੂ ਕਰ ਦਿਤੇ। ਇਸ ਤੇ ਲੌਂਗੋਵਾਲ ਕਹਿ ਰਿਹਾ ਸੀ ਕਿ ਇਹ ਕਾਂਗਰਸੀ ਹਨ, ਇਹ ਪੰਥ ਵਿਚ ਫੁੱਟ ਪੌਣ ਲਈ ਇਥੇ ਆਉਂਦੇ ਹਨ। ਪਰ ਇਹ ਵਰਕਰ ਉਹੀ ਸਨ ਜਿਨ੍ਹਾਂ ਨੇ ਧਰਮਯੁੱਧ ਮੋਰਚੇ ਦੌਰਾਨ ਲੌਂਗੋਵਾਲ ਦੇ ਭੇਜਣ ਤੇ ਕਈ ਮਹੀਨੇ ਜੇਲ੍ਹ ਕੱਟੀ ਸੀ। ਅੱਜ ਇਹ ਕਿਉਂਕਿ ਲੌਂਗੋਵਾਲ ਦੀਆਂ ਲੂੰਮੜ-ਚਾਲਾਂ ਨੂੰ ਨਿੰਦ ਰਹੇ ਹਨ ਇਸ ਲਈ ਇਹ ਕਾਂਗਰਸੀ ਸਨ ਅਤੇ ਪੰਥ ਵਿਚ ਫੁੱਟ ਪਾ ਰਹੇ ਸਨ।

ਸਾਰੀ ਅਪੋਜ਼ੀਸ਼ਨ ਹੈਰਾਨ ਸੀ। ਇਥੋਂ ਤਕ ਕਿ ਸਰਕਾਰ ਵੀ ਹੈਰਾਨ ਸੀ। ਪੱਤਰਕਾਰਾਂ ਨੇ ਜਦੋਂ ਸੰਤ ਭਿੰਡਰਾਂਵਾਲਿਆਂ ਕੋਲੋਂ ਪੁੱਛਿਆ ਕਿ ਉਨ੍ਹਾਂ ਦਾ ਸੰਵਿਧਾਨ ਸਾੜਨ ਬਾਰੇ



Digitized by Panjab Digital Library | www.panjabdigilib.org

ਕੀ ਪ੍ਰਤੀਕਰਮ ਹੈ ਤਾਂ ਸੰਤਾਂ ਨੇ ਜਵਾਬ ਦਿਤਾ ਕਿ ਉਨ੍ਹਾਂ ਦਾ ਮਤਲਬ ਸਿਰਫ ਆਨੰਦਪੁਰ ਸਾਹਿਬ ਦਾ ਮਤਾ ਲਾਗੂ ਕਰਾਉਣ ਦਾ ਹੈ। ਸੰਵਿਧਾਨ ਸਾੜਨ ਦਾ ਐਲਾਨ ਸਿਰਫ ਅਕਾ-ਲੀਆਂ ਦਾ ਹੀ ਐਲਾਨ ਹੈ, ਇਸ ਬਾਰੇ ਉਨ੍ਹਾਂ ਤੋਂ ਹੀ ਪੁੱਛੋ।

ਅਕਾਲੀਆਂ ਵਿਚ ਵੀ ਇਸ ਬਾਰੇ ਅਨੇਕਾਂ ਮਤਭੇਦ ਸਨ। ਬਾਦਲ ਗਰੁੱਪ ਤਾਂ ਇਸ ਐਕਸ਼ਨ ਲਈ ਤਿਆਰ ਹੀ ਨਹੀਂ ਸੀ। ਬਲਵੰਤ ਸਿੰਘ ਨੇ ਆਪਣੇ ਆਪ ਨੂੰ ਇਸ ਐਕਸ਼ਨ ਨਾਲੋਂ ਬਿਲਕੁਲ ਹੀ ਵੱਖਰਾ ਕਰ ਲਿਆ ਸੀ। ਤਲਵੰਡੀ ਗਰੁੱਪ ਦਾ ਵੈਸੇ ਹੀ ਲੌਂਗੋਵਾਲ ਦੇ ਐਲਾਨਾਂ ਤੇ ਕੋਈ ਵਿਸ਼ਵਾਸ ਨਹੀਂ ਸੀ। ਆਮ ਤੌਰ ਤੇ ਇਹ ਸਮਝਿਆ ਜਾਂਦਾ ਸੀ ਕਿ ਇਹ ਸਾਰੀ ਚਾਲ ਸਿਰਫ ਟੌਹੜੇ ਦੀ ਹੈ ਜਿਸਨੇ ਲੌਂਗੋਵਾਲ ਨੂੰ ਚੁੱਕ ਦੇ ਕੇ ਮੋਰਚੇ ਨੂੰ ਇਕ ਨਵੇਂ ਰਾਹ ਤੇ ਪਾ ਦਿਤਾ ਸੀ। ਟੌਹੜੇ ਦੀ ਸੋਚਣੀ ਸੀ ਕਿ ਧਾਰਾ 25 ਵਿਚ ਤਰਮੀਮ ਕਰਾਉਣਾ ਸੌਖਾ ਰਹੇਗਾ ਇਸ ਕਰਕੇ ਜਦੋਂ ਸਰਕਾਰ ਧਾਰਾ 25 ਨੂੰ ਤਰਮੀਮ ਕਰਨਾ ਮੰਨ ਜਾਵੇਗੀ ਤਾਂ ਮੋਰਚਾਵਾਪਸ ਲੈਣ ਵਿਚ ਸੌਖ ਹੋਵੇਗੀ। ਸੰਤ ਲੌਂਗੋਵਾਲ ਨੂੰ ਹਰ ਉਹ ਗੱਲ ਚੰਗੀ ਲਗਦੀ ਸੀ ਜਿਹੜੀ ਮੋਰਚੇ ਨੂੰ ਖਤਮ ਕਰਨ ਵਿਚ ਸਹਾਈ ਹੁੰਦੀ ਹੋਵੇ। ਇਸ ਕਰਕੇ ਟੌਹੜੇ ਨੇ ਲੌਂਗੋਵਾਲ ਨੂੰ ਇਸ ਤਰ੍ਹਾਂ ਆਪਣੇ ਨਾਲ ਲਾ ਲਿਆ। 24 ਫ਼ਰਵਰੀ ਨੂੰ ਉਨ੍ਹਾਂ ਪੰਜ ਆਗੂਆਂ ਦਾ ਐਲਾਨ ਕਰ ਦਿਤਾ ਜਿਨ੍ਹਾਂ ਨੇ ਦਿੱਲੀ ਪਹੁੰਚ ਕੇ 27 ਫਰਵਰੀ ਨੂੰ ਪਾਰਲੀਮੈਂਟ, ਦੇ ਸਾਹਮਣੇ ਸੰਵਿਧਾਨ ਦੀਆ ਕਾਪੀਆਂ ਨੂੰ ਸਾੜਨਾ ਸੀ। ਇਹ ਆਗੂ ਸਨ: ਬਾਦਲ ਟੌਹੜਾ, ਚੀਮਾਂ, ਬਲਵੰਤ ਰਾਮੂੰਵਾਲੀਆ ਅਤੇ ਬਰਨਾਲਾ।[1]

27 ਫਰਵਰੀ ਤੋਂ ਪਹਿਲਾਂ ਅਖ਼ਬਾਰਾਂ ਵਾਲੇ ਆਪਣੇ ਆਪਣੇ ਅਖ਼ਬਾਰਾਂ ਵਿਚ ਸੰਵਿਧਾਨ ਨੂੰ ਸਾੜਨ ਦੇ ਦੋਸ਼ ਵਿਚ, ਕਾਨੂੰਨ ਅਨੁਸਾਰ ਮਿਲਦੀ ਸਜ਼ਾ ਬਾਰੇ ਆਪਣੇ ਅਦਾਜ਼ੇ ਦੇ ਰਹੇ ਸਨ। ਪੰਜਾਬ ਸਰਕਾਰ ਨੇ ਵੀ ਵੱਡੇ ਵੱਡੇ ਇਸ਼ਤਿਹਾਰ ਦੇ ਕੇ ਦੱਸਿਆ ਸੀ ਕਿ ਭਾਰਤੀ ਸੰਵਿਧਾਨ ਨੂੰ ਸਾੜਨ ਦੇ ਦੋਸ਼ ਵਿਚ ਪੰਜ ਤੋਂ ਲੈਕੇ ਦਸ ਸਾਲ ਤਕ ਦੀ ਸਜ਼ਾ ਦਿਤੀ ਜਾ ਸਕਦੀ ਹੈ; ਦੇਸ਼ ਦੀ ਨਾਗਰਿਕਤਾ ਵੀ ਖੋਹੀ ਜਾ ਸਕਦੀ ਹੈ; ਵੋਟ ਦੇਣ ਦਾ ਹੱਕ ਵੀ ਖੋਹਿਆ ਜਾ ਸਕਦਾ ਹੈ ਆਦਿ ਆਦਿ। ਪਰ ਅਕਾਲੀ ਲੀਡਰ ਇਨ੍ਹਾਂ ਭਬ-ਕੀਆਂ ਤੋਂ ਨਹੀਂ ਡਰੇ। 26 ਫਰਵਰੀ ਨੂੰ ਪੰਜੇ ਆਗੂ ਅੰਮ੍ਰਿਤਸਰੋਂ ਰਵਾਨਾ ਹੋਏ। ਇਨ੍ਹਾਂ ਨੂੰ ਵਿਦਾ ਕਰਨ ਸਮੇਂ ਸੰਤ ਭਿੰਡਰਾਂਵਾਲਿਆਂ ਨੂੰ ਵੀ ਬੁਲਾਇਆ ਗਿਆ ਸੀ ਪਰ ਉਹ ਆਏ ਨਹੀਂ ਉਨ੍ਹਾਂ ਦਾ ਕਹਿਣਾ ਸੀ ਕਿ ਇਹ ਸਭ ਇਨ੍ਹਾਂ ਦੇ ਸਟੰਟ ਹਨ ਇਸ ਦੀ ਅਸਲੀ-ਅਤ ਛੇਤੀ ਹੀ ਸਾਹਮਣੇ ਆ ਜਾਵੇਗੀ।

ਦੂਸਰੇ ਦਿਨ ਪਤਾ ਲਗਿਆ ਕਿ ਦਿੱਲੀ ਤਾਂ ਸਿਰਫ ਇਕੱਲਾ ਬਾਦਲ ਹੀ ਪਹੁੰਚਿਆ

1, ਬਲਵੰਤ ਰਾਮੂੰਵਾਲੀਆ ਦੀ ਥਾਂ ਤੇ ਪਹਿਲਾਂ ਬਲਵੰਤ ਸਿੰਘ 'ਖ਼ਜਾਨਾ ਮੰਤਰੀ' ਦਾ ਨਾਂ ਸੀ ਪਰ ਉਸਦੇ ਤਿਆਰ ਨਾ ਹੋਣ ਤੇ ਰਾਮੂੰਵਾਲੀਏ ਬਲਵੰਤ ਦਾ ਨਾਂ ਪਾ ਦਿਤਾ। ਕਿਉਂਕਿ ਦੋਹਾਂ ਦਾ ਇਕੋ ਨਾਂ ਸੀ ਇਸ ਲਈ ਅਕਾਲੀਆਂ ਨੂੰ ਬਾਰ ਬਾਰ ਖੰਡਨ ਨਹੀਂ ਕਰਨੇ ਪੈਂਦੇ ਸਨ ਕਿ ਖ਼ਜ਼ਾਨਾ ਮੰਤਰੀ ਕਿਉਂ ਨਹੀਂ ਤਿਆਰ ਹੋਇਆ?



Digitized by Panjab Digital Library | www.panjabdigilib.org

ਹੈ ਉਹ ਵੀ ਟਰੱਕ ਡਰਾਈਵਰ ਬਣ ਕੇ। ਬਾਕੀ ਚਾਰ ਚੰਡੀਗੜ੍ਹੋਂ ਹੀ ਨਹੀਂ ਨਿਕਲੇ। ਇਸ ਲਈ ਬਾਦਲ ਨੇ ਹੋਰ ਚਾਰ ਸਥਾਨਕ ਲੀਡਰਾਂ ਨੂੰ ਨਾਲ ਲੈ ਕੇ ਦਿੱਲੀ ਦੇ ਬੰਗਲਾ ਸਾਹਿਬ ਗੁਰਦੁਆਰੇ ਦੇ ਦਰਵਾਜ਼ੇ ਅੱਗੇ ਹੀ ਸੰਵਿਧਾਨ ਦੀ ਕਾਪੀ ਸਾੜੀ ਅਤੇ ਬਾਕੀ ਚਾਰਾਂ ਨੇ ਟੌਹੜੇ ਦੀ ਅਗਵਾਈ ਹੇਠ ਚੰਡੀਗੜ੍ਹ ਵਿਖੇ ਸੰਵਿਧਾਨ ਦੀ ਕਾਪੀ ਸਾੜੀ। ਇਨ੍ਹਾਂ ਕਾਪੀਆਂ ਸਾੜਨ ਬਾਰੇ ਵੀ ਇਕ ਦਿਲਚਸਪ ਗੱਲ ਦਾ ਪਤਾ ਲਗਿਆ ਹੈ। ਜਦੋਂ ਬਾਦਲ ਦਾ ਜੱਥਾ ਕਾਪੀਆਂ ਸਾੜ ਰਿਹਾ ਸੀ ਤਾਂ ਪੁਲੀਸ ਨੇ ਇਕ ਦਮ ਇਹ ਅਧ ਸੜੀਆਂ ਕਾਪੀਆਂ ਆਪਣੇ ਕਬਜ਼ੇ ਵਿਚ ਕਰ ਲਈਆਂ ਸਨ। ਪਿੱਛੋਂ ਜਦ ਬਾਕੀ ਅਣਸੜਿਆ ਹਿੱਸਾ ਪੜ੍ਹਿਆ ਤਾਂ ਪੁਲੀਸ ਨੇ ਦੱਸਿਆ ਕਿ ਜਿਹੜੇ ਅੱਖਰ ਇਸ ਤੇ ਲਿਖੇ ਹੋਏ ਸਨ ਉਹ ਸੰਵਿਧਾਨ ਵਿਚ ਕਿਤੇ ਵੀ ਨਹੀਂ ਲਿਖੇ ਹੋਏ ਮਿਲਦੇ। ਦੂਜਾ ਚੰਡੀਗੜ੍ਹ ਵਿਖੇ ਜਦੋਂ ਟੌਹੜਾ ਦੇ ਜੱਥੇ ਨੇ ਕਾਪੀਆਂ ਸਾੜੀਆਂ ਤਾਂ ਪੁਲੀਸ ਇਨ੍ਹਾਂ ਨੂੰ ਗ੍ਰਿਫਤਾਰ ਕਰਨ ਲਈ ਨਹੀਂ ਆਈ। ਇਨ੍ਹਾਂ ਨੇ ਫੋਨ ਕਰਾਂ ਕੇ ਪੁੱਛਿਆ ਕਿ ਉਨ੍ਹਾਂ ਨੇ ਸੰਵਿਧਾਨ ਸਾੜਿਆ ਹੈ ਪਰ ਉਨ੍ਹਾਂ ਨੂੰ ਗ੍ਰਿਫਤਾਰ ਕਿਉਂ ਨਹੀਂ ਕੀਤਾ ਜਾ ਰਿਹਾ? ਪੁਲੀਸ ਕਮਿਸ਼ਨਰ ਨੇ ਇਨ੍ਹਾਂ ਨੂੰ ਦੱਸਿਆ ਕਿ ਉਪਰੋਂ ਹਦਾਇਤਾਂ ਨਹੀਂ। ਇਸ ਤੇ ਟੌਹੜਾ ਅਤੇ ਇਨ੍ਹਾਂ ਦਾ ਜੱਥਾ ਬਹੁਤ ਬੇਚੈਨ ਸੀ। ਘੰਟੇ ਕੁ ਪਿੱਛੋਂ ਪੁਲੀਸ ਆਈ, ਇਨ੍ਹਾਂ ਨੂੰ ਫੜਕੇ ਲੈ ਗਈ।

27 ਫਰਵਰੀ ਨੂੰ ਫੜਕੇ ਇਨ੍ਹਾਂ ਅਕਾਲੀ ਲੀਡਰਾਂ ਨੂੰ 11 ਮਈ ਨੂੰ ਛੱਡਿਆ ਗਿਆ। ਪਾਠਕ ਹੈਰਾਨ ਹੋਣਗੇ ਕਿ ਇਨ੍ਹਾਂ ਸਭ ਨੂੰ ਬਿਨਾ ਕੋਈ ਸਜ਼ਾ ਸੁਣਾਏ ਦੇ ਬਰੀ ਕਰ ਦਿਤਾ ਗਿਆ ਸੀ ਪਤਾ ਲਗਿਆ ਸੀ ਕਿ ਅਕਾਲੀ ਲੀਡਰ ਜੇਲ੍ਹ ਵਿਚ ਬੈਠਿਆਂ ਹੀ ਸਰਕਾਰ ਨਾਲ ਗੁਪਤ ਵਾਰਤਾਵਾਂ ਕਰਦੇ ਰਹੇ ਸਨ।[1] ਜਦ ਇਨ੍ਹਾਂ ਵਾਰਤਾਵਾਂ ਵਿਚ ਅਕਾਲੀਆਂ ਅਤੇ ਸਰਕਾਰ ਵਿਚਕਾਰ ਸਮਝੌਤਾ ਤਹਿ ਹੋ ਗਿਆ ਤਾਂ ਸਰਕਾਰ ਨੇ ਸਭ ਨੂੰ ਹੀ ਬਿਨਾ ਕਿਸੇ ਦੇਰੀ ਦੇ

---

1, ਗੁਪਤ ਵਾਰਤਾਵਾਂ ਇਹ ਸਨ ਜਿਨ੍ਹਾਂ ਦਾ ਵੇਰਵਾ ਸਰਕਾਰੀ ਵਾਈਟ ਪੇਪਰ ਵਿਚ ਦਿਤਾ ਗਿਆ ਸੀ:

24.1.84 ਨੂੰ ਨਵੀਂ ਦਿੱਲੀ ਦੇ ਇਕ ਗੈਸਟ ਹਾਊਸ ਵਿਚ ਟੌਹੜਾ, ਬਾਦਲ ਅਤੇ ਰਵੀਇੰਦਰ, ਇਹ ਤਿੰਨੇ ਰਾਜੀਵ ਗਾਂਧੀ ਨੂੰ ਮਿਲੇ। ਰਾਜੀਵ ਗਾਂਧੀ ਨਾਲ ਅਮਰਿੰਦਰ ਸਿੰਘ, ਕ੍ਰਿਸ਼ਨਾ ਸਵਾਮੀ ਰਾਓ ਸਾਹਿਬ ਅਤੇ ਪੀ. ਸੀ. ਅਲੈਗਜ਼ੈਂਡਰ ਵੀ ਸਨ। ਫਿਰ 27.1 84 ਨੂੰ ਚੰਡੀਗੜ੍ਹ ਦੀ ਇਕ ਪ੍ਰਾਈਵੇਟ ਕੋਠੀ ਵਿਚ ਟੌਹੜਾ, ਬਰਨਾਲਾ, ਚੀਮਾ ਅਤੇ ਰਾਮੂੰਵਾਲੀਆ ਦੀ ਟੋਲੀ ਨਰਸਿਮਹਾ ਰਾਓ, ਕ੍ਰਿਸ਼ਨਾ ਸਵਾਮੀ ਰਾਓ ਸਾਹਿਬ ਅਲੈਗਜ਼ੈਂਡਰ, ਅਤੇ ਐਮ. ਐਮ. ਕੇ. ਵਲੀ ਨੂੰ ਮਿਲੀ। ਫਿਰ 23.3.84 ਨੂੰ ਇਕੱਲਾ ਟੌਹੜਾ ਨਵੀਂ ਦਿੱਲੀ ਦੇ ਇਕ ਗੈਸਟ ਹਾਊਸ ਵਿਚ ਨਰਸਿਮਹਾ ਰਾਓ, ਅਲੈਗਜ਼ੈਂਡਰ ਅਤੇ ਐਮ. ਐਮ. ਕੇ. ਵਲੀ ਨੂੰ ਮਿਲਿਆ। ਫਿਰ 29.3.84 ਨੂੰ ਟੌਹੜਾ, ਬਾਦਲ, ਬਰਨਾਲਾ, ਰਾਮੂੰਵਾਲੀਆ ਅਤੇ ਚੀਮਾਂ, ਚੰਡੀਗੜ੍ਹ ਦੀ ਇਕ ਪ੍ਰਾਈਵੇਟ ਕੋਠੀ ਵਿਚ ਨਰਸਿਮਹਾ ਰਾਓ, ਕ੍ਰਿਸ਼ਨਾ ਸਵਾਮੀ ਰਾਓ, ਅਲੈਗਜ਼ੈਂਡਰ, ਵਲੀ ਅਤੇ ਪ੍ਰੇਮ ਕੁਮਾਰ ਨੂੰ ਮਿਲੇ। ਫਿਰ 21.4.84 ਨੂੰ ਟੌਹੜਾ, ਬਾਦਲ, ਬਰਨਾਲਾ, ਰਾਮੂੰਵਾਲੀਆ ਅਤੇ ਚੀਮਾਂ, ਚੰਡੀਗੜ੍ਹ ਦੇ ਏਅਰਪੋਰਟ ਦੇ ਰੈਸਟ-ਹਾਊਸ ਵਿਚ ਨਰਸਿਮਹਾ ਰਾਓ, ਪਰਨਬ ਮੁਕਰਜੀ, ਕ੍ਰਿਸ਼ਨ ਸਵਾਮੀ, ਅਲੈਗਜ਼ੈਂਡਰ, ਵਲੀ ਅਤੇ ਪ੍ਰੇਮ ਕੁਮਾਰ ਨੂੰ ਮਿਲੇ। ਧਿਆਨ ਰਹੇ ਕਿ ਇਨ੍ਹਾਂ ਮੀਟਿੰਗਾਂ ਦਾ ਸਮਾਂ ਉਹੀ ਹੈ ਜਿਹੜਾ ਸਮਾਂ ਅਕਾਲੀ ਲੀਡਰਾਂ ਦੇ ਜੇਲ੍ਹ ਵਿਚ ਰਹਿਣ ਦਾ ਸੀ। ਕੀ ਅਜੇ ਵੀ ਅਕਾਲੀ ਲੀਡਰਾਂ ਦੀ ਦੋਗਲੀ ਨੀਤੀ ਬਾਰੇ ਕੋਈ ਸ਼ੱਕ ਹੈ?



Digitized by Panjab Digital Library | www.panjabdigilib.org

ਰਿਹਾ ਕਰ ਦਿਤਾ। ਸਮਝੌਤਾ ਇਹ ਸੀ ਕਿ ਚੰਡੀਗੜ੍ਹ ਪੰਜਾਬ ਨੂੰ ਦੇ ਕੇ ਸਿਰਫ ਅਬੋਹਰ ਸ਼ਹਿਰ ਅਤੇ ਕੁਝ ਪਿੰਡ ਹਰਿਆਣੇ ਨੂੰ ਦਿਤੇ ਜਾਣਗੇ। ਪਾਣੀਆਂ ਦਾ ਫੈਸਲਾ ਦੋਹਾਂ ਮੁੱਖ ਮੰਤਰੀਆਂ ਦੀ ਸਹਾਇਤਾ ਨਾਲ ਇੰਦਰਾ ਗਾਂਧੀ ਦੁਬਾਰਾ ਕਰੇਗੀ ਜਿਸ ਵਿਚ ਪੰਜਾਬ ਨੂੰ ਵੱਧ ਪਾਣੀ ਦਾ ਭਰੋਸਾ ਦਿਤਾ ਗਿਆ ਸੀ। ਕੇਂਦਰ ਰਾਜ ਸਬੰਧਾਂ ਦਾ ਨਿਰਣਾ ਸਰਕਾਰੀਆ ਕਮਿਸ਼ਨ ਕਰੇਗਾ। ਬਾਕੀ ਧਾਰਮਕ ਮੰਗਾਂ ਪਹਿਲਾਂ ਹੀ ਮੰਨੀਆਂ ਜਾ ਚੁੱਕੀਆਂ ਸਨ। ਪੰਜਾਬ ਵਿਚ ਅਕਾਲੀ ਦਲ ਦੀ ਸਰਕਾਰ ਹੋਵੇਗੀ ਜਿਸ ਦਾ ਮੁੱਖ ਮੰਤਰੀ ਟੌਹੜਾ ਹੋਵੇਗਾ। ਇਸ ਸਮਝੌਤੇ ਤਹਿਤ ਸਭ ਲੀਡਰ ਰਿਹਾ ਹੋ ਗਏ। ਪਰ ਅੰਮ੍ਰਿਤਸਰ ਕੋਈ ਨਹੀਂ ਆਇਆ।

ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਇਹ ਅਫਵਾਹ ਪੂਰੇ ਜ਼ੋਰ ਨਾਲ ਉਡ ਰਹੀ ਸੀ ਕਿ ਸੰਤ ਭਿੰਡਰਾਂਵਾਲਿਆਂ ਨੇ ਆਪਣੇ ਸਿੰਘਾਂ ਦੀਆਂ ਡਿਊਟੀਆਂ ਲਗਾ ਦਿਤੀਆਂ ਸਨ ਕਿ ਜਦੋਂ ਵੀ ਇਥੇ ਪਹੁੰਚ ਕੇ ਅਕਾਲੀ ਲੀਡਰ ਇਸ ਸਮਝੌਤੇ ਦਾ ਐਲਾਨ ਕਰਨ, ਉਸੇ ਸਮੇਂ ਹੀ ਸਭ ਨੂੰ ਗੋਲੀਆਂ ਨਾਲ ਉਡਾ ਦਿਤਾ ਜਾਵੇ। ਇਸ ਸਮੇਂ ਸੁਰਿੰਦਰ ਸਿੰਘ ਸੋਢੀ ਦਾ ਕਤਲ ਹੋ ਚੁੱਕਿਆ ਸੀ ਅਤੇ ਸੰਤ ਭਿੰਡਰਾਂਵਾਲਿਆਂ ਦਾ ਜੱਥਾ ਹੁਣ ਸਾਰੇ ਕੰਮ ਨੂੰ ਇਕ ਪਾਸੇ ਕਰਨ ਤੇ ਤੁਲਿਆ ਹੋਇਆ ਸੀ। ਰੱਬ ਜਾਣੇ ਇਹ ਅਫਵਾਹਾਂ ਸਨ ਜਾਂ ਸੱਚੀਆਂ ਗੱਲਾਂ ਪਰ ਨਾ ਹੀ ਤਾਂ ਲੀਡਰ ਇਕੱਠੇ ਹੋਕੇ ਦਰਬਾਰ ਸਾਹਿਬ ਪਹੁੰਚੇ ਅਤੇ ਨਾ ਹੀ ਉਨ੍ਹਾਂ ਨੇ ਕੋਈ ਐਲਾਨ ਹੀ ਕੀਤਾ। ਜਦ ਟੌਹੜਾ ਤੀਸਰੇ ਦਿਨ ਦਰਬਾਰ ਸਾਹਿਬ ਪਹੁੰਚਿਆਂ ਤਾਂ ਉਹ ਬਹੁਤ ਘਬਰਾਇਆ ਹੋਇਆ ਸੀ। ਉਸਦੇ ਆਉਣ ਤੇ ਨਾ ਕਿਸੇ ਨੇ ਉਸਨੂੰ ਜੀ ਆਇਆਂ ਕਿਹਾ ਅਤੇ ਨਾ ਕਿਸੇ ਨੇ ਉਸਦੇ ਗੱਲ ਵਿਚ ਹਾਰ ਹੀ ਪਾਏ। ਉਹ ਸਿੱਧਾ ਸੰਤ ਭਿੰਡਰਾਂਵਾਲਿਆਂ ਪਾਸ ਸ੍ਰੀ ਅਕਾਲ ਤਖਤ ਸਾਹਿਬ ਤੇ ਗਿਆ। ਸੁਣਦੇ ਹਾਂ ਕਿ ਇਥੇ ਉਸ ਨੂੰ ਸੰਤ ਭਿੰਡਰਾਂ-ਵਾਲਿਆਂ ਨੂੰ ਮਿਲਣ ਲਈ ਤਕਰੀਬਨ ਇਕ ਘੰਟਾ ਉਡੀਕ ਕਰਨੀ ਪਈ। ਜਦੋਂ ਸੰਤਾਂ ਨੇ ਅੰਦਰ ਆਉਣ ਦੀ ਇਜਾਜ਼ਤ ਦਿਤੀ ਤਾਂ ਇਸਨੇ ਕਿਹਾ ਕਿ ਉਹ ਤਾਂ ਸੰਤਾਂ ਦੇ ਸਿਰਫ ਦਰਸ਼ਨ ਕਰਨ ਲਈ ਹੀ ਆਇਆ ਹੈ। ਸੰਤਾਂ ਨੇ ਕਿਹਾ ਕਿ ਠੀਕ ਹੈ ਦਰਸ਼ਨ ਹੁਣ ਕਰ ਲਏ ਨੇ। ਪਰ ਟੌਹੜੇ ਨੇ ਗੱਲ ਅੱਗੇ ਤੋਰਨੀ ਚਾਹੀ। ਜੱਥੇ ਦੇ ਮੈਂਬਰਾਂ ਤੋਂ ਪਿੱਛੋਂ ਸੁਣਿਆ ਸੀ ਕਿ ਸੰਤਾਂ ਨੇ ਟੌਹੜੇ ਵਲੋਂ ਸਾਰੀ ਗਲ ਸੁਣਨ ਪਿੱਛੋਂ ਇਕ ਬਹੁਤ ਤਕੜੀ ਵਾਰਨਿੰਗ ਦੇ ਕੇ, ਟੌਹੜੇ ਨੂੰ ਉਥੋਂ ਤੋਰ ਦਿਤਾ ਸੀ। ਸਿੱਟਾ ਇਹੀ ਹੋਇਆ ਜੋ ਪਹਿਲਾਂ ਹੁੰਦਾ ਸੀ। ਨਾ ਅਕਾਲੀ ਆਗੂ ਐਲਾਨ ਕਰ ਸਕੇ ਨਾ ਇੰਦਰਾ ਨੇ ਕੋਈ ਗਲ ਮੰਨੀ। ਪਰ ਇਸ ਸਮੇਂ ਅਕਾਲੀਆਂ ਦਾ ਕਿਰਦਾਰ ਪੂਰੀ ਤਰ੍ਹਾਂ ਨੰਗਾ ਹੋ ਗਿਆ ਸੀ। ਇਨ੍ਹਾਂ ਦੀਆਂ ਗੁਪਤ ਮੀਟਿੰਗਾਂ ਬਾਰੇ ਸਭ ਨੂੰ ਪਤਾ ਲਗ ਗਿਆ ਸੀ। ਦਿੱਲੀ ਤੋਂ ਛਪਦੇ ਪੰਜਾਬੀ ਮਾਸਕ ਪੱਤਰ ਕੌਮੀ-ਏਕਤਾ ਦਾ ਸੰਪਾਦਕ, ਜੋ ਅਕਾਲੀਆਂ ਦੇ ਕਿਰਦਾਰ ਦੀ ਰਗ ਰਗ ਬਾਰੇ ਜਾਣਦਾ ਹੈ, ਆਪਣੇ ਇਕ ਅੰਕ ਵਿਚ ਲਿਖਦਾ ਹੈ, "ਜੋ ਦਰਜਨਾਂ ਮੁਲਾਕਾਤਾਂ, ਖੁਫ਼ੀਆ ਵੀਚਾਰਾਂ, ਰਾਜਨੀਤਕ ਸੌਦੇ ਜਾਂ ਇਕ ਦੂਜੇ ਨੂੰ ਕੁਰਾਹੇ ਪਾਉਣ ਦੀਆਂ ਵਿਉਂਤਾਂ ਵਿਉਂਤੀਆਂ ਗਈਆਂ



Digitized by Panjab Digital Library | www.panjabdigilib.org

ਸਨ ਉਹਨਾਂ ਦਾ ਵਰਨਣ ਸਰਕਾਰ, ਪ੍ਰੈਸ ਜਾਂ ਕਿਸੇ ਹੋਰ ਧਿਰ ਨੇ ਨਹੀਂ ਕੀਤਾ। ਉਹਨਾਂ ਮੁਲਾਕਾਤਾਂ ਦਾ ਮਨੋਰਥ, ਤਰੀਖਾਂ ਤੇ ਸਮਾਂ ਸਾਡੀਆਂ ਡਾਇਰੀਆਂ ਵਿਚ ਦਰਜ ਹੈ ਪਰ ਛਾਪਣਾ ਨਾ ਯੋਗ ਹੈ, ਨਾ ਛਪੇਗਾ ਕਿਉਂਕਿ ਅਸੀਂ ਕੇਵਲ ਉਹ ਕੁਝ ਹੀ ਛਾਪਣਾ ਹੈ ਜਿਸ ਨਾਲ ਪੰਥ ਸੁਚੇਤ ਤੇ ਚੜ੍ਹਦੀ ਕਲਾ ਵਿਚ ਰਹੇ।'

ਇਹ ਤਾਂ ਖੈਰ ਇਸ ਸੰਪਾਦਕ ਦੀ ਦਿਆਨਤਦਾਰੀ ਹੈ ਜਿਹੜਾ ਸਭ ਕੁਝ ਜਾਣਦੇ ਹੋਏ ਵੀ ਸਿਰਫ ਇਸ ਕਰਕੇ ਅਕਾਲੀਆਂ ਦੇ ਕਿਰਦਾਰ ਨੂੰ ਨੰਗਾ ਨਹੀਂ ਕਰਦਾ ਕਿ ਇਸ ਨਾਲ ਆਮ ਸਿੱਖਾਂ ਦਾ ਹਿਰਦਾ ਦੁਖੀ ਹੋਵੇਗਾ। ਵੈਸੇ ਜਿਸ ਕਿਰਦਾਰ ਦੇ ਇਹ ਅਕਾਲੀ ਮਾਲਕ ਰਹੇ ਹਨ ਅਤੇ ਜਿਸ ਢੀਠਤਾਈ ਨਾਲ ਇਹ ਆਪਣੇ ਸਾਥੀਆਂ ਦੀਆਂ ਚੁਗਲੀਆਂ ਕੇਂਦਰੀ ਸਰਕਾਰ ਕੋਲ ਜਾ ਕੇ ਕਰਦੇ ਰਹੇ ਹਨ ਜੇ ਇਹ ਸਭ ਗੱਲਾਂ ਸਿੱਖ ਸੰਗਤਾਂ ਦ ਸਾਹ-ਮਣੇ ਆ ਜਾਣ ਤਾਂ ਮੇਰਾ ਖਿਆਲ ਹੈ ਕਿ ਸਿੱਖ ਸੰਗਤਾਂ ਇਨ੍ਹਾਂ ਨੂੰ ਰੰਦੂ ਵਾਂਗ ਨੱਕ ਵਿਚ ਨਕੇਲਾਂ ਪਾ ਕੇ ਛਿੱਤਰ ਮਾਰ ਮਾਰ ਕੇ ਮਾਰ ਦੇਣਗੀਆਂ।



Digitized by Panjab Digital Library | www.panjabdigilib.org

# 6

# ਸੰਤ ਭਿੰਡਰਾਂਵਾਲਿਆਂ ਦੇ ਖਿਲਾਫ਼ ਅਕਾਲੀ ਅਤੇ ਸਰਕਾਰੀ ਸਾਜ਼ਿਸ਼ਾਂ

ਵੈਸੇ ਤਾਂ ਅਕਾਲੀ ਲੀਡਰਾਂ ਨੂੰ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਸ਼ਖਸੀਅਤ ਕਦੇ ਵੀ ਨਹੀਂ ਚੰਗੀ ਲਗੀ ਕਿਉਂ ਕਿ ਸੰਤਾਂ ਦੀ ਸ਼ਖਸੀਅਤ ਵਿਚ, ਅਕਾਲੀ ਆਪਣੀ ਲੀਡਰਸ਼ਿਪ ਲਈ ਇਕ ਜ਼ਬਰਦਸਤ ਖਤਰਾ ਮਹਿਸੂਸ ਕਰਦੇ ਸੀ। ਆਮ ਤੌਰ ਤੇ ਕਿਹਾ ਜਾਂਦਾ ਸੀ ਕਿ ਸੰਤ ਲੌਂਗੋਵਾਲ ਨੂੰ, ਨਾ ਤਾਂ ਤਲਵੰਡੀ ਕੋਲੋਂ ਕੋਈ ਖਤਰਾ ਸੀ ਅਤੇ ਨਾ ਹੀ ਟੌਹੜੇ ਕੋਲੋਂ ਕਿਉਂਕਿ ਇਹ ਸ਼ਖਸ ਕਿਸੇ ਵੀ ਤਰੀਕੇ ਨਾਲ ਲੌਂਗੋਵਾਲ ਕੋਲੋਂ ਪ੍ਰਧਾਨਗੀ ਨਹੀਂ ਖੋਹ ਸਕਦੇ ਸਨ। ਲੌਂਗੋਵਾਲ ਨੂੰ ਪ੍ਰਧਾਨਗੀ ਖੋਹਣ ਦਾ ਖਤਰਾ ਸਿਰਫ ਸੰਤ ਭਿੰਡਰਾਂਵਾਲਿਆਂ ਕੋਲੋਂ ਸੀ ਕਿਉਂਕਿ ਸੰਤ ਭਿੰਡਰਾਂਵਾਲੇ ਉਚੇ-ਸੁੱਚੇ ਜੀਵਨ ਦੇ ਮਾਲਕ ਸਨ ਅਤੇ ਅਕਾਲੀ ਲੀਡਰਾਂ ਦੇ ਥੋਥੇਪਣ ਨੂੰ ਸ਼ਰੇਆਮ ਲੋਕਾਂ ਵਿਚ ਨੰਗਾ ਕਰ ਰਹੇ ਸਨ। ਇਨ੍ਹਾਂ ਨਿਧੜਕ ਅਤੇ ਕੋਰੇ ਬਿਆਨਾਂ ਨਾਲ ਸੰਤ ਭਿੰਡਰਾਂਵਾਲਿਆਂ ਦੀ ਲੀਡਰਸ਼ਿਪ ਉਭਰ ਰਹੀ ਸੀ। ਇਸ ਉਭਰ ਰਹੀ ਲੀਡਰਸ਼ਿਪ ਨੂੰ ਸੰਤ ਲੌਂਗੋਵਾਲ ਕਦੇ ਵੀ ਚੰਗਾ ਨਹੀਂ ਸਮਝਦਾ ਸੀ। ਭਾਵੇਂ ਸੰਤ ਭਿੰਡਰਾਂਵਾਲਿਆਂ ਨੇ ਕਈ ਬਾਰ ਇਹ ਕਿਹਾ ਸੀ ਕਿ ਉਹ ਅਕਾਲੀ ਦਲ ਅਤੇ ਸ਼੍ਰੋ-ਮਣੀ ਕਮੇਟੀ ਵਿਚੋਂ ਕਿਸੇ ਦੀ ਵੀ ਪ੍ਰਧਾਨਗੀ ਨਹੀਂ ਲੈਣਗੇ ਪਰ ਇਨ੍ਹਾਂ ਗੱਲਾਂ ਦਾ ਸੰਤ ਲੌਂਗੋਵਾਲ ਨੂੰ ਕਦੇ ਯਕੀਨ ਨਹੀਂ ਹੋਇਆ ਸੀ ਕਿਉਂ ਕਿ ਸੰਤ ਲੌਂਗੋਵਾਲ ਖੁਦ ਵੀ ਪ੍ਰਧਾਨ ਬਣਨ ਤੋਂ ਪਹਿਲਾਂ ਇਸੇ ਤਰ੍ਹਾਂ ਦੇ ਬਿਆਨ ਦਿੰਦਾ ਹੁੰਦਾ ਸੀ। ਇਸ ਲਈ ਸੰਤ ਲੌਂਗੋਵਾਲ ਸਮਝਦਾ ਸੀ ਕਿ ਪ੍ਰਧਾਨਗੀ ਲੈਣ ਤੋਂ ਪਹਿਲਾਂ ਇਹੋ ਜਿਹੇ ਬਿਆਨ ਦਿਤੇ ਹੀ ਜਾਂਦੇ ਹਨ।

ਉਪ੍ਰੋਕਤ ਤੱਥਾਂ ਨੂੰ ਸਾਹਮਣੇ ਰੱਖਦੇ ਹੋਏ, ਅਕਾਲੀ ਲੀਡਰਾਂ ਨੇ ਸਿਰਫ ਉਸ ਸਮੇਂ ਹੀ ਸੰਤ ਭਿੰਡਰਾਂਵਾਲਿਆਂ ਦੀ ਸਪੋਰਟ ਕੀਤੀ ਸੀ ਜਿਸ ਸਮੇਂ ਜਾਂ ਤਾਂ ਅਕਾਲੀਆਂ ਨੂੰ ਸੰਤ ਭਿੰਡਰਾਂਵਾਲਿਆਂ ਦੇ ਸਹਿਯੋਗ ਦੀ ਲੋੜ ਸੀ ਤੇ ਜਾਂ ਫਿਰ ਲੋਕਾਂ ਦੀ ਰਾਇ ਨੂੰ ਦੇਖਦੇ ਹੋਏ ਅਕਾਲੀਆਂ ਨੂੰ ਸੰਤ ਭਿੰਡਰਾਂਵਾਲਿਆਂ ਦੇ ਨਾਲ ਰਲਕੇ ਚਲਣ ਲਈ ਮਜਬੂਰ ਹੋਣਾ ਪੈਂਦਾ



Digitized by Panjab Digital Library | www.panjabdigilib.org

ਸੀ। ਪਰ ਜਦੋਂ ਵੀ ਅਕਾਲੀਆਂ ਨੂੰ ਕੇਂਦਰੀ ਸਰਕਾਰ ਵਲੋਂ ਥੋੜੀ ਮੋਟੀ ਵੀ ਹਮਦਰਦੀ ਜਾਂ ਸਪੋਰਟ ਦਾ ਹੁੰਗਾਰਾ ਮਿਲਦਾ ਸੀ ਤਾਂ ਝੱਟ ਹੀ ਅਕਾਲੀ ਲੀਡਰ ਸੰਤ ਭਿੰਡਰਾਂਵਾਲਿਆਂ ਦੇ ਖਿਲਾਫ਼ ਸਾਜ਼ਿਸ਼ਾਂ ਵਿਚ ਸ਼ਾਮਲ ਹੋ ਜਾਂਦੇ ਸਨ।

ਅਪ੍ਰੈਲ, 1983 ਤੋਂ ਪਿੱਛੋਂ ਦਾ ਸਮਾਂ ਅਕਾਲੀ ਲੀਡਰਸ਼ਿਪ ਅਤੇ ਸੰਤ ਭਿੰਡਰਾਂਵਾ-ਲਿਆਂ ਵਿਚਕਾਰ ਇਕ ਠੰਢੀ ਜੰਗ ਦਾ ਸਮਾਂ ਸੀ। ਅਕਾਲੀਆਂ ਨੇ ਇਸ ਸਮੇਂ ਅਨੇਕਾਂ ਐਸੀਆਂ ਸਾਜ਼ਿਸ਼ਾਂ ਰਚੀਆਂ ਜਿਨ੍ਹਾਂ ਨਾਲ ਸੰਤ ਭਿੰਡਰਾਂਵਾਲਿਆਂ ਨੂੰ ਖਤਮ ਕੀਤਾ ਜਾ ਸਕਦਾ ਸੀ ਪਰ ਅਕਾਲ ਪੁਰਖ ਦੀ ਅਪਾਰ ਕਿਰਪਾ ਦੁਆਰਾ ਸੰਤ ਭਿੰਡਰਾਂਵਾਲੇ ਹਰ ਸਾਜ਼ਿਸ਼ ਵਿਚੋਂ ਬਚ ਕੇ ਨਿਕਲਦੇ ਰਹੇ। ਇਨ੍ਹਾਂ ਸਾਜ਼ਿਸ਼ਾਂ ਦੀ ਲੜੀ ਅਕਾਲੀ ਮਰਜੀਵੜਿਆਂ ਦੀ ਭਰਤੀ ਤੋਂ ਸ਼ੁਰੂ ਹੁੰਦੀ ਹੈ ਅਤੇ ਅਨੇਕਾਂ ਪੜਾਵਾਂ ਵਿਚੋਂ ਦੀ ਲੰਘਦੀ ਹੋਈ ਸੁਰਿੰਦਰ ਸਿੰਘ ਸੋਢੀ ਦੇ ਕਤਲ ਅਤੇ ਅਪ੍ਰੇਸ਼ਨ ਬਲਿਊ ਸਟਾਰ ਦੇ ਨਾਲ ਜਾ ਜੁੜਦੀ ਹੈ।

ਸਭ ਤੋਂ ਪਹਿਲਾਂ ਸੰਤ ਲੌਂਗੋਵਾਲ ਨੇ ਸੰਤ ਭਿੰਡਰਾਂਵਾਲਿਆਂ ਦੇ ਬਰਾਬਰ ਆਪਣੀ ਪੁਜ਼ੀਸ਼ਨ ਮਜ਼ਬੂਤ ਕਰਨ ਲਈ ਇਕ ਲੱਖ ਮਰਜੀਵੜਿਆਂ ਨੂੰ ਭਰਤੀ ਕਰਨ ਦੀ ਇਕ ਨਵੀਂ ਚਾਲ ਚੱਲੀ। ਬਹਾਨਾ ਇਹ ਬਣਾਇਆ ਗਿਆ ਕਿ ਅਕਾਲੀ ਦਲ ਨੂੰ ਇਕ ਐਸੀ ਫੋਰਸ ਦੀ ਲੋੜ ਹੈ ਜਿਹੜੀ 24 ਘੰਟਿਆਂ ਦੇ ਨੋਟਿਸ 'ਤੇ ਐਕਸ਼ਨ ਕਰਨ ਲਈ ਤਿਆਰ ਹੋ ਜਾਵੇ। ਪਰ ਅਸਲ ਨਿਸ਼ਾਨਾ ਇਹ ਸੀ ਕਿ ਇਕ ਤਾਂ ਨਵੀਂ ਫੋਰਸ ਪੂਰੀ ਦੀ ਪੂਰੀ ਸੰਤ ਲੌਂਗੋਵਾਲ ਦੀ ਆਪਣੀ ਫੋਰਸ ਹੋਵੇਗੀ ਅਤੇ ਦੂਜਾ,ਸ੍ਰੀ ਅਕਾਲ ਤਖ਼ਤ ਸਾਹਿਬ ਤੇ ਸਹੁੰ ਚੁਕਾ ਕੇ ਸੰਤ ਜਰਨੈਲ ਸਿੰਘ ਨੂੰ ਸੰਤ ਲੌਂਗੋਵਾਲ ਦੇ ਅਧੀਨ ਕਰ ਲਿਆ ਜਾਵੇਗਾ। ਭਰਤੀ ਦਾ ਕੰਮ ਪੂਰੇ ਜ਼ੋਰਾਂ-ਸ਼ੋਰਾਂ ਨਾਲ ਕੀਤਾ ਗਿਆ। ਕੀਤਾ ਕੀ ਗਿਆ ਉਹੀ ਸਾਰੇ ਅਕਾਲੀ ਵਰਕਰ, ਬਚਿਆਂ ਬੁੱਢਿਆਂ ਅਤੇ ਔਰਤਾਂ ਸਮੇਤ 13 ਅਪ੍ਰੈਲ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਸਹੁੰ ਚੁੱਕਣ ਲਈ ਪਹੁੰਚ ਗਏ। ਤਿੰਨ-ਚਾਰ ਪੜਾਵਾਂ ਵਿਚ ਸਭ ਨੇ ਸਹੁੰ ਚੁੱਕ ਲਈ। ਕੁਲ ਇਕ ਲੱਖ 35 ਹਜ਼ਾਰ ਮਰਜੀਵੜਾ ਸਹੁੰ ਚੁੱਕ ਕੇ ਜਿੰਦਾ ਸ਼ਹੀਦ ਬਣ ਬੈਠਾ। ਸਹੁੰ ਚੁਕਾਉਣ ਦੀ ਰਸਮ ਸੰਤ ਲੌਂਗੋਵਾਲੀਆ ਖੁਦ ਕਰ ਰਿਹਾ ਸੀ। ਵੈਸੇ ਇਹ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਰਯਾਦਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਹਰ ਕਿਸਮ ਦੀ ਕਾਰਵਾਈ ਸਿਰਫ ਇਸਦਾ ਜੱਥੇਦਾਰ ਹੀ ਕਰਦਾ ਹੈ। ਪਰ ਲੌਂਗੋਵਾਲ ਦੇ ਸਾਹਮਣੇ ਜਥੇਦਾਰ ਦੀ ਕੀ ਵੁੱਕਤ ਸੀ? ਜੇ ਇਹੀ ਮਰਯਾਦਾ ਕੋਈ ਹੋਰ ਤੋੜਦਾ ਤਾਂ ਅਕਾਲੀਆਂ ਦੇ ਬੱਚੇ ਬੱਚੇ ਨੇ ਅਕਾਲ ਤਖ਼ਤ ਦੀ ਪਵਿੱਤਰਤਾ ਭੰਗ ਕਰਨ ਦਾ ਰੌਲਾ ਪਾ ਕੇ ਉਸਦੇ ਐਸਾ ਪਿੱਛੇ ਪੈਣਾ ਸੀ ਕਿ ਉਸਨੂੰ ਮੁਆਫ਼ੀ ਮੰਗਵਾ ਕੇ, ਭਾਂਡੇ ਮੰਜਵਾ ਕੇ ਅਤੇ ਝਾੜੂ ਫਿਰਵਾ ਕੇ ਹੀ ਛੱਡਣਾ ਸੀ। ਪਰ ਅਕਾਲੀਆਂ ਨੂੰ ਸਭ ਕੁਝ ਮੁਆਫ਼ ਸੀ।

ਸਹੁੰ ਚੁੱਕਣ ਦੀ ਰਸਮ ਸਮੇਂ ਕਿਹਾ ਜਾਂਦਾ ਸੀ : "ਮੈਂ ਸ਼ਹੀਦਾਂ ਦੀ ਜਥੇਬੰਦੀ ਸ਼ਰੋਮਣੀ ਅਕਾਲੀ ਦਲ ਨੂੰ ਆਪਣੀਆਂ ਸੇਵਾਵਾਂ ਅਰਪਣ ਕਰਦਾ ਹੋਇਆ ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਜਾਣਕੇ ਪ੍ਰਣ ਕਰਦਾ ਹਾਂ ਕਿ ਮੇਰਾ ਸਿਰ ਅਜ ਤੋਂ ਪੰਥ ਨੂੰ ਅਰਪਣ ਹੈ



Digitized by Panjab Digital Library | www.panjabdigilib.org

ਅਤੇ ਮੈਂ ਪ੍ਰਧਾਨ ਸਾਹਿਬ ਸ਼੍ਰੋਮਣੀ ਅਕਾਲੀ ਦਲ ਦੇ ਹੁਕਮ ਅਨੁਸਾਰ ਪੰਥ ਦੀ ਚੜ੍ਹਦੀ ਕਲਾ ਲਈ ਹਰ ਕੁਰਬਾਨੀ ਕਰਾਂਗਾ।"

ਬਾਕੀ ਸਾਰੇ ਅਕਾਲੀ ਲੀਡਰਾਂ ਦੇ ਨਾਲ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਨੇ ਵੀ ਸਹੁੰ ਚੁੱਕੀ ਸੀ।[1] ਮੈਂ ਆਪਣੇ ਹੋਰ ਦੋਸਤਾਂ ਨਾਲ ਮਈ, 1983 ਵਿਚ ਅੰਮ੍ਰਿਤਸਰ ਗਿਆ ਸੀ। ਜਦ ਮੈਂ ਸਿਰਫ ਰਵਾਇਤੀ ਤੌਰ ਤੇ ਸੰਤ ਲੌਂਗੋਵਾਲ ਕੋਲ ਗਿਆ ਤਾਂ ਅੱਗੇ ਉਨ੍ਹਾਂ ਦੇ ਸੇਵਕ ਉੱਚੀ ਉੱਚੀ ਗੱਲਾਂ ਕਰ ਰਹੇ ਸਨ ਕਿ "ਹੁਣ ਤਾਂ ਭਿੰਡਰਾਂਵਾਲਾ ਫਸ ਗਿਆ ਹੈ। ਸਹੁੰ ਚੁੱਕ ਲੈਣ ਪਿੱਛੋਂ ਉਹ ਕਿਵੇਂ ਸੰਤ ਲੌਂਗੋਵਾਲ ਦੇ ਖਿਲਾਫ਼ ਬੋਲੇਗਾ।" ਅਜਿਹੀਆਂ ਗੱਲਾਂ ਕਾਫੀ ਚਿਰ ਹੁੰਦੀਆਂ ਰਹੀਆਂ ਸਨ। ਮੈਂ ਸੰਤ ਲੌਂਗੋਵਾਲ ਨੂੰ ਸਰਸਰੀ ਜਿਹੀ ਫਤਿਹ ਬੁਲਾ ਕੇ ਅਤੇ ਕੁਝ ਖ਼ਸਿਰ-ਪੈਰ ਜਿਹੀਆਂ ਗੱਲਾਂ ਕਰਕੇ ਉੱਠ ਕੇ ਆ ਗਿਆ। ਮੈਂ ਸਿੱਧਾ ਸੰਤ ਭਿੰਡਰਾਂਵਾਲਿਆਂ ਕੋਲ ਗਿਆ ਤੇ ਉਪ੍ਰੋਕਤ ਹੋ ਰਹੀਆਂ ਗੱਲਾਂ ਬਾਰੇ ਦੱਸਿਆ। ਸੰਤਾਂ ਨੇ ਮੈਨੂੰ ਕਿਹਾ ਕਿ ਉਨ੍ਹਾਂ ਨੂੰ ਇਨ੍ਹਾਂ ਸਭ ਗੱਲਾਂ ਦਾ ਪਤਾ ਹੈ। ਉਨ੍ਹਾਂ ਨੇ ਸਗੋਂ ਸਹੁੰ ਚੁਕਾ ਕੇ ਆਪਣੇ ਆਪ ਨੂੰ ਫਸਾ ਲਿਆ ਹੈ। ਉਹ (ਸੰਤ) ਹੁਣ ਇਸੇ ਸਹੁੰ ਕਰਕੇ ਅਖੀਰਲੇ ਦਮ ਤਕ ਲੜਨਗੇ ਅਤੇ ਉਨ੍ਹਾਂ (ਅਕਾਲੀਆਂ) ਨੂੰ ਬਿਨਾ ਲੜੇ ਜਾਣ ਨਹੀਂ ਦੇਣਗੇ।[2]

ਸਿੱਖ ਸਟੂਡੈਂਟਸ ਫੈਡਰੇਸ਼ਨ ਪੂਰੇ ਦੀ ਪੂਰੀ ਸੰਤ ਭਿੰਡਰਾਂਵਾਲਿਆਂ ਨਾਲ ਸੀ। ਇਹ ਅਕਾਲੀ ਦਲ ਨਾਲੋਂ ਬਿਲਕੁਲ ਟੁੱਟ ਚੁੱਕੀ ਸੀ। ਅਕਾਲੀ ਦਲ ਨੇ ਇਸਦਾ ਖੱਪਾ ਪੂਰਾ ਕਰਨ ਲਈ ਅਕਾਲੀ ਯੂਥ ਵਿੰਗ ਨੂੰ ਸਥਾਪਤ ਕੀਤਾ। ਯੂਥ ਵਿੰਗ ਦਾ ਪ੍ਰਧਾਨ ਪ੍ਰੇਮ ਸਿੰਘ

---

1. ਅਕਾਲ ਤਖ਼ਤ ਸਾਹਿਬ ਤੋਂ ਸਹੁੰ ਚੁਕਾਉਣ ਦਾ ਮਨੋਰਥ ਸਿਰਫ ਇਹੀ ਸੀ ਕਿ ਕਿਵੇਂ ਨਾ ਕਿਵੇਂ ਸੰਤ ਭਿੰਡਰਾਂਵਾਲਿਆਂ ਨੂੰ ਪੰਥ ਲਈ ਲੜਨ ਦੇ ਬਹਾਨੇ ਹੇਠ ਸੰਤ ਲੌਂਗੋਵਾਲ ਲੀਡਰ ਦੇ ਅਧੀਨ ਕੀਤਾ ਜਾਵੇ। ਜੇਕਰ ਸੰਤ ਭਿੰਡਰਾਂਵਾਲੇ ਸਹੁੰ ਨਹੀਂ ਚੁੱਕਦੇ ਸਨ ਤਾਂ ਅਕਾਲੀਆਂ ਨੇ ਰੌਲਾ ਪਾਉਣਾ ਸੀ ਕਿ ਉਹ ਦਿਲੋਂ ਲੜਨਾ-ਮਰਨਾ ਨਹੀਂ ਚਾਹੁੰਦੇ। ਇਹ ਪ੍ਰਾਪੇਗੰਡਾ ਕਰ ਕੇ ਸਿੱਖਾਂ ਵਿਚ ਬਦਨਾਮ ਕਰਨਾ ਸੀ। ਜੇਕਰ ਸੰਤ ਜੀ ਸਹੁੰ ਚੁੱਕ ਲੈਂਦੇ ਸਨ ਤਾਂ ਅਕਾਲੀ ਸਾਇਦ ਸਮਝਦੇ ਸਨ ਕਿ ਸਹੁੰ ਚੁੱਕ ਕੇ ਭਿੰਡਰਾਂ-ਵਾਲਾ ਲੌਂਗੋਵਾਲ ਦੇ ਅਧੀਨ ਹੋ ਜਾਵੇਗਾ ਇਸ ਲਈ ਲੌਂਗੋਵਾਲੀਆ ਡਿਕਟੇਟਰੀ ਹੁਕਮ ਦੇ ਕੇ ਕਦੇ ਵੀ ਭਿੰਡਰਾਂਵਾਲੇ ਨੂੰ ਚੁੱਪ ਕਰਾ ਸਕੇਗਾ।
2. ਇਹ ਸਹੁੰ ਚੁੱਕਣ ਦੀ ਰਸਮ ਪਿੱਛੋਂ ਇਸ ਤਰ੍ਹਾਂ ਕਈ ਵਾਰ ਹੋਇਆ ਵੀ ਹੈ। ਅਪ੍ਰੈਲ 1983 ਪਿੱਛੋਂ ਅਨੇਕਾਂ ਫਾਰਮੂਲੇ ਅਕਾਲੀਆਂ ਅਤੇ ਕੇਂਦਰੀ ਸਰਕਾਰ ਦੇ ਦਿਮਾਗਾਂ ਵਿਚ ਘੁੰਮੇ ਪਰ ਹਰ ਇਕ ਫਾਰਮੂਲਾ ਸੰਤ ਭਿੰਡਰਾਂਵਾਲਿਆਂ ਕੋਲ ਜਾ ਕੇ ਖਤਮ ਹੋ ਜਾਂਦਾ ਸੀ। ਜਦ ਇਸ ਤਰ੍ਹਾਂ ਫਾਰਮੂਲੇ ਆਉਣ ਲਗੇ ਤਾਂ ਅਕਾਲੀ ਲੀਡਰਾਂ ਅਤੇ ਕੇਂਦਰੀ ਸਰਕਾਰ ਦੇ ਦੂਤਾਂ ਵਿਚ ਹੋਣ ਵਾਲੀ ਗੱਲਬਾਤ ਵਿਚ ਇਕ ਇਹ ਗੱਲ ਵੀ ਜੁੜ ਗਈ ਸੀ ਕਿ ਇਹ ਫਾਰਮੂਲਾ ਤਾਂ ਸੰਤ ਭਿੰਡਰਾਂਵਾਲਿਆਂ ਨੂੰ ਵੀ ਪਸੰਦ ਆ ਜਾਵੇਗਾ।' ਪਰ ਜਦ ਉਹ ਸਬੰਧਤ ਫਾਰਮੂਲਾ ਲੈ ਕੇ ਸੰਤਾਂ ਕੋਲ ਜਾਂਦੇ ਤਾਂ ਸੰਤ ਭਿੰਡਰਾਂਵਾਲੇ ਪਹਿਲਾਂ ਹੀ ਇਕੋ ਗੱਲ ਕਹਿ ਦਿੰਦੇ ਸਨ ਕਿ ਉਨ੍ਹਾਂ ਕੋਲ ਕਿਸੇ ਫਾਰਮੂਲੇ ਦੀ ਗੱਲ ਨਹੀਂ ਕਰਨੀ। ਜੇ ਗੱਲ ਕਰਨੀ ਹੈ ਜਾਂ ਕੋਈ ਸਕੀਮ ਤੇ ਵਿਚਾਰ ਕਰਨੀ ਹੈ ਤਾਂ ਸਿਰਫ ਆਨੰਦਪੁਰ ਦੇ ਮਤੇ ਬਾਰੇ ਹੀ ਕਰਨੀ ਹੈ।



Digitized by Panjab Digital Library | www.panjabdigilib.org

ਚੰਦੂ ਮਾਜਰਾ ਨੂੰ ਬਣਾਇਆ ਗਿਆ। ਇਹ ਪ੍ਰੇਮ ਸਿੰਘ ਚੰਦੂ ਮਾਜਰਾ ਪਹਿਲਾਂ ਕੱਟੜ ਕਮਿਊਨਿਸਟ ਸੀ ਅਤੇ ਪੀ ਐਸ.ਯੂ ਦੇ ਵਿਚ ਸੀ। ਪੀ.ਐਸ.ਯੂ.ਵਿਚ ਜ਼ਿਆਦਾ ਸਤਿਕਾਰ ਨਾ ਮਿਲਣ ਕਰਕੇ ਇਹ ਪੀ. ਐਸ. ਯੂ. ਨੂੰ ਛੱਡ ਆਇਆ ਸੀ। ਇਸ ਬਾਰੇ ਇਹ ਵੀ ਸੁਣਦੇ ਹਾਂ ਕਿ ਐਮਰਜੈਂਸੀ (1975) ਵੇਲੇ ਚੰਦੂ ਮਾਜਰਾ ਟੌਹੜੇ ਦੇ ਨਾਲ ਹੀ ਜੇਲ੍ਹ ਵਿਚ ਸੀ। ਇਥੇ ਜੇਲ੍ਹ ਵਿਚ ਹੀ ਇਸ ਨੇ ਟੌਹੜੇ ਦਾ ਐਸਾ ਪੱਲਾ ਫੜਿਆ ਕਿ ਅਖੀਰ ਟੌਹੜੇ ਦੀ ਮਦਦ ਨਾਲ ਅਕਾਲੀ ਦਲ ਵਿਚ ਸ਼ਾਮਲ ਹੋ ਕੇ ਅਕਾਲੀ ਦਲ ਯੂਥ ਵਿੰਗ ਦਾ ਪ੍ਰਧਾਨ ਬਣ ਗਿਆ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਇਕਨਾਮਿਕਸ ਦੀ ਐਮ. ਏ. ਕਰਨ ਸਮੇਂ ਇਹ ਪ੍ਰੇਮ ਸਿੰਘ ਸਭ ਤੋਂ ਵੱਧ ਸਿੱਖ ਧਰਮ ਦੀ ਵਿਰੋਧਤਾ ਕਰਦਾ ਹੁੰਦਾ ਸੀ ਅਤੇ ਜਦੋਂ ਕਦੇ ਸਿੱਖ ਸਟੂਡੈਂਟਸ ਫੈਡਰੇਸ਼ਨ ਵਾਲੇ ਕਿਸੇ ਗੁਰਪੁਰਬ ਤੇ ਅਖੰਡ ਪਾਠ ਕਰਦੇ ਸਨ ਤਾਂ ਇਹ ਇਸ ਨੂੰ ਰੁਕਵਾਉਣ ਵਿਚ ਅਤੇ ਖੰਡਤ ਕਰਨ ਵਿਚ ਸਭ ਤੋਂ ਮੋਹਰੀ ਹੁੰਦਾ ਸੀ। ਇਸ ਨੇ ਇਕ ਬਾਰ ਯੂਨੀਵਰਸਿਟੀ ਦੇ ਕਿਸੇ ਫੰਕਸ਼ਨ ਵਿਚ ਇਕ ਕਵਿਤਾ ਪੜ੍ਹੀ ਸੀ ਜਿਸ ਦੀ ਇਕ ਤੁਕ ਇਹ ਸੀ : ਸਿੱਖਾਂ ਦੇ ਮੂੰਹ ਤੇ ਦਾੜ੍ਹੀ ਕਿ ਮਾਛੀਵਾੜੇ ਦਾ ਜੰਗਲ ?

ਯੂਥ ਵਿੰਗ ਦੀ ਸਥਾਪਤੀ ਸਿਰਫ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਬਰਾਬਰ ਇਕ ਫੋਰਸ ਖੜੀ ਕਰਨ ਦੇ ਤੁਲ ਸੀ। ਇਸ ਪਿੱਛੋਂ ਅਕਾਲੀ ਲੀਡਰਾਂ ਨੇ ਫੈਡਰੇਸ਼ਨ ਦੇ ਵੀ ਇਕ ਪੈਰੇਲਲ ਫੈਡਰੇਸ਼ਨ ਖੜੀ ਕਰਨ ਦੀ ਗੱਲ ਸੋਚੀ ਸੀ। ਪਰ ਸੰਤ ਭਿੰਡਰਾਂਵਾਲਿਆਂ ਨੇ ਕਹਿ ਦਿਤਾ ਸੀ ਕਿ ਜੇਕਰ ਅਕਾਲੀ ਦਲ ਨੇ ਫੈਡਰੇਸ਼ਨ ਦੇ ਬਰਾਬਰ ਹੋਰ ਫੈਡਰੇਸ਼ਨ ਖੜੀ ਕੀਤੀ ਤਾਂ ਉਹ ਯੂਥ ਵਿੰਗ ਦੇ ਬਰਾਬਰ ਇਕ ਹੋਰ ਯੂਥ ਵਿੰਗ ਖੜਾ ਕਰ ਲੈਣਗੇ। ਯੂਥ ਵਿੰਗ ਬਾਰੇ ਇਕ ਹੋਰ ਗੱਲ ਕਰ ਲੈਣੀ ਵੀ ਬਹੁਤ ਮਹੱਤਵਪੂਰਨ ਹੈ। ਉਹ ਇਹ ਕਿ ਅਕਾਲੀ ਦਲ ਦੇ ਵਿਚ ਜੇ ਫੁੱਟ ਪਾਉਣ ਲਈ ਕੋਈ ਬੰਦਾ ਜਾਂ ਸਬ-ਗਰੁੱਪ ਜਿੰਮੇਦਾਰ ਹੈ ਤਾਂ ਇਸ ਵਿਚ ਸਭ ਤੋਂ ਵੱਡਾ ਰੋਲ ਯੂਥ ਵਿੰਗ ਦਾ ਅਤੇ ਇਸ ਦੇ ਪ੍ਰਧਾਨ ਪ੍ਰੇਮ ਸਿੰਘ ਦਾ ਹੈ। ਇਨ੍ਹਾਂ ਲੋਕਾਂ ਨੇ ਅਕਾਲੀ ਦਲ ਦੇ ਕੈਂਪ ਵਿਚ ਸ਼ਖਸੀ ਪੂਜਾ ਦੀ ਕੁਰੀਤੀ ਸ਼ੁਰੂ ਕਰ ਦਿਤੀ ਸੀ। ਇਨ੍ਹਾਂ ਨੇ ਸੰਤ ਲੌਂਗੋਵਾਲ ਨੂੰ ਐਸੀ ਫੂਕ ਛਕਾਉਣੀ ਸ਼ੁਰੂ ਕੀਤੀ ਸੀ ਜਿਸਨੇ ਅਕਾਲੀ ਲੀਡਰਾਂ ਵਿਚ ਤਾਂ ਫੁੱਟ ਪਾਉਣੀ ਹੀ ਪਾਉਣੀ ਸੀ ਸਗੋਂ ਸੰਤ ਭਿੰਡਰਾਂਵਾਲਿਆਂ ਅਤੇ ਸੰਤ ਲੌਂਗੋਵਾਲ ਦੇ ਵਿਚਕਾਰਲਾ ਪਾੜਾ ਵੀ ਹੋਰ ਚੌੜਾ ਕਰ ਦਿਤਾ ਸੀ। ਇਨ੍ਹਾਂ ਇਸ ਕੰਮ ਲਈ ਭਾਂਤ ਭਾਂਤ ਦੇ ਨਾਅਰੇ ਸਿਲੈਕਟ ਕੀਤੇ। ਇਹ ਨਾਅਰੇ ਸਨ : "ਸੁਦਾਰੇ ਆਜ਼ਮ, ਲੌਂਗੋਵਾਲ-ਸਾਰੀ ਕੌਮ ਤੇਰੇ ਨਾਲ, "ਲੌਂਗੋਵਾਲ ਜੋ ਕਹੇਗਾ-ਪੰਥ ਉਹੀ ਕੁਝ ਕਰੇਗਾ।" ਇਨ੍ਹਾਂ ਦੇ ਸਰਕਲ ਵਿਚ ਮੈਂ ਇਕ ਹੋਰ ਨਾਅਰਾ ਵੀ ਸੁਣਿਆ ਸੀ ਪਰ ਉਹ ਜ਼ਿਆਦਾ ਪ੍ਰਚਲਤ ਨਹੀਂ ਹੋ ਸਕਿਆ ਜਾਂ ਇਹ ਕਰ ਨਹੀ ਸਕੇ। ਇਹ ਸੀ ; 'ਇਕੋ ਸੰਤ ਲੌਂਗੋਵਾਲ,-ਬਾਕੀ ਸਾਰੇ ਪਾਉਣ ਧਮਾਲ।" ਇਹ ਕਾਮਰੇਡਾਂ ਦੀ ਇਖ਼ਲਾਕੀ ਸੋਚਣੀ ਹੀ ਬਣ ਗਈ ਹੈ ਕਿ ਜਿਹੜਾ ਵੀ ਲੀਡਰ ਪਾਰਟੀ ਵਿਚ ਸੁਪਰੀਮ ਹੋਵੇ ਬਸ ਉਸਦਾ ਘੁੱਟ ਕੇ ਪੱਲਾ ਫੜ ਲਓ ਤੇ ਸਿਰਫ ਉਦੋਂ ਹੀ ਛੱਡੋ ਜਦੋਂ ਜਾਂ ਤਾਂ



Digitized by Panjab Digital Library | www.panjabdigilib.org

ਉਹ ਮਰ ਜਾਏ ਤੇ ਜਾਂ ਫਿਰ ਉਸਦੇ ਮੁਕਾਬਲੇ ਤੇ ਕੋਈ ਹੋਰ ਸੁਪਰੀਮ ਲੀਡਰ ਬਣ ਕੇ ਅੱਗੇ ਆ ਜਾਵੇ। ਪਹਿਲਾਂ ਇਨ੍ਹਾਂ ਨੇ ਆਉਂਦਿਆਂ ਆਉਂਦਿਆਂ ਟੌਹੜੇ ਦਾ ਪਰਨਾ ਬੜਾ ਘੁੱਟ ਕੇ ਫੜਿਆ ਸੀ। ਉਸ ਸਮੇਂ ਇਹੀ ਸਮਝਿਆ ਜਾਂਦਾ ਸੀ ਕਿ ਯੂਥ ਵਿੰਗੀਆਂ[1] ਨੂੰ ਟੌਹੜੇ ਨੇ ਹੀ ਆਪਣੀ ਫੋਰਸ ਬਣਾ ਕੇ ਲਿਆਂਦਾ ਹੈ। ਜਦ ਪਿੱਛੋਂ ਤਲਵੰਡੀ ਅਤੇ ਟੌਹੜੇ ਦੀ ਬਾਦਲ ਨਾਲ ਖੜਕ ਗਈ ਤਾਂ ਕੁਝ ਚਿਰ ਤਾਂ ਇਹ ਚੁੱਪ ਰਹੇ ਪਰ ਜਦੋਂ ਬਾਦਲ ਨੰਬਰ ਬਣਾਉਂਦਾ ਹੋਇਆ ਇਨ੍ਹਾਂ ਨਾਲੋਂ ਅੱਗੇ ਨਿਕਲ ਗਿਆ ਤਾਂ ਇਨ੍ਹਾਂ ਨੇ ਝੱਟ ਹੀ 'ਸ਼ੇਰੇ ਪੰਜਾਬ ਪ੍ਰਕਾਸ਼ ਸਿੰਘ ਬਾਦਲ—ਜ਼ਿੰਦਾਬਾਦ' ਦੇ ਨਾਅਰੇ ਲਾਉਣੇ ਸ਼ੁਰੂ ਕਰ ਦਿਤੇ। ਫਿਰ ਕੁਝ ਸਮੇਂ ਪਿੱਛੋਂ ਸੰਤ ਲੌਂਗੋਵਾਲ ਦੀ ਚੜ੍ਹਾਈ ਹੋ ਗਈ। ਇਸ ਤਰ੍ਹਾਂ ਉਹ, ਇਨ੍ਹਾਂ ਦਾ "ਸਰਦਾਰੇ-ਆਜ਼ਮ" ਬਣ ਗਿਅ ਅਤੇ ਇਨ੍ਹਾਂ ਨੇ ਸਾਰੀ ਕੌਮ ਨੂੰ ਉਸਦੇ ਚੋਲੇ ਵਿਚ ਹੀ ਬੰਦ ਕਰ ਦਿਤਾ।

ਅਕਾਲੀਆਂ ਲਈ ਸਭ ਤੋਂ ਵੱਡੀ ਸਿਰਦਰਦੀ ਸੰਤ ਭਿੰਡਰਾਂਵਾਲੇ ਸਨ ਕਿਉਂਕਿ ਉਹ ਅਕਾਲੀਆਂ ਦੀ ਕੋਈ ਵੀ ਚਾਲ ਸਫਲ ਨਹੀਂ ਸਨ ਹੋਣ ਦਿੰਦੇ। ਇਸ ਲਈ ਸੰਤ ਭਿੰਡਰਾਂਵਾਲੇ ਦੀ ਤਾਕਤ ਖਤਮ ਕਰਨ ਲਈ ਜੋ ਜੋ ਵੀ ਨਾਟਕ ਇਨ੍ਹਾਂ ਨੇ ਖੇਡੇ ਉਹ ਸਭ ਅਸਫਲ ਰਹੇ। ਨਾ ਹੀ ਅਕਾਲ ਤਖ਼ਤ 'ਤੇ ਇਕ ਲੱਖ 35 ਹਜ਼ਾਰ ਅਖਾਉਤੀ ਮਰਜੀਵੜਿਆਂ ਦੀ ਚੁੱਕੀ ਸਹੁੰ ਸੰਤ ਭਿੰਡਰਾਂਵਾਲਿਆਂ ਦੀ ਤਾਕਤ ਨੂੰ ਕੋਈ ਠੇਸ ਪਹੁੰਚਾ ਸਕੀ ਅਤੇ ਨਾ ਹੀ ਯੂਥ-ਵਿੰਗੀਆਂ ਦੀ ਪਰਸਨੈਲਿਟੀ ਕਲਟ ਕੁਝ ਕਰ ਸਕੀ। ਇਨ੍ਹਾਂ ਦੋ ਚਾਲਾਂ ਤੋਂ ਬਿਨਾ ਅਕਾਲੀਆਂ ਨੇ ਸੰਤ ਭਿੰਡਰਾਂਵਾਲਿਆਂ ਦਾ ਇਮੇਜ (ਸ਼ਖਸੀਅਤ) ਬਿਗਾੜਨ ਲਈ ਹੋਰ ਵੀ ਕਈ ਕਦਮ ਚੁੱਕੇ ਸਨ।

ਅਕਾਲੀਆਂ ਸਾਹਮਣੇ, ਸੰਤ ਭਿੰਡਰਾਂਵਾਲਿਆਂ ਦੀ ਸਿੱਖਾਂ ਵਿਚ ਹੋ ਰਹੀ ਚੜ੍ਹਾਈ ਨੂੰ ਰੋਕਣ ਦੀ ਇਕ ਸਭ ਤੋਂ ਵੱਡੀ ਮੁਸ਼ਕਲ ਇਹ ਸੀ ਕਿ ਉਹ (ਸੰਤ ਜੀ) ਜਿਹੜੀ ਗੱਲ ਕਰਦੇ ਸਨ ਬਿਨਾ ਕਿਸੇ ਲਗ-ਲਪੇਟ ਦੇ ਕਰਦੇ ਸਨ। ਇਸ ਤੋਂ ਇਲਾਵਾ ਉਹ ਸ਼ਰੇਆਮ ਸਿੱਖਾਂ ਨੂੰ ਸਰਕਾਰ ਦੇ ਜ਼ੁਲਮਾਂ ਦੇ ਖਿਲਾਫ਼ ਹਥਿਆਰਬੰਦ ਹੋਣ ਲਈ ਕਹਿੰਦੇ ਸਨ, ਜਦੋਂ ਕਿ ਇਹ ਗੱਲਾਂ ਅਕਾਲੀ ਸੁਪਨੇ ਵਿਚ ਵੀ ਨਹੀਂ ਕਰ ਸਕਦੇ ਸੀ। ਉਨ੍ਹਾਂ ਦੇ ਸਾਹਮਣੇ, ਭਾਸ਼ਨ ਕਰਨ ਲਗਿਆਂ ਵੋਟਾਂ ਦੀ ਗਿਣਤੀ, ਕੇਂਦਰੀ ਸਰਕਾਰ ਦੀ ਅਤੇ ਹਿੰਦੂਆਂ ਦੀ ਨਰਾਜ਼ਗੀ ਰਹਿੰਦੀ ਸੀ ਇਸ ਲਈ ਅਕਾਲੀ ਭਾਸ਼ਣ ਵੀ ਖੁੱਲ੍ਹ ਕੇ ਨਹੀਂ ਕਰਦੇ ਸਨ। ਜੇ ਕਿਤੇ ਨੌਜੁਆਨਾਂ ਦੇ ਮਜਬੂਰ ਕੀਤੇ ਹੋਏ ਅਕਾਲੀ ਨੇਤਾ ਕੋਈ ਗਰਮ ਭਾਸ਼ਨ ਕਰ ਵੀ ਜਾਂਦੇ ਸਨ ਤਾਂ ਅਗਲੇ ਕਈ ਦਿਨਾਂ ਤਕ ਅਖ਼ਬਾਰਾਂ ਵਿਚ ਇਨ੍ਹਾਂ ਗਰਮ ਭਾਸ਼ਣਾਂ ਦੇ ਖੰਡਨ ਆਉਂਦੇ ਰਹਿੰਦੇ

1. ਯੂਥ ਵਿੰਗੀਆਂ ਬਾਰੇ ਮੈਂ ਕਈ ਗੱਲਾਂ ਇਨ੍ਹਾਂ ਵਿਚ ਖੜ੍ਹ ਕੇ ਖੁਦ ਸੁਣੀਆਂ ਨੇ ਅਤੇ ਇਨ੍ਹਾਂ ਨੇ ਮੇਰੇ ਕੋਲ ਕੀਤੀਆਂ ਵੀ ਸਨ। ਇਹ ਸਾਰੀਆਂ ਗਲਾਂ ਕਿਸੇ ਹੋਰ ਥਾਂ 'ਤੇ ਲਿਖਾਂਗਾ।



Digitized by Panjab Digital Library | www.panjabdigilib.org

ਸਨ ।[1] ਇਸ ਤਰ੍ਹਾਂ ਅਕਾਲੀ ਲੀਡਰਾਂ ਦਾ ਸਿੱਖਾਂ ਵਿਚ ਇਮੇਜ ਡਿਗਦਾ ਰਹਿੰਦਾ ਸੀ ਅਤੇ ਸੰਤ ਭਿੰਡਰਾਂਵਾਲੇ ਉਭਰ ਰਹੇ ਸਨ । ਇਸ ਸਮੱਸਿਆ ਦਾ ਮੁਕਾਬਲਾ ਅਕਾਲੀਆਂ ਨੇ ਇਉਂ ਕਰਨ ਦੀ ਸਕੀਮ ਬਣਾਈ।

ਪਹਿਲਾਂ ਪਹਿਲਾਂ, ਅਖੰਡ ਕੀਰਤਨੀ ਜੱਥੇ ਦੇ ਮਹਾਨ ਸ਼ਹੀਦ, ਭਾਈ ਸਾਹਿਬ ਭਾਈ ਫੌਜਾ ਸਿੰਘ ਜੀ ਦੀ (ਧਰਮ) ਪਤਨੀ ਬੀਬੀ ਅਮਰਜੀਤ ਕੌਰ ਨੂੰ ਉਭਾਰਨ ਦੀ ਕੋਸ਼ਿਸ਼ ਕੀਤੀ ਗਈ । ਮੈਂ 'ਧਰਮ' ਸ਼ਬਦ ਨੂੰ ਬਰੈਕਟ ਵਿਚ ਇਸ ਕਰਕੇ ਲਿਖਿਆ ਹੈ ਕਿਉਂਕਿ ਬੀਬੀ ਅਮਰਜੀਤ ਕੌਰ ਨੂੰ ਭਾਈ ਸਾਹਿਬ ਭਾਈ ਫੌਜਾ ਸਿੰਘ ਨੇ ਕਈ ਸਾਲਾਂ ਤੋਂ ਬੁਲਾਉਣਾ ਛੱਡਿਆ ਹੋਇਆ ਸੀ । ਪਰ ਜਿਸ ਸਮੇਂ ਭਾਈ ਸਾਹਿਬ ਭਾਈ ਫੌਜਾ ਸਿੰਘ ਜੀ ਨ-ਨਿਰੰਕਾਰੀਆਂ ਦੇ ਝੂਠੇ ਕੁਫਰ ਦੇ ਖਿਲਾਫ਼ ਲੜਦੇ ਹੋਏ ਸ਼ਹੀਦ ਹੋ ਗਏ ਤਾਂ ਇਹ ਬੀਬੀ ਅਮਰਜੀਤ ਕੌਰ ਇਕ ਦਮ ਸਾਹਮਣੇ ਆ ਗਈ । ਕਿਉਂਕਿ ਭਾਈ ਸਾਹਿਬ ਨੇ ਇਕ ਸੂਰਬੀਰ ਯੋਧੇ ਵਾਂਗ ਸ਼ਹੀਦੀ ਪਾਈ ਸੀ ਇਸ ਲਈ ਉਨ੍ਹਾਂ ਦੀ ਸ਼ਹਾਦਤ ਦੇ ਸੋਹਲੇ ਹਰ ਪਾਸੇ ਗਾਏ ਜਾ ਰਹੇ ਸਨ । ਬੀਬੀ ਅਮਰਜੀਤ ਕੌਰ ਨੇ ਸਾਹਮਣੇ ਆ ਕੇ ਭਾਈ ਸਾਹਿਬ ਦੀ ਧਰਮ-ਪਤਨੀ ਅਖਵਾ ਕੇ, ਜੱਥੇ ਦੀ ਵਾਗਡੋਰ ਸੰਭਾਲਣ ਦੀ ਕੋਸ਼ਿਸ਼ ਕੀਤੀ । ਸੰਤ ਲੌਂਗੋਵਾਲੀਆ ਔਰਤਾਂ ਨੂੰ ਆਪਣੇ ਨਾਲ ਜੋੜਨ ਵਿਚ ਬਹੁਤ ਮਾਹਰ ਸੀ । ਇਸ ਲਈ ਉਸ ਨੇ ਬੀਬੀ ਅਮਰਜੀਤ ਕੌਰ ਨੂੰ ਵੀ ਆਪਣੇ ਨਾਲ ਜੋੜ ਲਿਆ ਅਤੇ ਅਕਾਲੀ ਦਲ ਦੀ ਪੂਰੀ ਦੀ ਪੂਰੀ ਸ਼ਕਤੀ ਬੀਬੀ ਅਮਰਜੀਤ ਕੌਰ ਦੀ ਸਖਸ਼ੀਅਤ ਨੂੰ ਉਭਾਰਨ ਵਿਚ ਲਗਾ ਦਿਤੀ । ਅਕਾਲੀ ਵਰਕਰਾਂ ਰਾਹੀਂ, ਯੂਥ ਵਿੰਗੀਆਂ ਰਾਹੀਂ,ਸ਼ਰੋਮਣੀ ਕਮੇਟੀ ਦੇ ਸਾਧਨਾਂ ਰਾਹੀਂ ਇਹ ਪਾਪੇਗੰਡਾ ਕੀਤਾ ਗਿਆ ਕਿ ਨਕਲੀ-ਨਿਰੰਕਾਰੀਆਂ ਦੇ ਖਿਲਾਫ਼ ਲੜਾਈ ਕਰਨ ਵਾਲੀ ਅਤੇ ਨਕਲੀ-ਨਿਰੰਕਾਰੀਆਂ ਨੂੰ ਗੋਲੀਆਂ ਨਾਲ ਮਰਵਾਉਣ ਵਾਲੀ ਤਾਂ ਅਸਲ ਵਿਚ ਬੀਬੀ ਅਮਰਜੀਤ ਕੌਰ ਹੈ ਸੰਤ ਭਿੰਡਰਾਂਵਾਲਾ ਨਹੀਂ । ਲੋਕਾਂ ਵਿਚ ਸੰਤ ਭਿੰਡਰਾਂਵਾਲਿਆਂ ਦਾ ਨਾਂ ਜੁੜਿਆ ਹੋਇਆ ਸੀ ਅਤੇ ਉਹ ਗੱਜ-ਵੱਜ ਕੇ ਸਟੇਜਾਂ ਉਪਰ ਬੋਲ ਵੀ ਰਹੇ ਸਨ ਪਰ ਇਹ ਬੀਬੀ ਨਾ ਕਦੇ ਸਟੇਜ ਤੋਂ ਹੀ ਨ-ਨਿਰੰਕਾਰੀਆਂ ਦੇ ਕਤਲਾਂ ਦੇ ਹੱਕ ਵਿਚ ਬੋਲੀ ਸੀ ਅਤੇ ਨਾ ਹੀ ਇਸਨੇ ਕਿਸੇ ਨਾਨਿਰੰਕਾਰੀ-ਪੱਖੀ ਅਕਾਲੀ ਲੀਡਰ ਦੇ ਖਿਲਾਫ਼ ਹੀ ਬੋਲਿਆ ਸੀ ।

ਬੀਬੀ ਅਮਰਜੀਤ ਕੌਰ ਦੇ ਕਈ ਬਿਆਨ ਅਖਬਾਰਾਂ ਵਿਚ ਆਏ ਅਤੇ ਕਈ ਇੰਟਰਵੀਊਜ਼ ਛਪੀਆਂ ਜਿਨ੍ਹਾਂ ਵਿਚ ਬੀਬੀ ਅਮਰਜੀਤ ਕੌਰ ਨੇ ਇਹੀ ਕਿਹਾ ਸੀ ਕਿ ਆਖਰ ਨੂੰ

1. ਸੰਤ ਲੌਂਗੋਵਾਲੀਏ ਦਾ ਮੋਰਚੇ ਦੌਰਾਨ ਅਖ਼ਬਾਰਾਂ ਵਿਚ ਆਇਆ ਇਕ ਵੀ ਐਸਾ ਬਿਆਨ ਨਹੀਂ ਜਿਹੜਾ ਮੋਰਚੇ ਦੀ ਨੀਤੀ ਬਾਰੇ ਦਿਤਾ ਗਿਆ ਹੋਵੇ ਅਤੇ ਉਸਦਾ ਖੰਡਨ ਨਾ ਕੀਤਾ ਗਿਆ ਹੋਵੇ । ਕਈ ਵਾਰ ਤਾਂ ਖੰਡਨ ਕੀਤੇ ਹੋਏ ਬਿਆਨ ਦਾ ਵੀ ਤੀਜੀ ਵਾਰ ਖੰਡਨ ਕੀਤਾ ਜਾਂਦਾ ਸੀ । ਇਸ ਤਰ੍ਹਾਂ ਖੰਡਨ ਕਰਨ ਨਾਲ ਪਤਾ ਹੀ ਨਹੀਂ ਸੀ ਲਗਦਾ ਕਿ ਬਿਆਨ ਵਿਚ ਗੱਲ ਕਿਹੜੀ ਕਹੀ ਗਈ ਹੈ । ਮੈਂ ਸੰਤ ਲੌਂਗੋਵਾਲੀਏ ਦੇ ਸਾਰੇ ਬਿਆਨ ਕਟਿੰਗ ਕਰ ਕੇ ਰੱਖੇ ਹੋਏ ਹਨ । ਇਨ੍ਹਾਂ ਨੂੰ ਲਿਖਣ ਲਈ ਇਕ ਪੂਰੀ ਪੁਸਤਕ ਛਪਵਾਈ ਜਾ ਸਕਦੀ ਹੈ ।



Digitized by Panjab Digital Library | www.panjabdigilib.org

ਛੇਤੀ ਹੀ ਸਭ ਨੂੰ ਪਤਾ ਲਗ ਜਾਵੇਗਾ ਕਿ ਅਸਲੀਅਤ ਕੀ ਹੈ ।[1] ਇਸਦੇ ਕਹਿਣ ਅਨੁਸਾਰ ਸੰਤ ਭਿੰਡਰਾਂਵਾਲਾ ਉਹ ਕੁਝ ਨਹੀਂ ਸੀ ਜੋ ਕੁਝ ਉਹ ਬਾਹਰੋਂ ਦਿਸਦਾ ਸੀ ਜਾਂ ਜੋ ਕੁਝ ਉਹ ਬੋਲਦਾ ਸੀ । ਅਸਲ ਵਿਚ ਇਸ ਬੀਬੀ ਨੂੰ ਦੁੱਖ ਇਸ ਗੱਲ ਦਾ ਸੀ ਕਿ ਸ਼ਹੀਦ ਇਸ ਦਾ ਪਤੀ ਹੋਇਆ, ਸ਼ਹੀਦ ਹੋਣ ਵਾਲਿਆਂ ਵਿਚ ਬਹੁ-ਗਿਣਤੀ ਵੀ ਇਸਦੇ ਪਤੀ ਦੇ ਸਾਥੀ ਸਿੰਘਾਂ ਦੀ ਸੀ ਪਰ ਲੀਡਰਸ਼ਿਪ ਅਤੇ ਸ਼ਹੀਦੀ ਦਾ ਮਾਣ ਮਿਲ ਗਿਆ ਸੰਤ ਭਿੰਡਰਾਂਵਾ-ਲਿਆਂ ਨੂੰ ਅਤੇ ਇਹ ਉਸੇ ਤਰ੍ਹਾਂ ਹੀ ਰਹਿ ਗਈ ਸੀ ਜਿਸ ਤਰ੍ਹਾਂ ਭਾਈ ਫੌਜਾ ਸਿੰਘ ਜੀ ਦੇ ਜਿਉਂਦਿਆਂ ਰਹਿ ਰਹੀ ਸੀ ।

ਬੀਬੀ ਅਮਰਜੀਤ ਕੌਰ ਵਿਚ ਐਸੀ ਕੋਈ ਯੋਗਤਾ ਨਹੀਂ ਸੀ (ਸਿਰਫ ਇਕ ਔਰਤ ਹੋਣ ਤੋਂ ਇਲਾਵਾ) ਜਿਸ ਨਾਲ ਇਹ ਸਿੱਖਾਂ ਵਿਚ ਉਭਰ ਸਕਦੀ । ਕਿਸੇ ਦੀ ਚੁੱਕੀ ਚੁਕਾਈ ਕੋਈ ਲੀਡਰਸ਼ਿਪ ਇਉਂ ਕਿਸ ਤਰ੍ਹਾਂ ਉਭਰ ਸਕਦੀ ਹੈ ? ਅਕਾਲੀ ਦਲ ਨੇ ਬਹੁਤ ਕੋਸ਼ਿਸ਼ ਕੀਤੀ ਅਤੇ ਬੀਬੀ ਅਮਰਜੀਤ ਕੌਰ ਨੇ ਵੀ ਬਹੁਤ ਕੋਸ਼ਿਸ਼ ਕੀਤੀ ਸੀ ਪਰ "ਹੰਸਾਂ ਨਾਲ ਟਟੀਹਰੀ ਕਿਉਂ ਪਹੁੰਚੇ ਦਉੜੀ" ਦੇ ਵਾਕ ਅਨੁਸਾਰ ਇਹ ਸੰਤ ਭਿੰਡਰਾਂਵਾਲਿਆਂ ਦਾ ਮੁਕਾਬਲਾ ਨਹੀਂ ਕਰ ਸਕੀ । ਇਸ ਵਿਚ ਕਈ ਕਾਰਨ ਜ਼ਿੰਮੇਦਾਰ ਸਨ । ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਅਮਰਜੀਤ ਕੌਰ ਅਤੇ ਸੰਤ ਲੌਂਗੋਵਾਲ ਦੇ ਆਪਸ ਵਿਚਲੇ ਗੂੜ੍ਹੇ ਸਬੰਧਾਂ ਬਾਰੇ ਵੀ ਕਈ ਕਿਸਮ ਦੀਆਂ ਅਫ਼ਵਾਹਾਂ ਉਡਦੀਆਂ ਰਹਿੰਦੀਆਂ ਸਨ । ਇਨ੍ਹਾਂ ਅਫ਼ਵਾਹਾਂ ਨੇ ਵੀ ਇਸ ਦੇ ਉਭਰਨ ਵਿਚ ਕਾਫੀ ਮੁਸ਼ਕਲਾਂ ਪੈਦਾ ਕੀਤੀਆਂ । ਦੂਜਾ ਮੁੱਖ ਕਾਰਨ ਸੀ ਇਸ ਦੀ ਪ੍ਰਭਾਵ-ਸ਼ਾਲੀ ਸ਼ਖਸੀਅਤ ਨਾ ਹੋਣਾ । ਤੀਜਾ ਸਭ ਤੋਂ ਮੁੱਖ ਕਾਰਨ ਇਹ ਸੀ ਕਿ ਲੋਕਾਂ ਨੂੰ ਪਤਾ ਸੀ ਕਿ ਭਾਈ ਫੌਜਾ ਸਿੰਘ ਜੀ ਨੇ ਇਸ ਨੂੰ ਕਾਫੀ ਅਰਸੇ ਤੋਂ ਬੁਲਾਉਣਾ ਛੱਡਿਆ ਹੋਇਆ ਸੀ । ਖੈਰ ! ਭਾਵੇਂ ਇਹ ਨਵੀਂ ਪੈਰੇਲਲ-ਅੱਤਵਾਦੀ ਲੀਡਰਸ਼ਿਪ ਦੇਣ ਵਿਚ ਅਸਫਲ ਰਹੀ ਸੀ ਪਰ ਇਸ ਨੇ ਆਪਣੀਆਂ ਕੋਸ਼ਿਸ਼ਾਂ ਅਖੀਰਲੇ ਦਮ ਤਕ ਨਹੀਂ ਸਨ ਛੱਡੀਆਂ । ਅਪ੍ਰੇਸ਼ਨ ਬਲਿਊ ਸਟਾਰ ਸਮੇਂ ਦੀ ਇਸ ਦੀ ਕਹਾਣੀ ਵੱਖਰੀ ਹੈ ਉਹ ਅੱਗੇ ਜਾ ਕੇ ਯੋਗ ਥਾਂ ਤੇ ਲਿਖਾਂਗਾ ।

ਬੀਬੀ ਅਮਰਜੀਤ ਕੌਰ ਨੂੰ ਉਭਾਰਨ ਦੇ ਨਾਲ ਨਾਲ ਅਕਾਲੀ ਦਲ ਨੇ ਬੱਬਰ ਖਾਲਸਾ ਜਥੇਬੰਦੀ ਨੂੰ ਤੋੜਨ ਦੀਆਂ ਵੀ ਕੋਸ਼ਿਸ਼ਾਂ ਕੀਤੀਆਂ । ਬੱਬਰ ਖਾਲਸਾ ਐਸੇ ਸੂਰਬੀਰ ਅਤੇ ਨਿਧੜਕ ਸਿੰਘਾਂ ਦੀ ਜਥੇਬੰਦੀ ਸੀ ਜਿਹੜੇ ਹਰ ਸਮੇਂ ਆਪਣਾ ਕੱਫਨ ਆਪਣੇ ਸਿਰਾਂ 'ਤੇ ਬੰਨ ਕੇ ਰੱਖਦੇ ਸਨ । ਇਸ ਜਥੇਬੰਦੀ ਨੂੰ ਜਥੇਦਾਰ ਤਲਵਿੰਦਰ ਸਿੰਘ ਨੇ ਬਣਾਇਆ ਸੀ । ਇਹ ਪੂਰਨ ਅੰਮ੍ਰਿਤਧਾਰੀ, ਸਿੱਖ ਰਹਿਤ ਦੇ ਧਾਰਨੀ ਅਤੇ ਪੂਰੇ ਖਾਲਸਈ ਜਾਹੋ-ਜਲਾਲ

---

1. ਇਸ ਅਸਲੀਅਤ ਦਾ ਪਤਾ ਤਾਂ ਹੁਣ ਲਗ ਚੁੱਕਿਆ ਹੈ । ਅਪ੍ਰੇਸ਼ਨ ਬਲਿਊ ਸਟਾਰ ਸਮੇਂ ਸੰਤ ਭਿੰਡਰਾਂਵਾਲੇ ਤਾਂ ਆਪਣੇ ਮੁੱਠੀ ਭਰ ਸਿੰਘਾਂ ਨਾਲ ਹਜ਼ਾਰਾਂ ਫੌਜਾਂ ਦਾ ਮੁਕਾਬਲਾ ਕਰਦੇ ਹੋਏ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਰੱਖਿਆ ਕਰਦੇ ਹੋਏ ਅੰਤਲੇ ਦਮ ਤਕ ਲੜਦੇ ਰਹੇ ਪਰ ਇਹ ਬੀਬੀ ਸੰਤ ਲੌਂਗੋਵਾਲੀਏ ਦਾ ਪੱਲਾ ਫੜ ਕੇ, ਫੌਜ ਸਾਹਮਣੇ ਆਤਮ-ਸਮਰਪਣ ਕਰ ਗਈ ਸੀ ।



Digitized by Panjab Digital Library | www.panjabdigilib.org

ਵਾਲੇ ਸੂਰਬੀਰ ਸਿੰਘ ਸਨ । ਇਨ੍ਹਾਂ ਦਾ ਮੁੱਖ ਨਿਸ਼ਾਨਾ, ਸਿੱਖ-ਦੁਸ਼ਮਣਾਂ ਨੂੰ ਸੋਧਣ ਦਾ ਸੀ । ਜਥੇਦਾਰ ਤਲਵਿੰਦਰ ਸਿੰਘ ਅਤੇ ਉਨ੍ਹਾਂ ਦੇ ਬੱਬਰ ਖਾਲਸੇ ਦਾ ਸਬੰਧ ਪਹਿਲਾਂ ਭਾਈ ਫੌਜਾ ਸਿੰਘ ਜੀ ਨਾਲ ਅਤੇ ਉਨ੍ਹਾਂ ਦੇ ਅਖੰਡ ਕੀਰਤਨੀ ਜੱਥੇ ਨਾਲ ਸੀ । ਪਰ ਭਾਈ ਫੌਜਾ ਸਿੰਘ ਦੀ ਸ਼ਹਾਦਤ ਪਿੱਛੋਂ ਅਤੇ ਜਥੇਦਾਰ ਤਲਵਿੰਦਰ ਸਿੰਘ ਦੇ ਭਾਰਤ ਵਿਚੋਂ ਚਲੇ ਜਾਣ ਪਿੱਛੋਂ ਬੱਬਰ-ਖ਼ਾਲਸਾ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਨਾਲ ਜੁੜ ਗਿਆ ਸੀ ।

ਅਕਾਲੀ ਦਲ ਨੇ ਬੱਬਰ ਖ਼ਾਲਸਾ ਦੇ ਨੌਜੁਆਨਾਂ ਨੂੰ ਸੰਤ ਭਿੰਡਰਾਂਵਾਲਿਆਂ ਨਾਲੋਂ ਤੋੜਨ ਦੀ ਕੋਸ਼ਿਸ਼ ਕੀਤੀ । ਬੱਬਰ ਖਾਲਸਾ ਦੇ ਭਾਈ ਸੁਖਦੇਵ ਸਿਘ ਅਤੇ ਭਾਈ ਅਨੋਖ ਸਿੰਘ ਦੇ ਸੰਤ ਭਿੰਡਰਾਂਵਾਲਿਆਂ ਨਾਲ ਕੁਝ ਮਤਭੇਦ ਸਨ । ਮਤਭੇਦ ਇਹੀ ਸਨ ਕਿ ਸੰਤ ਭਿੰਡਰਾਂਵਾਲੇ ਇਨ੍ਹਾਂ ਨੂੰ ਪਬਲਿਕ ਦੇ ਸਾਹਮਣੇ ਆਉਣ ਤੋਂ ਰੋਕਦੇ ਸਨ ਪਰ ਇਹ ਇਸ ਹੁਕਮ ਦੀ ਉਲੰਘਣਾ ਕਰਦੇ ਸਨ । ਅਕਾਲੀ ਦਲ ਨੇ ਇਨ੍ਹਾਂ ਨੂੰ ਤੋੜ ਲਿਆ ਅਤੇ ਇਹ ਛ ਕੁ ਦੀ ਗਿਣਤੀ ਵਿਚ ਟੁੱਟ ਕੇ ਅਕਾਲੀ ਡਿਕਟੇਟਰ ਸੰਤ ਲੌਂਗੋਵਾਲ ਨਾਲ ਆ ਮਿਲੇ । ਪਿੱਛੋਂ ਦੀਆਂ ਆਪਸੀ ਫੁੱਟ ਦੀਆਂ ਘਟਨਾਵਾਂ ਵਿਚ ਇਨ੍ਹਾਂ ਦਾ ਬਹੁਤ ਵੱਡਾ ਰੋਲ ਹੈ । ਇਹ ਸੰਤ ਲੌਂਗੋਵਾਲੀਏ ਦੀ ਅਸਲੀ ਭਾਵਨਾ ਨੂੰ ਸਮਝ ਹੀ ਨਹੀਂ ਸਕੇ । ਕੋਈ ਸ਼ੱਕ ਨਹੀਂ ਕਿ ਇਹ ਨਿਡਰ ਸਨ, ਮੌਤ ਤੋਂ ਡਰਦੇ ਨਹੀਂ ਸਨ, ਮੌਤ ਦੇ ਮੂੰਹ ਵਿਚ ਜਾਕੇ ਵੀ ਆਪਣਾ ਮਿਥਿਆ ਕੰਮ ਕਰ ਆਉਂਦੇ ਸਨ ਪਰ ਇਨ੍ਹਾਂ ਦਾ ਇਹ ਗੁਣਾਂ ਭਰਿਆ ਪੱਖ, ਹੁਣ ਆਪਸੀ ਧੜੇਬੰਦੀ ਦੀ ਲੜਾਈ ਵਿਚ ਹੀ ਉਲਝ ਗਿਆ ਸੀ ਅਤੇ ਪੰਥ ਦਾ ਇਨ੍ਹਾਂ ਨੇ ਕੁਝ ਨਹੀਂ ਸੰਵਾਰਿਆ ਸੀ ।

ਇਨ੍ਹਾਂ ਟੁੱਟੇ ਹੋਏ ਬੱਬਰਾਂ ਨੇ ਸੰਤ ਲੌਂਗੋਵਾਲੀਏ ਦੀ ਚੁੱਕ ਤੇ ਸੰਤ ਭਿੰਡਰਾਂਵਾਲਿਆਂ ਦੇ ਰਾਹ ਵਿਚ ਬਹੁਤ ਔਕੜਾਂ ਖੜੀਆਂ ਕੀਤੀਆਂ ਸਨ । ਇਨ੍ਹਾਂ ਨੇ ਸਭ ਤੋਂ ਪਹਿਲਾਂ ਤਾਂ ਬਿਆਨ ਇਹ ਦਿਤਾ ਕਿ ਜਿੰਨੇ ਵੀ 25 ਦੇ ਕਰੀਬ ਨਕਲੀ ਨਿਰੰਕਾਰੀ ਮਾਰੇ ਸਨ ਉਹ ਸਾਰੇ ਦੇ ਸਾਰੇ ਉਨ੍ਹਾਂ ਨੇ ਹੀ ਮਾਰੇ ਸਨ । ਇਸ ਨਾਲ ਇਨ੍ਹਾਂ ਨੇ ਫੋਕੀ ਵਾਹ ਵਾਹ ਖੱਟਣ ਦੀ ਕੋਸ਼ਿਸ਼ ਕੀਤੀ । ਇਥੇ ਇਕ ਗੱਲ ਵਰਨਣ ਯੋਗ ਹੈ । ਉਹ ਇਹ ਕਿ ਸੰਤ ਭਿੰਡਰਾਂਵਾਲਿਆਂ ਨੇ ਕਦੇ ਵੀ ਨਹੀਂ ਸੀ ਕਿਹਾ ਕਿ ਉਨ੍ਹਾਂ ਦੇ ਕਿਸੇ ਸਿੰਘ ਨੇ ਕੋਈ ਕਤਲ ਕੀਤਾ ਹੈ ਪਰ ਫਿਰ ਵੀ ਉਨ੍ਹਾਂ ਦੇ ਆਪਣੇ ਉਪਰ ਅਨੇਕਾਂ ਕਤਲਾਂ ਦੇ ਕੇਸ, ਸਰਕਾਰ ਵਲੋਂ ਬਣਾਏ ਗਏ ਸਨ । ਇਧਰ ਬੱਬਰ ਇਕ ਪਾਸੇ ਤਾਂ ਕਹਿ ਰਹੇ ਸਨ ਕਿ ਉਨ੍ਹਾਂ ਦੇ ਆਗੂ ਸੰਤ ਲੌਂਗੋਵਾਲ ਹਨ ਅਤੇ ਉਨ੍ਹਾਂ ਨੇ 35 ਨ-ਨਿਰੰਕਾਰੀ ਕਤਲ ਕੀਤੇ ਹਨ । ਪਰ ਨਾ ਬੱਬਰਾਂ 'ਤੇ ਅਤੇ ਨਾ ਹੀ ਸੰਤ ਲੌਂਗੋਵਾਲ 'ਤੇ ਕੋਈ ਕਤਲ ਦਾ ਕੇਸ ਬਣਾਇਆ ਗਿਆ । ਇਹ ਕਿਉਂ ? ਸ੍ਰੀ ਦਰਬਾਰ ਸਾਹਿਬ ਵਿਚ ਰਹਿ ਰਹੇ ਹਰ ਸਿੰਘ ਨੂੰ ਸਰਕਾਰ ਅੱਤਵਾਦੀ ਸਮਝ ਰਹੀ ਸੀ ਅਤੇ ਸੰਤ ਭਿੰਡਰਾਂਵਾਲਿਆਂ ਨੂੰ ਬਾਹਰ ਕੱਢਣ ਲਈ ਸਰਕਾਰ ਅਕਾਲੀ ਦਲ ਅਤੇ ਕਮੇਟੀ 'ਤੇ ਜੋਰ ਪਾ ਰਹੀ ਸੀ ਪਰ ਹੁਣ ਬੱਬਰਾਂ ਵਲੋਂ 35 ਨ-ਨਿਰੰਕਾਰੀਆਂ ਨੂੰ ਮਾਰੇ ਜਾਣ ਦਾ ਇਕਬਾਲ ਕਰਨ ਦੇ ਬਾਵਜੂਦ ਵੀ, ਸਰਕਾਰ ਨੇ ਕਦੇ ਵੀ ਬੱਬਰਾਂ ਨੂੰ ਸਰਕਾਰ ਦੇ ਹਵਾਲੇ ਕਰਨ ਦੀ ਮੰਗ



Digitized by Panjab Digital Library | www.panjabdigilib.org

ਨਹੀਂ ਕੀਤੀ, ਨਾ ਹੀ ਸਰਕਾਰ ਨੇ ਸੰਤ ਲੌਂਗੋਵਾਲ ਤੇ ਹੀ ਜ਼ੋਰ ਪਾਇਆ ਸੀ ਕਿ ਉਹ ਬੱਬਰਾਂ ਨੂੰ ਸ੍ਰੀ ਦਰਬਾਰ ਸਾਹਿਬ ਤੋਂ ਬਾਹਰ ਕੱਢੇ, ਨਾ ਹੀ ਸੰਤ ਲੌਂਗੋਵਾਲ 'ਤੇ ਹੀ ਬੱਬਰਾਂ ਦਾ ਪੈਟਰਨ ਬਣਨ ਕਰਕੇ ਕੋਈ ਕੇਸ ਬਣਾਇਆ ਗਿਆ ਸੀ। ਆਖ਼ਰ ਇਹ ਗੱਲਾਂ ਕਿਹੜੀ ਗੱਲ ਨੂੰ ਦਰਸਾਉਂਦੀਆਂ ਹਨ ? ਕੀ ਇਹ ਸਭ ਕੁਝ ਅਕਾਲੀ-ਬੱਬਰ-ਸਰਕਾਰ ਦੀ ਮਿਲੀ-ਭੁਗਤ ਨਾਲ ਹੋ ਰਿਹਾ ਸੀ ? ਕੀ ਇਹ ਸਿਰਫ਼ ਸੰਤ ਭਿੰਡਰਾਂਵਾਲਿਆਂ ਦੀ ਧੌਣ ਨਿਵ ਉਣ ਲਈ ਹੋ ਰਿਹਾ ਸੀ ? ਇਨ੍ਹਾਂ ਦਾ ਜਵਾਬ, ਆਖਰਕਾਰ, ਇਸ ਸਥਿਤੀ ਨੂੰ ਘੋਖਣ ਵਾਲਾ ਹਰ ਲੇਖਕ ਮੰਗੇਗਾ। ਜਿਹੜੀ ਅਮਰਜੀਤ ਕੌਰ ਇਹ ਕਹਿ ਰਹੀ ਸੀ ਕਿ ਨਿਰੰਕਾਰੀਆਂ ਨੂੰ ਸੰਤ ਭਿੰਡਰਾਂਵਾਲਾ ਨਹੀਂ ਮਰਵਾ ਰਿਹਾ, ਇਸ ਦਾ ਮਤਲਬ ਕੀ ਸੀ ? ਇਸ ਦਾ ਮਤਲਬ ਸਿਰਫ਼ ਇਹੀ ਦੱਸਣ ਦਾ ਸੀ ਕਿ ਅਸਲ ਵਿਚ ਇਹ ਕਤਲ ਉਹ ਖ਼ੁਦ ਕਰਵਾ ਰਹੀ ਹੈ। ਪਰ ਇਸ ਇਕਬਾਲ ਦੇ ਬਾਵਜੂਦ ਵੀ ਅਮਰਜੀਤ ਕੌਰ 'ਤੇ ਕੋਈ ਕੇਸ ਬਣਿਆ ? ਉਲਟਾ ਇਸ ਗੱਲ ਦੇ ਉਸਨੂੰ ਸੰਤ ਲੌਂਗੋਵਾਲ ਨਾਲ ਆਤਮ-ਸਮਰਪਣ ਕਰਨ ਪਿੱਛੋਂ ਅਤੇ ਕੁਝ ਚਿਰ ਜੋਧਪੁਰ ਦੀ ਜੇਲ੍ਹ ਵਿਚ ਰੱਖਣ ਪਿੱਛੋਂ ਸੰਤ ਲੌਂਗੋਵਾਲੀਏ ਵਾਂਗ ਹੀ ਰਿਹਾ ਕਰ ਦਿਤਾ ਗਿਆ ਸੀ। ਸੰਤ ਭਿੰਡਰਾਂਵਾਲਿਆਂ ਦੇ ਬਿਨਾ ਇਕਬਾਲ ਕਰਨ ਦੇ ਵੀ ਕਤਲਾਂ ਦੇ ਕੇਸ ਬਣਾਏ ਜਾ ਰਹੇ ਸਨ ਪਰ ਇਥੇ ਇਕਬਾਲ ਕਰਨ ਦੇ ਬਾਵਜੂਦ ਵੀ ਕੋਈ ਕੇਸ ਨਹੀਂ ਸੀ ਬਣਾਇਆ ਜਾ ਰਿਹਾ ? ਕੀ ਅਕਾਲੀ ਦਲ ਜਾਂ ਸੰਤ ਲੌਂਗੋਵਾਲੀਆ ਇਨ੍ਹਾਂ ਹੀ ਪੰਥਕ-ਹਿਤਾਂ ਲਈ ਲੜਾਈ ਕਰ ਰਿਹਾ ਸੀ ?

ਜਿਉਂ ਹੀ ਬੱਬਰ ਸੰਤ ਭਿੰਡਰਾਂਵਾਲਿਆਂ ਨਾਲੋਂ ਟੁੱਟ ਕੇ ਸੰਤ ਲੌਂਗੋਵਾਲੀਏ ਨਾਲ ਜਾ ਰਲੇ ਤਿਉਂ ਹੀ ਬੱਸਾਂ ਵਿਚੋਂ ਹਿੰਦੂਆਂ ਨੂੰ ਕੱਢ ਕੇ ਮਾਰਿਆ ਜਾਣਾ ਸ਼ੁਰੂ ਹੋ ਗਿਆ। ਨਾਂ ਲਗਦਾ ਸੀ ਸੰਤ ਭਿੰਡਰਾਂਵਾਲੇ ਦਾ। ਕਿਸੇ ਨੇ ਇਹ ਸੋਚਣ ਦੀ ਕੋਸ਼ਿਸ਼ ਹੀ ਨਹੀ ਕੀਤੀ ਕਿ ਇਨ੍ਹਾਂ ਬੇਕਸੂਰ ਹਿੰਦੂਆਂ ਦਾ ਕਤਲ, ਕਿਤੇ ਸਰਕਾਰ ਅਤੇ ਅਕਾਲੀਆਂ ਦੀ ਚਾਲ ਤਾਂ ਨਹੀਂ ਸੀ ? ਬਿਨਾਂ ਸੋਚੇ ਸਮਝੇ ਕਹਿ ਦਿਤਾ ਜਾਂਦਾ ਸੀ ਕਿ ਸੰਤ ਭਿੰਡਰਾਂਵਾਲਾ ਹਿੰਦੂਆਂ ਨੂੰ ਬੱਸਾਂ ਵਿਚੋਂ ਕੱਢ ਕੱਢ ਕੇ ਮਰਵਾ ਰਿਹਾ ਹੈ। ਉਹ ਬਾਰ ਬਾਰ ਇਸ ਗੱਲ ਦਾ ਖੰਡਨ ਵੀ ਕਰਦੇ ਸਨ। ਪਰ ਖੰਡਨ ਨੂੰ ਕੋਈ ਸਮਝਦਾ ਹੀ ਨਹੀਂ ਸੀ। ਦੂਜੇ ਪਾਸੇ, ਪਿੱਛੋਂ ਬੱਬਰ ਮੰਨਦੇ ਵੀ ਸਨ ਕਿ ਹਿੰਦੂਆਂ ਨੂੰ ਫਲਾਣੀ ਫਲਾਣੀ ਥਾਂ ਤੇ ਮਾਰਨ ਦੀ ਉਨ੍ਹਾਂ ਦੀ ਜ਼ਿੰਮੇਦਾਰੀ ਹੈ ਪਰ ਇਹ ਸਭ ਕੁਝ ਮੰਨਣ ਦੇ ਬਾਵਜੂਦ ਵੀ, ਸਰਕਾਰ ਉਨ੍ਹਾਂ ਨੂੰ ਫੜਨ ਲਈ ਕੋਈ ਕੋਸ਼ਿਸ਼ ਨਹੀਂ ਕਰਦੀ ਸੀ।

ਇਸ ਪਿੱਛੇ ਸਰਕਾਰ ਦਾ ਅਤੇ ਅਕਾਲੀਆਂ ਦਾ ਇਕ ਬਹੁਤ ਤਕੜਾ ਮਨੋਰਥ ਕੰਮ ਕਰਦਾ ਸੀ। ਅਕਾਲੀ ਬੱਬਰਾਂ ਨੂੰ ਤੋੜ ਕੇ ਅਤੇ ਉਨ੍ਹਾਂ ਕੋਲੋਂ ਕਤਲ ਕਰਵਾ ਕੇ ਇਕ ਤਾਂ ਸੰਤ ਭਿੰਡਰਾਂਵਾਲਿਆਂ ਨੂੰ ਸਰਕਾਰ ਅਤੇ ਹਿੰਦੂਆਂ ਦੀਆਂ ਨਿਗਾਹਾਂ ਵਿਚ ਕਾਤਲ ਅਤੇ ਨਿਰਦਈ ਬਣਾਉਣਾ ਚਾਹੁੰਦੇ ਸਨ ਦੂਜਾ, ਬੱਬਰਾਂ ਵਲੋਂ ਕੁਝ ਸਮੇਂ ਪਿਛੋਂ ਕਤਲਾਂ ਦਾ ਇਕਬਾਲ



Digitized by Panjab Digital Library | www.panjabdigilib.org

ਕਰਾ ਕੇ ਸਿੱਖਾਂ ਨੂੰ ਦੱਸਣਾ ਚਾਹੁੰਦੇ ਸਨ ਕਿ ਕਤਲ ਕਰਨ ਵਾਲੇ ਤਾਂ ਅਸਲ ਵਿਚ ਬੱਬਰ ਹਨ ਸੰਤ ਭਿੰਡਰਾਂਵਾਲੇ ਨਹੀਂ । ਇਸ ਤਰ੍ਹਾਂ ਸਿੱਖਾਂ ਵਿੱਚ ਸੰਤ ਭਿੰਡਰਾਂਵਾਲਿਆਂ ਦੇ ਬਰਾਬਰ ਬੱਬਰਾਂ ਦੀ ਲੀਡਰਸ਼ਿਪ ਉਭਾਰਨ ਦੀ ਕੋਸ਼ਿਸ਼ ਹੋ ਰਹੀ ਸੀ ।

ਬੱਸਾਂ ਵਿਚੋਂ ਕੱਢ ਕੇ ਹਿੰਦੂਆਂ ਨੂੰ ਮਾਰਨ ਦੀਆਂ,[1] ਬਜ਼ਾਰਾਂ ਵਿਚ ਅੰਨ੍ਹੇਵਾਹ ਗੋਲੀ ਚਲਾ ਕੇ ਰਿਕਸ਼ੇ ਵਾਲਿਆਂ ਨੂੰ ਅਤੇ ਰੇਹੜੀ ਵਾਲਿਆਂ ਨੂੰ ਮਾਰਨ ਦੀਆਂ ਸਾਰੀਆਂ ਵਾਰਦਾਤਾਂ ਬੱਬਰਾਂ ਦੀਆਂ ਸਨ ਪਰ ਨਾਂ ਲਗਦਾ ਸੀ ਸੰਤ ਭਿੰਡਰਾਂਵਾਲਿਆਂ ਦਾ। ਹਿੰਦੂਆਂ ਦੀਆਂ ਨਜ਼ਰਾਂ ਵਿਚ ਸੰਤ ਭਿੰਡਰਾਂਵਾਲਿਆਂ ਨੂੰ ਇਕ ਜ਼ਾਲਮ ਅਤੇ ਨਿਰਦਈ ਬਣਾਇਆ ਜਾ ਰਿਹਾ ਸੀ। ਇਹੀ ਗੱਲ ਅਕਾਲੀ ਅਤੇ ਕਾਂਗਰਸੀ ਚਾਹੁੰਦੇ ਸਨ। ਚੰਡੀਗੜ੍ਹ ਵਿਚ ਜਦੋਂ ਕਾਂਗਰਸੀ ਐਮ. ਪੀ., ਵੀ. ਐਨ. ਤਿਵਾੜੀ ਗੋਲੀ ਨਾਲ ਮਾਰਿਆ ਗਿਆ ਤਾਂ ਮੈਂ ਇਕ ਦਮ ਸੋਚਿਆ ਸੀ ਕਿ ਇਹ ਕਾਰਨਾਮਾ ਕਦੇ ਵੀ ਸੰਤ ਭਿੰਡਰਾਂਵਾਲਿਆਂ ਦੇ ਸਿੰਘ ਨਹੀਂ ਕਰ ਸਕਦੇ। ਪਰ ਬਾਹਰ ਗੱਲਾਂ ਇਸੇ ਕਿਸਮ ਦੀਆ ਹੀ ਹੋ ਰਹੀਆਂ ਸਨ। ਤਿਵਾੜੀ ਇਕ ਬਹੁਤ ਹੀ ਅੱਛੇ ਸੱਜਣ ਸਨ। ਮੇਰਾ ਖਿਆਲ ਹੈ ਕਿ ਹਿੰਦੂਆਂ ਵਿਚੋਂ ਸੇਠ ਰਾਮ ਨਾਥ ਦੇ ਪਿੱਛੋਂ ਸ਼ਾਇਦ ਇਹੀ ਸੱਜਣ ਸਨ ਜਿਹੜੇ ਖੁੱਲ੍ਹ ਕੇ ਅਤੇ ਡਟ ਕੇ ਪੰਜਾਬੀ ਬੋਲੀ ਦੇ ਹੱਕ ਵਿਚ ਖੜ੍ਹਦੇ ਸਨ[2]। ਇਸ ਦੇ ਮਾਰੇ ਜਾਣ ਨਾਲ ਹਰ ਸਿੱਖ ਨੂੰ ਅਫਸੋਸ ਹੋਇਆ ਸੀ ਪਰ ਨਾਂ ਲਾਇਆ ਜਾ ਰਿਹਾ ਸੀ ਸੰਤ ਭਿੰਡਰਾਂਵਾਲਿਆਂ ਦਾ. ਮੈਂ ਸੋਚਿਆ ਕਿ ਅੰਮ੍ਰਿਤਸਰ ਪਹੁੰਚ ਕੇ ਸੰਤਾਂ ਕੋਲੋਂ ਹੀ ਇਸ ਬਾਰੇ ਜਾਣਕਾਰੀ ਲੈਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਮੈਂ ਜਦ ਉਥੇ ਗਿਆ ਤਾਂ ਮੇਰੇ ਬੈਠੇ ਬੈਠੇ ਪਹਿਲੋਂ ਹੀ ਇਕ ਐਸੀ ਬਹਿਸ ਚਲ ਰਹੀ ਸੀ ਕਿ ਸੰਤ ਜੀ ਆਪਣੇ ਸਿੰਘਾਂ ਨੂੰ ਝਿੜਕਾਂ ਦੇ ਰਹੇ ਸਨ। ਪਹਿਲਾਂ ਤਾਂ ਮੈਨੂੰ ਸਮਝ ਨਾ ਆਈ ਕਿ ਇਹ ਝਿੜਕਾਂ ਕਿਉਂ ਪੈ ਰਹੀਆਂ ਹਨ ਪਰ ਜਦ ਮੈਂ ਹੌਲੀ ਜਿਹੇ ਇਕ ਬੰਦੇ ਤੋਂ ਪੁੱਛ ਲਿਆ ਤਾਂ ਪਤਾ ਲਗਿਆ ਕਿ ਸੰਤ ਜੀ ਉਨ੍ਹਾਂ ਮੁੰਡਿਆਂ ਨੂੰ ਝਿੜਕਾਂ ਦੇ ਰਹੇ ਸਨ ਜਿਨ੍ਹਾਂ ਨੇ ਤਿਵਾੜੀ ਦੇ ਮਾਰੇ ਜਾਣ ਦੀ ਖੁਸ਼ੀ ਵਿਚ ਸੰਤ ਜੀ ਨੂੰ ਵਧਾਈਆਂ ਦਿੱਤੀਆਂ ਸਨ। ਗੱਲ ਪਤਾ ਲਗਣ ਤੇ ਮੈਂ ਵੀ ਇਕ ਦਮ ਆਪਣਾ ਪ੍ਰਤੀਕਰਮ ਦਰਸਾ ਦਿਤਾ। ਸਾਰੀਆਂ ਗੱਲਾਂ ਸੁਣਨ ਪਿੱਛੋਂ ਸੰਤ

1. ਬੱਸਾਂ ਵਿਚੋਂ ਹਿੰਦੂਆਂ ਨੂੰ ਬਾਹਰ ਕੱਢ ਕੇ ਮਾਰਨ ਦੀਆਂ ਘਟਨਾਵਾਂ 6 ਅਕਤੂਬਰ 1983 ਅਤੇ 18 ਨਵੰਬਰ 1983 ਦੀਆਂ ਹਨ। ਬੱਬਰ ਖਾਲਸਾ ਇਸ ਤੋਂ ਪਹਿਲਾਂ ਭਿੰਡਰਾਂਵਾਲਿਆਂ ਨਾਲੋਂ ਟੁੱਟ ਕੇ ਸੰਤ ਲੌਂਗੋਵਾਲ ਨਾਲ ਆ ਜੁੜਿਆ ਸੀ।

2. ਅਸਲ ਵਿਚ ਇਹੀ ਇਕ ਕਾਰਨ ਸੀ ਜਿਸ ਕਰ ਕੇ ਤਿਵਾੜੀ ਸਾਹਿਬ ਮਾਰੇ ਗਏ। ਅਕਲ ਤੇ ਪੜਦਾ ਪਾ ਕੇ ਬੈਠੇ ਫਿਰਕੂ ਲੋਕਾਂ ਨੇ ਇਹ ਜਾਣਨ ਦੀ ਕੋਸ਼ਿਸ਼ ਹੀ ਨਹੀਂ ਕੀਤੀ ਕਿ ਤਿਵਾੜੀ ਸਾਹਿਬ ਨਾਲ ਫਿਰਕੂ ਹਿੰਦੂ ਕਿੰਨੀ ਨਫ਼ਰਤ ਕਰਦੇ ਸਨ। ਉਹ ਨਹੀਂ ਚਾਹੁੰਦੇ ਸਨ ਕਿ ਤਿਵਾੜੀ ਇਕ ਹਿੰਦੂ ਹੋ ਕੇ, ਪੰਜਾਬੀ ਦੇ ਹੱਕ ਵਿਚ ਬੋਲੇ। ਦੂਜਾ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦਾ ਉਪ-ਕੁਲਪਤੀ ਵੀ ਆਪਣੇ ਆਪ ਨੂੰ ਤਿਵਾੜੀ ਕੋਲੋਂ ਖ਼ਤਰਾ ਸਮਝਦਾ ਸੀ। ਕਿਸੇ ਨੇ ਸੋਚਿਆ ਤਕ ਨਹੀਂ ਕਿ ਉਸਨੂੰ ਮਾਰਨ ਵਿਚ ਅਜਿਹੇ ਲੋਕਾਂ ਦਾ ਹੱਥ ਵੀ ਹੋ ਸਕਦਾ ਹੈ।



Digitized by Panjab Digital Library | www.panjabdigilib.org

ਜੀ ਨੇ ਕਿਹਾ ਕਿ ਸਮਝ ਲਓ ਕਿ ਜੇ ਕਿਸੇ ਨੇ ਰੇੜ੍ਹੀ ਵਾਲਾ, ਰਿਕਸ਼ਾ ਵਾਲਾ ਜਾਂ ਤਿਵਾੜੀ ਸਾਹਿਬ ਵਰਗੇ ਆਦਮੀਆਂ ਦੇ ਕਤਲਾਂ ਤੇ ਖੁਸ਼ੀ ਪਰਗਟਾਈ ਹੈ ਤਾਂ ਉਹ ਇਥੇ ਨਹੀਂ ਰਹਿ ਸਕੇਗਾ। ਇਹ ਸਾਰਾ ਕੰਮ ਉਨ੍ਹਾਂ ਦੇ ਵਿਰੋਧੀਆਂ ਦਾ ਹੈ। ਇਥੇ ਮੈਂ ਇਹ ਗੱਲ ਦਸਣੀ ਠੀਕ ਸਮਝਦਾ ਹਾਂ ਕਿ ਜਿਸ ਬੰਦੇ ਦਾ ਕਤਲ ਸੰਤ ਜੀ ਨੇ ਕਰਵਾਇਆ ਹੈ ਉਸ ਬੰਦੇ ਦੇ ਕਤਲ ਪਿੱਛੋਂ ਸੰਤ ਜੀ ਨੇ ਗੱਜ ਵੱਜ ਕੇ ਸਟੇਜ ਤੋਂ ਕਿਹਾ ਹੈ ਕਿ "ਸਾਧ-ਸੰਗਤ ਜੀ ਇਕ ਸਿੱਖ-ਦੋਖੀ ਨੂੰ ਗੱਡੀ ਚੜ੍ਹਾ ਦਿਤਾ ਗਿਆ ਹੈ।" ਮਤਲਬ ਕਿ ਸੰਤਾਂ ਨੇ ਆਪਣੇ ਕਿਸੇ ਵੀ ਇਰਾਦੇ ਬਾਰੇ ਕਦੇ ਕੁਝ ਛੁਪਾਇਆ ਨਹੀਂ ਸੀ।

ਅਕਾਲੀ ਦਲ ਬੱਬਰਾਂ ਕੋਲੋਂ ਆਮ ਸਾਧਾਰਨ ਬੰਦਿਆਂ ਦੇ ਕਤਲ ਕਰਵਾ ਕੇ, ਸੰਤ ਭਿੰਡਰਾਂਵਾਲਿਆਂ ਦੀ ਸਿੱਖ-ਦੋਖੀ ਲੋਕਾਂ ਨੂੰ ਸੋਧਣ ਦੀ ਲਹਿਰ ਨੂੰ ਗਲਤ ਪਾਸੇ ਮੋੜਨਾ ਚਾਹੁੰਦਾ ਸੀ ਕਿਉਂਕਿ ਇਸ ਲਹਿਰ ਵਿਚ ਖੁਦ ਉਹ ਅਕਾਲੀ ਲੀਡਰ ਵੀ ਆਉਂਦੇ ਸਨ ਜਿਹੜੇ ਉਪਰੋਂ ਖਾਲਸਈ ਰੂਪ ਵਿਚ ਸਨ ਪਰ ਵਿਚੋਂ ਨ-ਨਿਰੰਕਾਰੀਆਂ ਅਤੇ ਕਾਂਗਰਸੀਆਂ ਦੇ ਹੱਥ-ਠੋਕੇ ਸਨ। ਅਜਿਹੇ ਲੀਡਰ ਆਮ ਤੌਰ ਤੇ ਇਹ ਸਮਝੇ ਜਾਂਦੇ ਸਨ : ਉਮਰਾਨੰਗਲ, ਰਾਮੂੰਵਾਲੀਆ ਬੱਗਾ ਸਿੰਘ, ਸੁੱਚਾ ਸਿੰਘ ਛੋਟੇਪੁਰ, ਰਵੀਇੰਦਰ, ਬਲਵੰਤ ਸਿੰਘ ਆਦਿ। ਸੰਤ ਲੌਂਗੋਵਾਲ ਅਤੇ ਸੁਰਜੀਤ ਸਿੰਘ ਬਰਨਾਲੇ ਦਾ ਨਾਂ ਵੀ ਇਨ੍ਹਾਂ ਵਿਚ ਲਿਆ ਜਾਂਦਾ ਸੀ ਪਰ ਇਨ੍ਹਾਂ ਬਾਰੇ ਜ਼ਿਆਦਾ ਜ਼ੋਰ ਨਹੀਂ ਦਿਤਾ ਜਾਂਦਾ ਸੀ। ਇਸ ਤਰ੍ਹਾਂ ਇਸ ਲਹਿਰ ਨੂੰ ਗਲਤ ਮੋੜ ਦੇ ਕੇ ਸੰਤ ਭਿੰਡਰਾਂਵਾਲਿਆਂ ਨੂੰ ਬਦਨਾਮ ਕਰਨ ਦੀ ਕੋਸ਼ਿਸ਼ ਹੋ ਰਹੀ ਸੀ।

ਇਸੇ ਤਰ੍ਹਾਂ ਦੀ ਇਕ ਹੋਰ ਸਾਜ਼ਿਸ਼ ਸਾਹਮਣੇ ਆਈ ਸੀ ਜਿਸ ਵਿਚ ਅਕਾਲੀ ਲੀਡਰ ਅਤੇ ਪੰਜਾਬ ਸਰਕਾਰ ਇਕੱਠੇ ਸਨ। ਇਸ ਸਾਜ਼ਿਸ਼ ਅਨੁਸਾਰ ਸੰਤ ਭਿੰਡਰਾਂਵਾਲਿਆਂ ਨੂੰ ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ ਵਿਚੋਂ ਚੁੱਕਣਾ ਸੀ। ਬਿਲਕੁਲ ਉਸੇ ਤਰ੍ਹਾਂ ਜਿਸ ਤਰ੍ਹਾਂ ਇਕ ਵਾਰ ਪ੍ਰਤਾਪ ਸਿੰਘ ਕੈਰੋਂ ਨੇ, ਕੁਝ ਅਕਾਲੀਆਂ ਦੀ ਮਦਦ ਨਾਲ, ਜਥੇਦਾਰ ਮੋਹਨ ਸਿੰਘ[1] ਤੁੜ ਨੂੰ ਚੁਕਵਾਇਆ ਸੀ। ਸਾਜ਼ਿਸ਼ ਇਹ ਸੀ ਕਿ ਅਕਾਲੀ ਐਸਾ ਮੈਦਾਨ ਤਿਆਰ ਕਰਨ ਕਿ ਭਿੰਡਰਾਂਵਾਲਾ ਪਰਕਰਮਾ ਵਿਚ ਫਿਰਨ ਸਮੇਂ ਬਿਨਾ ਹਥਿਆਰਾਂ ਦੇ ਹੋਵੇ। ਇਸ ਤਰ੍ਹਾਂ ਜਦ ਬਿਨਾਂ ਹਥਿਆਰ ਭਿੰਡਰਾਂਵਾਲਾ ਪਰਕਰਮਾ ਵਿਚ ਫਿਰੇਗਾ ਤਾਂ ਪੁਲੀਸ ਦੀ ਇਕ

1. ਇਹ ਗੱਲ 1960-61 ਦੇ ਮੋਰਚੇ ਸਮੇਂ ਦੀ ਹੈ। ਕਈ ਪੁਰਾਣੇ ਬਜ਼ੁਰਗਾਂ ਨੇ ਦੱਸਿਆ ਹੈ ਕਿ ਕੈਰੋਂ ਨੇ ਕਈ ਅਕਾਲੀ ਲੀਡਰਾਂ ਨੂੰ ਆਪਣੇ ਨਾਲ ਗੰਢਿਆ ਹੋਇਆ ਸੀ। ਜਦੋਂ ਉਸਨੇ ਮੋਹਨ ਸਿੰਘ ਤੁੜ ਨੂੰ ਗ੍ਰਿਫਤਾਰ ਕਰਨਾ ਚਾਹਿਆ ਸੀ ਤਾਂ ਇਨ੍ਹਾਂ ਅਕਾਲੀ ਲੀਡਰਾਂ ਨੇ ਅੰਦਰੋਂ ਸੀ. ਆਈ. ਡੀ. ਕਰ ਕੇ ਜ. ਤੁੜ ਦੇ ਸਾਰੇ ਟਾਈਮ ਟੇਬਲ ਨੂੰ ਸਰਕਾਰ ਕੋਲ ਪਹੁੰਚਾ ਦਿਤਾ ਸੀ। ਇਸ ਅਨੁਸਾਰ ਇਕ ਦਿਨ ਜਦੋਂ ਜ. ਤੁੜ ਆਰਾਮ ਨਾਲ ਪਰਕਰਮਾ ਵਿਚ ਪਾਠ ਕਰਦੇ ਕਰਦੇ ਬ੍ਰਹਮ ਬੂਟਾ ਦੀ ਇਮਾਰਤ ਪਾਸ ਆਏ ਤਾਂ ਅਚਾਨਕ ਹੀ ਚਿੱਟ ਕੱਪੜੇ ਪੁਲਸੀਆਂ ਨੇ ਜ. ਤੁੜ ਨੂੰ ਚੁੱਕ ਕੇ ਬਾਹਰ ਸੁੱਟ ਦਿਤਾ ਸੀ ਤੇ ਬਾਹਰੋਂ ਗੱਡੀ ਵਿਚ ਸੁਟ ਕੇ ਲੈ ਗਏ ਸਨ।



Digitized by Panjab Digital Library | www.panjabdigilib.org

ਸਪੈਸ਼ਨ ਟੁਕੜੀ ਜੋ ਇਸ ਕੰਮ ਲਈ ਚਿੱਟੇ ਕੱਪੜਿਆਂ ਵਿਚ ਪਰਕਰਮਾ ਵਿਚ ਹੋਵੇਗੀ, ਝੱਟ ਹੀ ਭਿੰਡਰਾਂਵਾਲੇ ਨੂੰ ਚੁੱਕ ਕੇ ਬਾਹਰ ਲੈ ਜਾਵੇਗੀ। ਪੰਜਾਬ ਸਰਕਾਰ ਵਲੋਂ ਇਸ ਕੰਮ ਲਈ ਡੀ. ਆਈ. ਜੀ. ਅਵਤਾਰ ਸਿੰਘ ਅੱਟਵਾਲ ਦੀ ਅਗਵਾਈ ਹੇਠ ਇਕ ਸਪੈਸ਼ਲ ਕਮਾਂਡੋ ਦਸਤਾ ਤਿਆਰ ਕੀਤਾ ਗਿਆ ਸੀ। ਇਹ ਦਸਤਾ ਆਪਣੇ ਐਕਸ਼ਨ ਲਈ ਪੂਰੀ ਤਰ੍ਹਾਂ ਤਿਆਰ ਸੀ। ਅਟਵਾਲ ਨੇ ਆਪਣੀ ਪੂਰੀ ਤਿਆਰੀ ਕੀਤੀ ਹੋਈ ਸੀ ਜਿਸਦੀ ਕਹਾਣੀ ਅੱਗੇ ਦੱਸੀ ਜਾਵੇਗੀ।

ਹੁਣ ਅਕਾਲੀਆਂ ਦੀ ਵਾਰੀ ਸੀ ਕਿ ਉਹ ਕਿਵੇਂ ਐਸਾ ਮੈਦਾਨ ਤਿਆਰ ਕਰਦੇ ਹਨ ਕਿ ਭਿੰਡਰਾਂਵਾਲਾ ਬਿਨਾਂ ਹਥਿਆਰਾਂ ਦੇ ਪਰਕਰਮਾ ਵਿਚ ਜਾਵੇ। ਇਸ ਮਕਸਦ ਲਈ ਕਾਫ਼ ਅਰਸੇ ਤੋਂ ਸੁਣਦੇ ਸਾਂ ਕਿ ਅਕਾਲ ਤਖ਼ਤ ਦਾ ਜਥੇਦਾਰ, ਗਿਆਨੀ ਕਿਰਪਾਲ ਸਿੰਘ, ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਹਥਿਆਰ ਲੈ ਕੇ ਜਾਣ ਤੇ ਪਾਬੰਦੀ ਲਾਉਣਾ ਚਾਹੁੰਦਾ ਹੈ। ਆਖਰ ਇਹ ਗਲ 23 ਅਪ੍ਰੈਲ, 1983 ਨੂੰ ਹੋ ਗਈ। ਸੰਤ ਲੌਂਗੋ-ਵਾਲ ਦੀ ਚੁੱਕ ਤੇ ਗਿਆਨੀ ਕਿਰਪਾਲ ਸਿੰਘ ਨੇ ਐਸਾ ਗਲਤ ਐਲਾਨ ਕਰ ਦਿਤਾ ਜਿਹੜਾ ਅਕਾਲ ਤਖ਼ਤ ਦੀਆਂ ਰਵਾਇਤਾਂ[1] ਦੇ ਬਿਲਕੁਲ ਉਲਟ ਸੀ। ਐਲਾਨ ਸੀ ਕਿ ਕੋਈ ਵੀ ਬੰਦਾ ਪਰਕਰਮਾ ਵਿਚ ਹਥਿਆਰ ਲੈ ਕੇ ਨਾ ਆਵੇ। ਜੋ ਇਸ ਦੀ ਉਲੰਘਣਾ ਕਰੇਗਾ ਉਹ ਤਨਖ਼ਾਹੀਆ ਹੋਵੇਗਾ। ਸੰਤ ਭਿੰਡਰਾਂਵਾਲੇ ਇਸ ਚਾਲ ਨੂੰ ਛੇਤੀ ਹੀ ਸਮਝ ਗਏ ਸਨ। ਉਨ੍ਹਾਂ ਨੇ ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਹੀ ਜਾਣਾ ਛੱਡ ਦਿਤਾ। ਸ਼ਾਮ-ਸਵੇਰੇ ਸੰਤ ਭਿੰਡਰਾਂਵਾਲੇ ਆਪਣੇ ਹਥਿਆਰ-ਬੰਦ ਸਿੰਘਾਂ ਸਮੇਤ ਪਰਕਰਮਾ ਵਿਚ ਜਾਂਦੇ ਸਨ ਅਤੇ ਪਰਕਰਮਾ ਵਿਚ ਦਾਖ਼ਲ ਹੋਣ ਵਾਲੇ ਦਰਵਾਜ਼ੇ (ਜਿਥੇ ਪੈਰ ਸਾਫ਼ ਕਰਨ ਲਈ ਪਾਣੀ ਦੀਆਂ ਟੂਟੀਆਂ ਹਨ) ਕੋਲ ਕੁਝ ਸਮੇਂ ਲਈ ਬੈਠ ਕੇ ਵਾਪਸ ਮੁੜ ਆਉਂਦੇ ਸਨ। ਅਕਾਲੀਆਂ ਤੇ ਸਰਕਾਰ ਦੀ ਚਾਲ ਸਫਲ ਨਹੀਂ ਹੋਈ।

ਇਸ ਸਾਜ਼ਿਸ਼ ਨੂੰ ਨੰਗੀ ਕਰਨ ਵਾਲੀ ਘਟਨਾ 19 ਅਪ੍ਰੈਲ, 1983 ਨੂੰ ਵਾਪਰ ਗਈ। ਇਸ ਦਿਨ ਜੀ. ਟੀ. ਰੋਡ ਉਪਰ ਮਾਨਾ ਵਾਲਾ ਮੋੜ ਤੇ ਸੰਤ ਭਿੰਡਰਾਂਵਾਲਿਆਂ ਦੇ ਸਿੰਘਾਂ ਦੀ ਜੀਪ ਉਪਰ, ਪੁਲੀਸ ਵਲੋਂ ਅਚਾਨਕ ਬੰਬ ਸੁੱਟ ਕੇ ਕਈ ਸਿੰਘਾਂ ਨੂੰ ਮਾਰ ਦਿਤਾ ਗਿਆ ਸੀ। ਪਰ ਜ਼ਖ਼ਮੀ ਡਰਾਈਵਰ, ਅੱਗ ਲੱਗੀ ਹੋਈ ਜੀਪ ਨੂੰ ਅਤੇ ਆਪਣੇ

---

1. ਜਿਸ ਸਮੇਂ ਗੁਰੂ ਹਰਿ ਗੋਬਿੰਦ ਸਾਹਿਬ ਨੇ ਅਕਾਲ ਤਖ਼ਤ ਨੂੰ ਤਿਆਰ ਕਰ ਕੇ ਇਥੋਂ ਪਹਿਲਾ ਹੁਕਮਨਾਮਾ ਜਾਰੀ ਕੀਤਾ ਸੀ ਤਾਂ ਉਸ ਵਿਚ ਇਹੀ ਕਿਹਾ ਗਿਆ ਸੀ ਕਿ ਜੋ ਸਿੱਖ ਗੁਰੂ ਦੀਆਂ ਖੁਸ਼ੀਆਂ ਹਾਸਲ ਕਰਨ ਚਾਹੁੰਦਾ ਹੈ ਉਹ ਹਥਿਆਰ ਅਤੇ ਘੋੜਾ ਲੈ ਕੇ ਇਥੇ ਆਵੇ। ਪਿੱਛੋਂ ਜਦੋਂ ਵੀ ਗੁਰੂ ਸਾਹਿਬ ਇਥੇ ਦਰਬਾਰ ਲਗਾਉਂਦੇ ਸਨ ਤਾਂ ਇਥੇ ਸਿੰਘਾਂ ਦੇ ਜੰਗੀ ਕਰਤੱਵ ਦੇਖੇ ਜਾਂਦੇ ਸਨ ਅਤੇ ਹਥਿਆਰ ਚਲਾਉਣ ਦੀ ਸਿਖਲਾਈ ਵੀ ਦਿਤੀ ਜਾਂਦੀ ਸੀ।

ਕੀ ਇਹ ਕਿਰਪਾਲ ਸਿੰਘ ਦਸੇਗਾ ਕਿ ਉਸਨੇ ਹਥਿਆਰ ਲੈ ਕੇ ਨਾ ਆਉਣ ਦਾ ਹੁਕਮਨਾਮਾ ਜਾਰੀ ਕਰ ਕੇ ਕਿਹੜੀ ਸਿੱਖ ਰਵਾਇਤ ਦੀ ਪਾਲਣਾ ਕੀਤੀ ਸੀ ?



Digitized by Panjab Digital Library | www.panjabdigilib.org

ਸ਼ਹੀਦ ਹੋਏ ਸਾਥੀਆਂ ਨੂੰ ਉਸੇ ਤਰ੍ਹਾਂ ਹੀ ਖੂੰਨ ਵਿਚ ਲੱਥ ਪੱਥ ਹੋਇਆ ਲੈ ਗਿਆ ਸੀ। ਇਸ ਦੀ ਕਹਾਣੀ ਇਸ ਤਰ੍ਹਾਂ ਹੈ ਜਿਹੜੀ ਪਿੱਛੋਂ ਅੱਟਵਾਲ ਦੇ ਕਤਲ ਹੋਣ ਨਾਲ ਸਾਹਮਣੇ ਆਈ ਸੀ।

ਡੀ. ਆਈ. ਜੀ. ਅਵਤਾਰ ਸਿੰਘ ਅਟਵਾਲ ਦਰਬਾਰਾ ਸਿੰਘ ਦਾ ਬਹੁਤ ਹੀ ਭਰੋਸੇ ਵਾਲਾ ਪੁਲੀਸ ਅਫਸਰ ਸੀ। ਦਰਬਾਰਾ ਸਿੰਘ ਵਲੋਂ ਇਸ ਨੂੰ ਕਈ ਵਿਸ਼ੇਸ਼ ਤਰੱਕੀਆਂ ਦਿਤੀਆਂ ਗਈਆਂ ਸਨ। ਚੌਂਕ-ਮਹਿਤਾ ਵਿਚ ਸੰਤ ਭਿੰਡਰਾਂਵਾਲਿਆਂ ਦੀ ਗ੍ਰਿਫਤਾਰੀ (19 ਸਤੰਬਰ, 1981) ਸਮੇਂ ਇਸੇ ਦੀ ਅਗਵਾਈ ਹੇਠ ਪੁਲੀਸ ਨੇ 40 ਸਿੰਘਾਂ ਨੂੰ ਸ਼ਹੀਦ ਕੀਤਾ ਸੀ। ਇਸ ਸਾਕੇ ਪਿੱਛੋਂ ਇਸ ਨੂੰ ਤਰੱਕੀ ਦੇ ਕੇ ਜਲੰਧਰ ਰੇਂਜ ਦਾ ਡੀ. ਆਈ. ਜੀ. ਬਣਾ ਦਿਤਾ ਗਿਆ ਸੀ। ਸਰਕਾਰ ਵਲੋਂ ਇਸ ਦੀ ਡਿਊਟੀ ਲਾਈ ਗਈ ਸੀ ਕਿ ਇਹ ਕਿਸੇ ਵੀ ਤਰੀਕੇ ਨਾਲ ਭਾਵੇਂ ਸੰਤ ਭਿੰਡਰਾਂਵਾਲਿਆਂ ਨੂੰ ਮਾਰ ਦੇਵੇ ਅਤੇ ਭਾਵੇਂ ਉਸ ਨੂੰ ਜਿਊਂਦੇ ਨੂੰ ਗ੍ਰਿਫਤਾਰ ਕਰ ਲਵੇ।

ਇਸ ਮਕਸਦ ਦੀ ਪੂਰਤੀ ਲਈ ਇਸ ਨੇ ਆਪਣੇ ਦੋ ਭਰੋਸੇ ਯੋਗ ਪੁਲਸੀਏ ਸੰਤਾਂ ਦੇ ਜੱਥੇ ਵਿਚ ਰਲਾ ਦਿਤੇ ਸਨ। ਇਨ੍ਹਾਂ ਪੁਲਸੀਆਂ ਨੇ ਸੰਤਾਂ ਦੇ ਜੱਥੇ ਵਿਚ ਰਲ ਕੇ ਪਹਿਲੋਂ ਮਿਥੀ ਸਕੀਮ ਅਨੁਸਾਰ ਕਈ ਕਾਮਯਾਬ ਐਕਸ਼ਨ ਵੀ ਕਰ ਕੇ ਦਿਖਾਏ ਸਨ। ਇਸ ਕਰਕੇ ਇਨ੍ਹਾਂ ਨੂੰ ਸੰਤਾਂ ਨੇ ਆਪਣੀ ਉਸ ਪੰਜ ਮੈਂਬਰੀ ਪ੍ਰਾਈਵੇਟ ਸਲਾਹਕਾਰ ਕੌਂਸਲ (Kitchen Council) ਵਿਚ ਲੈ ਲਿਆ ਸੀ ਜਿਸ ਨਾਲ ਸਿੱਖ-ਦੁਸ਼ਮਣ ਲੋਕਾਂ ਦੇ ਸੋਧਣ ਬਾਰੇ ਸਲਾਹ ਹੁੰਦੀ ਸੀ। ਇਹੀ ਇਨ੍ਹਾਂ ਦਾ ਮਕਸਦ ਸੀ। ਅਟਵਾਲ ਵਲੋਂ ਇਨ੍ਹਾਂ ਨੂੰ ਹਦਾਇਤ ਸੀ ਕਿ ਉਹ ਸੰਤਾਂ ਦਾ ਵਿਸ਼ਵਾਸ ਜਿੱਤਣ ਲਈ ਜੋ ਕੁਝ ਵੀ ਕਰ ਸਕਣ, ਕਰਨ।

ਸੰਤਾਂ ਬਾਰੇ ਆਮ ਸੁਣਿਆ ਜਾਂਦਾ ਸੀ ਕਿ ਉਹ ਸਮੇਂ ਸਮੇਂ 'ਤੇ ਸ੍ਰੀ ਦਰਬਾਰ ਸਾਹਿਬ ਵਿਚੋਂ ਨਿਕਲ ਕੇ ਚੌਂਕ-ਮਹਿਤਾ ਜਾਂਦੇ ਸਨ। ਲੇਕਿਨ ਕਦੋਂ ਜਾਂਦੇ ਸਨ ਇਸ ਗੱਲ ਦਾ ਨਾ ਅਕਾਲੀ ਪਤਾ ਲਗਾ ਸਕੇ ਸਨ ਅਤੇ ਨਾ ਹੀ ਸਰਕਾਰੀ ਸੂਹੀਆ ਏਜੰਟ। ਅਟਵਾਲ ਨੇ ਇਨ੍ਹਾਂ ਨੂੰ ਕਿਹਾ ਸੀ ਕਿ ਉਹ ਅਜਿਹੇ ਸਮੇਂ ਬਾਰੇ ਪੱਕਾ ਪਤਾ ਕਰ ਕੇ ਦੱਸਣ। ਇਸੇ ਤਰ੍ਹਾਂ ਹੀ ਮਾਨਾਂ ਵਾਲਾ ਕਾਂਡ ਵਾਪਰਨ ਤੋਂ ਪਹਿਲੀ ਰਾਤ ਸੰਤਾਂ ਨੇ ਇਸ ਪੰਜ ਮੈਂਬਰੀ ਪ੍ਰਾਈਵੇਟ ਕੌਂਸਲ ਵਿਚ ਸਲਾਹ ਕੀਤੀ ਸੀ ਕਿ ਉਹ ਅਗਲੇ ਦਿਨ ਚੌਂਕ-ਮਹਿਤਾ ਜਾ ਰਹੇ ਹਨ। ਇਸ ਲਈ ਸਿੰਘਾਂ ਨੂੰ ਨੀਅਤ ਥਾਵਾਂ 'ਤੇ ਤਾਇਨਾਤ ਕਰ ਦਿਤਾ ਜਾਵੇ। ਕਿਸ ਜੀਪ 'ਤੇ ਜਾਣਾ ਸੀ ਅਤੇ ਕਿਸ ਟਾਈਮ 'ਤੇ, ਇਹ ਸਾਰਾ ਵਿਸਥਾਰ ਇਨ੍ਹਾਂ ਸੂਹੀਆਂ ਨੇ ਅਟਵਾਲ ਕੋਲ ਪਹੁੰਚਾ ਦਿਤਾ ਸੀ। ਅਟਵਾਲ ਵਲੋਂ ਮਾਨਾਂ ਵਾਲਾ ਮੋੜ ਤੇ ਪੁਲੀਸ ਤਾਇਨਾਤ ਕਰ ਦਿਤੀ ਗਈ ਜਿਸਦਾ ਇੰਚਾ-ਰਜ ਡੀ. ਐਸ. ਪੀ. ਪਾਂਡੇ ਸੀ। ਇਸ ਨੂੰ ਹਦਾਇਤ ਸੀ ਕਿ ਜਦੋਂ ਵੀ ਫਲਾਣੇ ਰੰਗ ਦੀ ਜੀਪ ਫਲਾਣੇ ਸਮੇਂ 'ਤੇ ਪਹੁੰਚੇ ਤਾਂ ਬਿਨਾ ਕਿਸੇ ਦੇਰੀ ਦੇ ਉਸ ਨੂੰ ਹੈਂਡ ਗਰਨੇਡਾਂ ਨਾਲ ਉਡਾ ਦਿਤਾ ਜਾਵੇ।



Digitized by Panjab Digital Library | www.panjabdigilib.org

ਦੂਸਰੇ ਦਿਨ ਜਦੋਂ ਨੀਅਤ ਜੀਪ ਨੀਅਤ ਸਮੇਂ ਤੇ ਮਾਨਾਂ ਵਾਲਾ ਮੋੜ ਤੇ ਪਹੁੰਚੀ ਤਾਂ ਪੁਲੀਸ ਵਲੋਂ ਬਿਨਾ ਕਿਸੇ ਅਲਟੀਮੇਟਮ ਦੇ ਜਾਂ ਜਾਣਕਾਰੀ ਲੈਣ ਦੇ ਹੈਂਡ ਗਰਨੇਡ ਸੁੱਟੇ ਗਏ। ਪਰ ਖੁਸ਼ ਕਿਸਮਤੀ ਨਾਲ ਸੰਤ ਭਿੰਡਰਾਂਵਾਲੇ ਇਸ ਜੀਪ ਵਿਚ ਨਹੀਂ ਆਏ ਸਨ। ਇਸ ਗੱਲ ਦਾ ਪੁਲੀਸ ਨੂੰ ਉਦੋਂ ਹੀ ਪਤਾ ਲਗਿਆ ਸੀ ਜਦੋਂ ਮਾਨਾਂਵਾਲਾ ਕਾਂਡ ਵਾਪਰਨ ਦੇ ਘੰਟੇ ਕੁ ਪਿੱਛੋਂ ਹੀ ਸੰਤਾਂ ਨੇ ਪੱਤਰਕਾਰਾਂ ਦੀ ਕਾਨਫਰੰਸ ਬੁਲਾ ਕੇ ਕਹਿ ਦਿਤਾ ਸੀ ਕਿ ਮਾਨਾਵਾਲਾ ਵਿਖੇ ਜਿਸ ਜੀਪ 'ਤੇ ਪੁਲੀਸ ਨੇ ਹੈਂਡ ਗਰਨੇਡ ਸੁੱਟੇ ਸਨ ਉਸ ਵਿਚ ਸਾਡੇ ਜੱਥੇ ਦੇ ਸਿੰਘ ਸਨ।

ਸੰਤਾਂ ਦੇ ਬਾਹਰ ਜਾਣ ਦੀ ਇਸ ਖਬਰ ਦੇ ਲੀਕ ਹੋਣ ਨਾਲ ਸੰਤਾਂ ਨੇ ਉਸ ਪੰਜ ਮੈਂਬਰੀ ਇਨਰ-ਕਮੇਟੀ ਨੂੰ ਕਾਲ-ਇਨ ਕੀਤਾ ਅਤੇ ਪੰਜਾਂ ਨੂੰ ਪੁੱਛਿਆ ਗਿਆ ਕਿ ਸਰਕਾਰ ਦਾ ਸੂਹੀਆ ਕੌਣ ਹੈ? ਦੱਸ ਦਿਓ, ਨਹੀਂ 'ਤਾਂ ਪੰਜੇ ਦੇ ਪੰਜੇ ਹੀ ਗੋਲੀਆਂ ਨਾਲ ਉਡਾ ਦਿਤੇ ਜਾਓਗੇ? ਸੰਖੇਪ ਤੌਰ ਤੇ ਗੱਲ ਦੋ ਬੰਦਿਆਂ 'ਤੇ ਆ ਕੇ ਕੇਂਦਰਤ ਹੋ ਗਈ। ਇਕ ਨੂੰ ਉਸੇ ਸਮੇਂ ਗੋਲੀ ਨਾਲ ਉਡਾ ਦਿਤਾ ਗਿਆ ਦੂਜੇ ਨੇ ਸੰਤਾਂ ਦੇ ਪੈਰ ਫੜ ਲਏ ਅਤੇ ਅੱਟ-ਵਾਲ ਨੂੰ ਮਾਰਨ ਦੀ ਕਸਮ ਚੁੱਕੀ। ਸੰਤਾਂ ਨੇ ਇਸ ਸੂਹੀਏ ਨੂੰ ਇਸ ਸ਼ਰਤ ਤੇ ਛੱਡਿਆ ਕਿ ਉਹ ਅਟਵਾਲ ਨੂੰ ਜਿੰਨਾ ਛੇਤੀ ਹੋ ਸਕੇ ਮਾਰੇ ਅਤੇ ਮਾਰਨ ਪਿੱਛੋਂ ਦਰਬਾਰ ਸਾਹਿਬ ਦੇ ਅੰਦਰ ਨਾ ਆਵੇ। ਬਾਹਰ ਜਾ ਕੇ ਜਿਵੇਂ ਵੀ ਉਹ ਬਚ ਸਕੇ ਬਚ ਜਾਵੇ। ਹੁਣ ਇਸ ਸ਼ਰਤ ਮੁਤਾਬਕ ਉਸ ਸੂਹੀਏ ਨੇ ਖੁਦ ਹੀ ਅਟਵਾਲ ਨੂੰ ਮਾਰਨ ਦੀ ਸਕੀਮ ਬਣਾਈ। ਉਸਨੇ ਦਰਬਾਰ ਸਾਹਿਬ ਵਿਚੋਂ ਹੀ ਵਾਇਰਲੈਸ ਤੇ ਅਟਵਾਲ ਨੂੰ ਅੰਮ੍ਰਿਤਸਰ ਪਹੁੰਚਣ ਲਈ ਲਾਈਟ-ਨਿੰਗ ਕਾਲ ਕੀਤੀ। ਇਸ ਲਾਈਟਨਿੰਗ ਕਾਲ ਦਾ ਮਤਲਬ ਅਟਵਾਲ ਇਕ ਦਮ ਸਮਝ ਗਿਆ ਸੀ। ਅਟਵਾਲ ਉਸ ਸਮੇਂ ਆਪਣੇ ਕਿਸੇ ਘਰੋਗੀ ਕੰਮ ਲਈ ਬਾਹਰ ਜਾ ਰਿਹਾ ਸੀ। ਇਸ ਕਾਲ ਦੇ ਆਉਣ ਕਰਕੇ ਉਸਨੇ ਸਾਰੇ ਰੁਝੇਵੇਂ ਛੱਡ ਕੇ, ਅੰਮ੍ਰਿਤਸਰ ਪਹੁੰਚਣ ਦੀ ਕੀਤੀ। ਅਟਵਾਲ ਨੂੰ ਸ਼ਾਇਦ ਇਹ ਯਕੀਨ ਹੋ ਗਿਆ ਸੀ ਕਿ ਉਸਨੂੰ ਇਸ ਕਰਕੇ ਅੰਮ੍ਰਿਤਸਰ ਬੁਲਾਇਆ ਗਿਆ ਹੈ ਕਿ ਸੰਤ ਭਿੰਡਰਾਂਵਾਲੇ ਸ਼ਾਇਦ ਜਾਲ ਵਿਚ ਫਸ ਗਏ ਹੋਣ। ਅਟਵਾਲ ਅੰਮ੍ਰਿਤਸਰ ਪਹੁੰਚਣ ਸਾਰ ਆਪਣੇ ਸਿਵਲ ਕੱਪੜਿਆਂ ਵਿਚ, ਸਿੱਧਾ ਕੰਪਲੈਕਸ ਦੀ ਲੰਗਰ ਵਾਲੀ ਬਿਲਡਿੰਗ ਵਿਚ ਚਲਾ ਗਿਆ। ਇਥੇ ਹੀ ਖੜਾ ਉਹ ਸੂਹੀਆ ਉਡੀਕ ਰਿਹਾ ਸੀ। ਜਦ ਅਟਵਾਲ ਉਸਦੇ ਸਾਹਮਣੇ ਆਇਆ ਤਾਂ ਉਸਦਾ ਤੌਰ ਬਦਲਿਆ ਹੋਇਆ ਦੇਖਿਆ। ਇਸ 'ਤੇ ਅਟਵਾਲ ਘਬਰਾ ਗਿਆ। ਉਹ ਲੰਗਰ ਤੋਂ ਬਾਹਰ ਨਿਕਲ ਆਇਆ। ਸੂਹੀਆ ਬਿਨਾ ਕੁਝ ਬੋਲੇ ਉਸ ਨੂੰ ਇਸ਼ਾਰਿਆਂ ਨਾਲ ਪਰਕਰਮਾ ਵਿਚ ਲੈ ਗਿਆ। ਪਰਕਰਮਾ ਵਿਚ ਪਹੁੰਚ ਕੇ ਅਟਵਾਲ ਨੇ ਘਬਰਾਈ ਹੋਈ ਅਵਸਥਾ ਵਿਚ ਸ੍ਰੀ ਦਰਬਾਰ ਸਾਹਿਬ ਜਾ ਸ਼ਰਨ ਲਈ। ਪਰ ਉਥੋਂ ਵੀ ਉਸਨੂੰ ਉਠਣਾ ਪਿਆ। ਸੂਹੀਆ ਪਰਛਾਵੇਂ ਵਾਂਗ ਉਸਦੇ ਨਾਲ ਨਾਲ ਚਲਦਾ ਸੀ ਅਤੇ ਬੈਠਦਾ ਸੀ। ਅਖੀਰ ਜਦ ਅਟ-ਵਾਲ ਉਠ ਕੇ ਦਰਬਾਰ ਸਾਹਿਬ ਤੋਂ ਬਾਹਰ ਆਇਆ ਤਾਂ ਉਸ ਨੂੰ ਇਸ਼ਾਰਾ ਕੀਤਾ ਗਿਆ



Digitized by Panjab Digital Library | www.panjabdigilib.org

ਕਿ ਉਹ ਬਾਹਰ ਚਲੇ। ਘੰਟਾ ਘਰ ਵਾਲੇ ਗੇਟ ਦੇ ਬਾਹਰ ਪੈਰ ਰੱਖਣ ਸਾਰ ਹੀ ਸੂਹੀਏ ਵਲੋਂ ਇਕ ਦਮ ਕਈ ਗੋਲੀਆਂ ਅਟਵਾਲ ਦੇ ਸਿਰ ਵਿਚ ਚਲਾਈਆਂ ਗਈਆਂ। ਅਟਵਾਲ ਭੱਜ ਕੇ ਫੁੱਲਾਂ ਵਾਲੀ ਦੁਕਾਨ ਦੇ ਪਿੱਛੇ ਲੁਕਣਾ ਚਾਹੁੰਦਾ ਸੀ। ਪਰ ਨਾ ਲੁਕ ਸਕਿਆ। ਸੂਹੀਏ ਨੇ ਕਈ ਮਿੰਟ ਤਕ ਅਟਵਾਲ ਦੀ ਲਾਸ਼ ਨੂੰ ਹਿਲਾ ਕੇ ਦੇਖਿਆ। ਮਰਨ ਦੀ ਪੱਕੀ ਗੱਲ ਸਮਝ ਕੇ ਸੂਹੀਆ ਦਰਬਾਰ ਸਾਹਿਬ ਤੋਂ ਬਾਹਰ ਜੁੱਤੀਆਂ ਵਾਲੇ ਬਾਜ਼ਾਰ ਵਲ ਆਰਾਮ ਨਾਲ ਤੁਰਦਾ ਗਿਆ ਤੇ ਅਲੋਪ ਹੋ ਗਿਆ।

ਇਹ ਹੈ ਸੰਖੇਪ ਕਹਾਣੀ ਅਟਵਾਲ ਦੇ ਕਤਲ ਦੀ ਜਿਹੜੀ ਮੈਂ ਸ੍ਰੀ ਦਰਬਾਰ ਸਾਹਿਬ ਵਿਚਲੇ ਵੱਖ ਵੱਖ ਲੋਕਾਂ ਤੋਂ ਪੁੱਛ ਕੇ ਅਤੇ ਸੰਤਾਂ ਦੇ ਜੱਥੇ ਦੇ ਮੈਂਬਰਾਂ ਤੋਂ ਪੁੱਛ ਕੇ ਲਿਖੀ ਹੈ। ਸੀ. ਬੀ. ਆਈ. ਦੀ ਜਿਹੜੀ ਟੀਮ ਅਟਵਾਲ ਦੇ ਕਤਲ ਦੀ ਤਫਤੀਸ਼ ਕਰਨ ਲਈ ਆਈ ਸੀ ਉਸ ਨੇ ਕਾਫੀ ਦਿਨ ਤਫਤੀਸ਼ ਕਰਨ ਉਪਰੰਤ ਵੀ ਕੋਈ ਰਿਪੋਰਟ ਜਾਰੀ ਨਹੀਂ ਕੀਤੀ ਸੀ। ਇਸ ਤੋਂ ਵੀ ਸਾਫ ਸਪਸ਼ਟ ਹੈ ਕਿ ਸੀ. ਬੀ. ਆਈ. ਦੀ ਟੀਮ ਨੂੰ ਵੀ ਇਸ ਕਤਲ ਵਿਚ, ਅਟਵਾਲ ਆਪਣੇ ਜਾਲ ਵਿਚ ਆਪੇ ਫਸਿਆ ਹੀ ਨਜ਼ਰ ਆਇਆ ਸੀ। ਕਈ ਵਾਰ ਦੂਜੇ ਦੇ ਦਰਵਾਜ਼ੇ ਅੱਗੇ ਟੋਏ ਪੁੱਟਦੇ ਪੁੱਟਦੇ ਆਪਣੇ ਦਰਵਾਜ਼ੇ ਅੱਗੇ ਵੀ ਖੂਹ ਪੁੱਟਿਆ ਜਾਂਦਾ ਹੈ। ਜਿਸ ਤਰ੍ਹਾਂ ਮੱਕੜੀ ਮੱਛਰ ਨੂੰ ਫਸਾਉਣ ਲਈ ਜੋ ਜਾਲ ਬਣਾਉਂਦੀ ਹੈ ਉਹ ਇਸ ਜਾਲ ਵਿਚ ਆਪ ਹੀ ਫਸ ਜਾਂਦੀ ਹੈ। ਇਸੇ ਤਰ੍ਹਾਂ ਜੋ ਜਾਲ ਅਟਵਾਲ ਨੇ ਸੰਤ ਭਿੰਡਰਾਂ-ਵਾਲਿਆਂ ਨੂੰ ਫਸਾਉਣ ਲਈ ਬੁਣਿਆ ਸੀ ਅਖੀਰ ਉਹ ਆਪ ਹੀ ਉਸ ਜਾਲ ਵਿਚ ਫਸ ਗਿਆ ਅਤੇ ਆਪਣੀ ਮੌਤ ਆਪ ਹੀ ਮਾਰਿਆ ਗਿਆ।

ਅਟਵਾਲ ਦੇ ਕਤਲ ਦੀ ਜਾਂਚ ਪੜਤਾਲ ਕਰਨ ਲਈ ਜੋ ਟੀਮ, ਇਸ ਦੇ ਡਾਇਰੈਕ-ਟਰ ਜੇ. ਐਸ. ਬਾਵਾ ਦੀ ਅਗਵਾਈ ਹੇਠ ਅੰਮ੍ਰਿਤਸਰ ਆਈ ਉਸ ਨਾਲ ਇਕ ਹੋਰ ਬੜੀ ਦਿਲਚਸਪ ਘਟਨਾ ਜੁੜੀ ਹੋਈ ਹੈ। ਅਕਾਲੀ ਲੀਡਰਾਂ ਨੇ ਸੀ. ਬੀ ਆਈ. ਦੇ ਡਾਇਰੈਕ-ਟਰ ਜੇ. ਐਸ. ਬਾਵਾ ਨੂੰ ਕੰਪਲੈਕਸ ਦੇ ਅਕਾਲ ਰੈਸਟ ਹਾਊਸ ਵਿਚ ਰੱਖਿਆ ਸੀ ਅਤੇ ਉਸਦੀ ਤਫਤੀਸ਼ ਵਿਚ ਪੂਰਾ ਪੂਰਾ ਸਹਿਯੋਗ ਦਿਤਾ ਸੀ। ਸੰਤ ਭਿੰਡਰਾਂਵਾਲਿਆਂ ਨੂੰ ਵੀ ਆਪਣੀ ਸਟੇਟਮੇਂਟ ਦੇਣ ਲਈ ਕਿਹਾ ਗਿਆ ਸੀ ਪਰ ਸੰਤਾਂ ਨੇ ਇਹ ਕਹਿ ਕੇ ਇਹ ਮਾਮਲਾ ਠੱਪ ਕਰ ਦਿਤਾ ਕਿ ਪਹਿਲਾਂ ਇਹ ਇਨਕੁਆਰੀ ਕਮੇਟੀ ਇਸ ਗੱਲ ਦੀ ਤਫਤੀਸ਼ ਕਰੇ ਕਿ ਅਟਵਾਲ ਨੇ ਕਿਨੇ ਕੁ ਬੰਦੇ ਸ੍ਰੀ ਦਰਬਾਰ ਸਾਹਿਬ ਦੇ ਕੰਪਲੈਕਸ ਵਿਚ ਸੀ. ਆਈ. ਡੀ. ਕਰਨ ਵਾਸਤੇ ਰੱਖੇ ਹੋਏ ਹਨ ਅਤੇ ਇਨ੍ਹਾਂ ਬੰਦਿਆਂ ਨੇ ਕਿੰਨੇ ਕੁ ਸਿੰਘਾਂ ਨੂੰ ਮੁਖਬਰੀ ਕਰ ਕੇ ਫੜਾਇਆ ਅਤੇ ਮਰਵਾਇਆ ਹੈ?

ਅਕਾਲੀ ਲੀਡਰਾਂ ਦੇ ਜ਼ਿਹਨ ਵਿਚ ਇਕ ਹੋਰ ਸਾਜ਼ਿਸ਼ ਚੱਕਰ ਕੱਟ ਰਹੀ ਸੀ। ਇਹ ਸੀ ਨਕਲੀ ਨਿਰੰਕਾਰੀ ਗੁਰਬਚਨ ਸਿਹੁੰ ਦੇ ਕਥਿਤ-ਕਾਤਲ ਰਣਜੀਤ ਸਿੰਘ ਦੇ ਮੁਤੱ-ਲਕ। ਰਣਜੀਤ ਸਿੰਘ ਕਥਿਤ ਕਤਲ ਕਰਨ ਪਿੱਛੋਂ ਸੰਤ ਭਿੰਡਰਾਂਵਾਲਿਆਂ ਪਾਸ ਆਇਆ



Digitized by Panjab Digital Library | www.panjabdigilib.org

ਸੀ। ਸੰਤ ਜੀ ਨੇ ਉਸ ਨੂੰ ਬਹੁਤ ਹੀ ਸਤਿਕਾਰ ਅਤੇ ਇੱਜ਼ਤ ਨਾਲ ਰੱਖਿਆ ਹੋਇਆ ਸੀ। ਇਥੋਂ ਤਕ ਕਿ ਉਸ ਨੂੰ ਇਹ ਅਧਿਕਾਰ ਵੀ ਦੇ ਰੱਖਿਆ ਸੀ ਕਿ ਉਹ ਜੱਥੇ ਦੇ ਸਿੰਘਾਂ ਨੂੰ ਕੋਈ ਵੀ ਹੁਕਮ ਕਰ ਸਕਦਾ ਸੀ। ਕਿਸੇ ਵੀ ਸਿੰਘ ਨੇ ਉਸ ਦੇ ਹੁਕਮ ਦੀ ਅਦੂਲੀ ਨਹੀਂ ਸੀ ਕਰਨੀ। ਕਾਫੀ ਸਮੇਂ ਤੋਂ (ਅਪ੍ਰੈਲ, 1983 ਤੋਂ ਪਿੱਛੋਂ) ਰਣਜੀਤ ਸਿੰਘ ਦਾ ਆਉਣ ਜਾਣ, ਸੰਤ ਲੌਂਗੋਵਾਲੀਏ ਅਤੇ ਬੀਬੀ ਅਮਰਜੀਤ ਕੌਰ ਨਾਲ ਵੀ ਹੋ ਗਿਆ ਸੀ। ਸੰਤ ਭਿੰਡਰਾਂਵਾਲਿਆਂ ਨੇ ਇਸ ਆਉਣ ਜਾਣ ਨੂੰ ਚੰਗਾ ਨਹੀਂ ਸਮਝਿਆ ਕਿਉਂਕਿ ਇਸ ਤਰ੍ਹਾਂ ਨਾਲ ਇਕ ਤਾਂ ਉਸ ਦੀ ਆਪਣੀ ਸੁਰੱਖਿਅਤਾ ਕਮਜ਼ੋਰ ਹੋ ਜਾਣੀ ਸੀ ਅਤੇ ਦੂਜਾ, ਸੰਤਾਂ ਦੇ ਆਪਣੇ ਜੱਥੇ ਦੀਆਂ ਅੰਦਰੂਨੀ ਗੱਲਾਂ ਵੀ ਲੌਂਗੋਵਾਲ ਕੋਲ ਪਹੁੰਚ ਸਕਦੀਆਂ ਸਨ। ਸੰਤ ਭਿੰਡਰਾਂਵਾਲੇ ਹੁਣ ਤਕ ਇਹੀ ਕਹਿੰਦੇ ਆ ਰਹੇ ਸਨ ਕਿ ਰਣਜੀਤ ਸਿੰਘ ਉਨ੍ਹਾਂ ਕੋਲ ਨਹੀਂ ਹੈ। ਕੰਪਲੈਕਸ ਵਿਚ ਖੁੱਲ੍ਹ ਕੇ ਤੁਰਨ ਫਿਰਨ ਨਾਲ ਇਹ ਗੱਲ ਵੀ ਬਾਹਰ ਉੜ ਜਾਣੀ ਸੀ ਕਿ ਰਣਜੀਤ ਸਿੰਘ ਸੰਤਾਂ ਕੋਲ ਹੈ। ਅਸਲ ਵਿਚ ਇਕ ਦੋ ਵਾਰ ਅਖ਼ਬਾਰਾਂ ਵਿਚ ਆ ਵੀ ਗਿਆ ਸੀ ਕਿ ਰਣਜੀਤ ਸਿੰਘ ਨੂੰ ਗੁਰੂ ਨਾਨਕ ਨਿਵਾਸ ਦੇ ਉਪਰ ਫਿਰਦਾ ਦੇਖਿਆ ਗਿਆ ਹੈ।

ਇਨ੍ਹਾਂ ਹੀ ਗੱਲਾਂ ਨੂੰ ਧਿਆਨ ਵਿਚ ਰੱਖਦੇ ਹੋਏ ਸੰਤਾਂ ਨੇ ਰਣਜੀਤ ਸਿੰਘ ਨੂੰ ਇਕ ਦੋ ਬਾਰ ਖੁੱਲ੍ਹ ਕੇ ਤੁਰਨ ਫਿਰਨ ਤੋਂ ਅਤੇ ਲੌਂਗੋਵਾਲ ਕੋਲ ਆਉਣ ਜਾਣ ਤੋਂ ਰੋਕਿਆ। ਪਰ ਫਿਰ ਵੀ ਉਹ ਜਾਂਦਾ ਰਿਹਾ। ਸੰਤ ਜੀ ਕੁਝ ਸਮਾਂ ਇਹ ਸਭ ਕੁਝ ਦੇਖਦੇ ਰਹੇ। ਅਕਤੂਬਰ, 1983 ਵਿਚ ਜਲੰਧਰ ਜ਼ਿਲ੍ਹੇ ਦੇ ਪਿੰਡ ਭੋਗਪੁਰ ਨੇੜੇ ਦਮਦਮੀ ਟਕਸਾਲ ਦੇ ਚਾਰ ਸਿੰਘ ਕਿਸੇ ਦੇ ਖੇਤ ਵਿਚ ਟਿਊਬਵੈੱਲ ਉਪਰ ਬੈਠੇ ਸੀ ਕਿ ਪੁਲੀਸ ਨੇ ਆ ਘੇਰਾ ਪਾਇਆ। ਘੇਰੇ ਵਿਚ ਚਾਰੇ ਸਿੰਘ ਸ਼ਹੀਦ ਹੋ ਗਏ। ਇਹ ਗੱਲ ਸੰਤ ਭਿੰਡਰਾਂਵਾਲਿਆਂ ਦੇ ਕੈਂਪ ਵਿਚ ਜੰਗਲ ਦੀ ਅੱਗ ਵਾਂਗ ਫੈਲ ਗਈ। ਪਿੱਛੋਂ ਪਤਾ ਲੱਗਿਆ ਸੀ ਕਿ ਇਨ੍ਹਾਂ ਚਾਰ ਸਿੰਘਾਂ ਨੂੰ ਕਿਸੇ ਐਕਸ਼ਨ ਲਈ ਰਣਜੀਤ ਸਿੰਘ ਨੇ ਭੇਜਿਆ ਸੀ। ਰਣਜੀਤ ਸਿੰਘ ਤੋਂ ਪੁੱਛ-ਗਿੱਛ ਕੀਤੀ ਗਈ। ਉਹ ਬਹੁਤ ਕਨਫ਼ਿਊਜ਼ਡ ਸੀ। ਜੱਥੇ ਦੇ ਮੈਂਬਰ ਰਣਜੀਤ ਸਿੰਘ ਨੂੰ ਮਾਰ ਦੇਣਾ ਚਾਹੁੰਦੇ ਸਨ ਪਰ ਸੰਤਾਂ ਨੇ ਇਹ ਗੱਲ ਨਾ ਹੋਣ ਦਿਤੀ। ਪਰ ਰਣਜੀਤ ਸਿੰਘ ਪਹਿਲਾਂ ਵਾਂਗ ਨਹੀਂ ਰਹਿ ਸਕਦਾ ਸੀ। ਅਚਾਨਕ ਇਕ ਦਿਨ ਰਣਜੀਤ ਸਿੰਘ, ਲੌਂਗੋਵਾਲ ਕੋਲ ਆ ਗਿਆ ਅਤੇ ਇਥੇ ਹੀ ਰਹਿਣ ਲਗ ਪਿਆ। ਇਸ ਪਿੱਛੋਂ ਇਕ ਦੋ ਬਾਰ ਰਣਜੀਤ ਸਿੰਘ ਦੇ ਅਖ਼ਬਾਰਾਂ ਵਿਚ ਬਿਆਨ ਵੀ ਆਏ ਸਨ ਕਿ ਸੰਤ ਜਰਨੈਲ ਸਿੰਘ ਨੇ ਕਿਹਾ ਸੀ ਕਿ ਜੇ ਰਣਜੀਤ ਸਿੰਘ ਉਨ੍ਹਾਂ ਕੋਲ ਪਹੁੰਚ ਜਾਵੇ ਤਾਂ ਉਹ ਉਸ ਨੂੰ ਸੋਨੇ ਨਾਲ ਤੋਲ ਦੇਣਗੇ। ਰਣਜੀਤ ਸਿੰਘ ਦਾ ਕਹਿਣਾ ਸੀ ਕਿ ਉਸ ਨੂੰ ਸੋਨੇ ਨਾਲ ਤਾਂ ਕੀ ਤੋਲਣਾ ਸੀ ਪੂਰਾ ਸਤਿ-ਕਾਰ ਵੀ ਨਹੀਂ ਦਿਤਾ ਗਿਆ। ਲੌਂਗੋਵਾਲ ਦਾ ਬਿਆਨ ਵੀ ਆ ਗਿਆ ਸੀ ਕਿ ਰਣਜੀਤ ਸਿੰਘ ਨੂੰ ਪੂਰੇ ਸਤਿਕਾਰ ਨਾਲ ਰੱਖਿਆ ਜਾਵੇਗਾ। ਰਣਜੀਤ ਸਿੰਘ ਵਲੋਂ ਹੋਰ ਵੀ ਕਈ



Digitized by Panjab Digital Library | www.panjabdigilib.org

ਦੋਸ਼ ਲਾਏ ਗਏ ਸਨ। ਪਰ ਸੰਤ ਭਿੰਡਰਾਂਵਾਲਿਆਂ ਵਲੋਂ ਕੋਈ ਜਵਾਬੀ ਬਿਆਨ ਨਹੀਂ ਆਇਆ।

ਇਕ ਦਿਨ 25 ਨਵੰਬਰ, 1983 ਦੇ ਅਖ਼ਬਾਰਾਂ ਵਿਚ ਅਚਾਨਕ ਹੀ ਇਕ ਵੱਡੀ ਸੁਰਖੀ ਵਾਲੀ ਖ਼ਬਰ ਆ ਗਈ ਕਿ ਨਿਰੰਕਾਰੀ ਗੁਰਬਚਨ ਸਿਹੁੰ ਦੇ ਕਥਿਤ-ਕਾਤਲ ਰਣਜੀਤ ਸਿੰਘ ਵਲੋਂ ਦਿੱਲੀ ਦੀ ਇਕ ਅਦਾਲਤ ਅੱਗੇ ਆਤਮ-ਸਮਰਪਣ ਕਰ ਦਿਤਾ ਗਿਆ ਹੈ। ਆਖਰ ਲੌਂਗੋਵਾਲ ਦੇ ਸਾਥ ਨੇ ਕੁਝ ਤਾਂ ਰੰਗ ਲਿਆਉਣਾ ਹੀ ਸੀ। ਖ਼ੁਦ ਆਤਮ-ਸਮਰਪਣ ਕਰਨ ਵਾਲਾ ਲੀਡਰ ਦੂਜੇ ਨੂੰ ਵੀ ਆਤਮ-ਸਮਰਪਣ ਕਰਨ ਲਈ ਹੀ ਕਹੇਗਾ। ਸਿੱਖਾਂ ਨੂੰ ਬਹੁਤ ਹੈਰਾਨੀ ਹੋਈ ਕਿ ਰਣਜੀਤ ਸਿੰਘ ਨੇ ਇਉਂ ਆਤਮ-ਸਮਰਪਣ ਕਿਉਂ ਕੀਤਾ ? ਇਸ ਨਾਲ ਤਾਂ ਰਣਜੀਤ ਸਿੰਘ ਦੇ ਸਾਰੇ ਕੀਤੇ ਕਰਾਏ ਕੰਮ 'ਤੇ ਪਾਣੀ ਫਿਰ ਜਾਵੇਗਾ ? ਪੱਤਰਕਾਰ ਜਦੋਂ ਸੰਤ ਭਿੰਡਰਾਂਵਾਲਿਆਂ ਕੋਲ ਇਸ ਦਾ ਪ੍ਰਤੀਕਰਮ ਜਾਨਣ ਲਈ ਗਏ ਤਾਂ ਸੰਤਾਂ ਨੇ ਕਹਿ ਦਿਤਾ ਕਿ ਇਹ ਗੱਲ ਸੰਤ ਲੌਂਗੋਵਾਲ ਨੂੰ ਜਾ ਕੇ ਪੁਛੋ ਕਿਉਂਕਿ ਰਣਜੀਤ ਸਿੰਘ ਉਨ੍ਹਾਂ ਕੋਲ ਹੀ ਰਹਿੰਦਾ ਸੀ। ਸੰਤਾਂ ਨੇ ਨਾਲ ਇਹ ਵੀ ਕਿਹਾ ਸੀ ਕਿ ਉਹ ਹੁਣ ਵੀ ਰਣਜੀਤ ਸਿੰਘ ਨੂੰ ਸੋਨੇ ਨਾਲ ਤੋਲਣ ਦੇ ਪਾਬੰਦ ਹਨ।

ਸੰਤ ਲੌਂਗੋਵਾਲ ਵਲੋਂ ਦਿੱਲੀ ਦੇ ਸਿੱਖਾਂ ਨੂੰ ਅਪੀਲ ਕੀਤੀ ਗਈ ਕਿ ਉਹ ਰਣਜੀਤ ਸਿੰਘ ਦੀ ਪੂਰੀ ਮਦਦ ਕਰਨ। ਯੂਥ ਵਿੰਗ ਵਲੋਂ ਬਹੁਤ ਵੱਡਾ ਇਕ ਇਸ਼ਤਿਹਾਰ ਕੱਢਿਆ ਗਿਆ ਜਿਸ ਵਿਚ ਰਣਜੀਤ ਸਿੰਘ ਦੀ, ਜੇਲ੍ਹ ਦੀਆਂ ਸੀਖਾਂ ਪਿੱਛੇ, ਆਦਮ-ਕੱਦ ਫੋਟੋ ਸੀ ਅਤੇ ਇਸ ਵਿਚ ਲਿਖਿਆ ਗਿਆ ਸੀ ਕਿ ਰਣਜੀਤ ਸਿੰਘ ਨੂੰ ਛੱਡੋ। ਕਮਾਲ ਦੀ ਚਲਾਕੀ ਸੀ ਅਕਾਲੀ ਲੀਡਰਾਂ ਦੀ।

ਜਿਸ ਤਰ੍ਹਾਂ ਮੈਂ ਪਹਿਲਾਂ ਲਿਖ ਚੁੱਕਿਆ ਹਾਂ ਕਿ ਜਦੋਂ ਸੀ. ਬੀ. ਆਈ. ਦਾ ਡਾਇਰੈਕਟਰ ਜੇ. ਐਸ. ਬਾਵਾ, ਅਟਵਾਲ ਕਤਲ ਕੇਸ ਦੀ ਇਨਕੁਆਰੀ ਕਰਨ ਆਇਆ ਸੀ ਤਾਂ ਉਸ ਨੂੰ ਅਕਾਲ ਰੈਸਟ ਹਾਊਸ ਵਿਚ ਰੱਖਿਆ ਗਿਆ ਸੀ। ਦੱਸਣ ਵਾਲੇ ਦਸਦੇ ਸਨ ਕਿ ਜੇ. ਐਸ. ਬਾਵਾ ਨਾਲ ਅਕਾਲੀ ਲੀਡਰਾਂ ਨੇ ਇਸ ਗੱਲ ਬਾਰੇ ਵਿਚਾਰ-ਵਿਟਾਂਦਰਾ ਕੀਤਾ ਸੀ ਕਿ ਜੇਕਰ ਉਹ ਰਣਜੀਤ ਸਿੰਘ ਤੋਂ ਆਤਮ-ਸਮਰਪਣ ਕਰਵਾ ਦੇਣ ਤਾਂ ਕੀ ਉਹ ਉਸ ਨੂੰ ਛਡਵਾ ਸਕੇਗਾ ਜਾਂ ਨਹੀਂ। ਰਣਜੀਤ ਸਿੰਘ ਵਲੋਂ ਆਤਮ-ਸਮਰਪਣ ਕਰਨ ਤੋਂ ਇਹ ਗਲ ਸਾਬਤ ਹੁੰਦੀ ਹੈ ਕਿ ਬਾਵੇ ਨੇ ਇਹ ਭਰੋਸਾ ਦਿੱਤਾ ਹੋਣਾ ਹੈ।

ਅਕਾਲੀ ਲੀਡਰਾਂ ਦੇ ਦਿਮਾਗ ਵਿਚ ਇਸ ਸਮੇਂ ਵੀ ਇਹੀ ਗੱਲ ਚੱਕਰ ਲਾ ਰਹੀ ਸੀ ਕਿ ਰਣਜੀਤ ਸਿੰਘ ਜਦੋਂ ਰਿਹਾ ਹੋ ਕੇ ਜੇਲ੍ਹ ਵਿਚੋਂ ਆਏਗਾ ਤਾਂ ਲੋਕ ਉਸ ਨੂੰ ਫੌਲੋ ਕਰਨਗੇ ਅਤੇ ਉਹ ਸੰਤ ਭਿੰਡਰਾਂਵਾਲੇ ਦੇ ਬਰਾਬਰ ਦਾ ਲੀਡਰ ਬਣ ਕੇ ਖੜਾ ਹੋ ਜਾਵੇਗਾ। ਪਰ ਇਨ੍ਹਾਂ ਨੂੰ ਇਹ ਨਹੀਂ ਸੀ ਪਤਾ ਕਿ ਰਣਜੀਤ ਸਿੰਘ ਤਦ ਹੀ ਰਿਹਾ ਹੋ ਸਕੇਗਾ ਜੇਕਰ ਉਹ ਗੁਰਬਚਨ ਸਿਹੁੰ ਦੇ ਕਤਲ ਤੋਂ ਇਨਕਾਰ ਕਰੇਗਾ। ਜਦ ਇਨਕਾਰ ਕਰੇਗਾ ਤਾਂ ਲੋਕ ਕਿਉਂ



Digitized by Panjab Digital Library | www.panjabdigilib.org

ਉਸ ਨੂੰ ਫੋਲੋ ਕਰਨਗੇ। ਰਣਜੀਤ ਸਿੰਘ ਦਾ ਜ਼ਿਕਰ ਸਿੱਖਾਂ ਵਿਚ ਸਿਰਫ ਇਸ ਕਰਕੇ ਹੀ ਹੈ ਕਿ ਉਸ ਨੇ ਗੁਰਬਚਨ ਸਿਹੁੰ ਦਾ ਕਤਲ ਕੀਤਾ ਸੀ। ਰਣਜੀਤ ਸਿੰਘ ਵਿਚ ਹੋਰ ਕੋਈ ਐਸਾ ਗੁਣ ਨਹੀਂ ਜਿਸ ਨਾਲ ਉਹ ਸਿੱਖਾਂ ਨੂੰ ਆਪਣੇ ਵਲ ਆਕਰਸ਼ਤ ਕਰ ਸਕੇ।

ਖੈਰ ਕੁਝ ਵੀ ਹੋਇਆ, ਸੰਤ ਲੌਂਗੋਵਾਲੀਏ ਨੇ ਗਲਤ ਚੁੱਕ ਦੇ ਕੇ ਰਣਜੀਤ ਸਿੰਘ ਦੇ ਸਾਰੇ ਕੀਤੇ ਕਰਾਏ ਕੰਮ ਨੂੰ ਮਿੱਟੀ ਵਿਚ ਮਿਲਾ ਦਿਤਾ। ਇਸ ਗੱਲ ਨੂੰ ਅੱਜ ਤਿੰਨ ਸਾਲ ਤੋਂ ਵੀ ਉਪਰ ਸਮਾਂ ਹੋ ਗਿਆ ਹੈ ਅਜੇ ਤਕ ਤਾਂ ਰਣਜੀਤ ਸਿੰਘ ਦਾ ਕੁਝ ਸੰਵਰਿਆ ਨਹੀਂ ਅਗੇ ਭਵਿਖ ਵਿਚ ਛੇਤੀ ਕੁਝ ਸੰਵਰਨ ਦੀ ਆਸ ਨਹੀਂ। ਰਣਜੀਤ ਸਿੰਘ ਨੂੰ ਮੌਤ ਦੇ ਮੂੰਹ ਵਿਚ ਜ਼ਰੂਰ ਫਸਾ ਦਿਤਾ ਗਿਆ ਹੈ। ਉਹ ਜ਼ਰੂਰ ਹੀ ਜੇਲ੍ਹ ਵਿਚ ਬੈਠਾ ਸੰਤ ਲੌਂਗੋਵਾਲੀਏ ਦੀ ਦਿੱਤੀ ਚੁੱਕ ਤੇ ਪਛਤਾ ਰਿਹਾ ਹੋਵੇਗਾ।

ਸੰਤ ਭਿੰਡਰਾਂਵਾਲੇ ਆਪਣੇ ਪੂਰੇ ਕੈਂਪ ਨਾਲ ਗੁਰੂ ਨਾਨਕ ਨਿਵਾਸ ਵਿਚ ਰਹਿੰਦੇ ਸਨ। ਉਨ੍ਹਾਂ ਕੋਲ 47 ਨੰਬਰ ਕਮਰਾ ਸੀ। ਉਨ੍ਹਾਂ ਦੇ ਇਸ ਕਮਰੇ ਦੇ ਸਾਹਮਣੇ ਦੋ ਕਮਰੇ ਹੋਰ ਸਨ ਜੋ ਹਮੇਸ਼ਾ ਖਾਲੀ ਰਹਿੰਦੇ ਸਨ। ਖਾਲੀ ਰੱਖਣ ਦਾ ਮਨੋਰਥ ਇਕ ਤਾਂ ਇਹ ਸੀ ਕਿ ਕਈ ਬਾਰ ਦਰਸ਼ਨ ਲਈ ਆਉਣ ਵਾਲੀਆਂ ਸੰਗਤਾਂ ਜਾਂ ਇੰਟਰਵਿਊ ਲੈਣ ਲਈ ਆਏ ਪੱਤਰਕਾਰਾਂ ਦਾ ਇਕੱਠ ਇਤਨਾ ਜ਼ਿਆਦਾ ਹੋ ਜਾਂਦਾ ਸੀ ਕਿ ਉਨ੍ਹਾਂ ਦਾ ਕਮਰੇ ਦੇ ਬਾਹਰ (ਕਾਰੀਡੋਰ ਵਿਚ) ਖੜਨਾ ਔਖਾ ਹੋ ਜਾਂਦਾ ਸੀ। ਇਸ ਲਈ ਅਜੇਹੇ ਸਮਿਆਂ ਤੇ ਇਸ ਇੱਕਠ ਨੂੰ ਸਾਹਮਣੇ ਵਾਲੇ ਖਾਲੀ ਕਮਰਿਆਂ ਵਿਚ ਬਿਠਾ ਦਿਤਾ ਜਾਂਦਾ ਸੀ। ਦੂਜਾ ਮਨੋਰਥ ਇਹ ਸੀ ਕਿ ਕਈ ਬਾਰ ਕਈ ਸ਼ਰਧਾਲੂ ਸਿੱਖ ਦੇਰ ਰਾਤ ਗਈ ਨੂੰ ਕੰਪਲੈਕਸ ਵਿਚ ਪਹੁੰਚਦੇ ਸਨ ਪਰ ਅੱਗੇ ਰਿਹਾਇਸ਼ ਨਹੀਂ ਸੀ ਮਿਲਦੀ ਤਾਂ ਅਜਿਹੇ ਮੌਕੇ 'ਤੇ ਟਕਸਾਲ ਦੇ ਸਿੰਘ ਦੇਰ ਰਾਤ ਗਈ ਤੋਂ ਆਏ ਸਿੱਖਾਂ ਨੂੰ ਆਰਜ਼ੀ ਤੌਰ 'ਤੇ ਇਨ੍ਹਾਂ ਕਮਰਿਆਂ ਵਿਚ ਠਹਿਰਾ ਦਿੰਦੇ ਸਨ। ਮੈਂ ਆਪਣੇ ਪਰਿਵਾਰ ਸਮੇਤ ਇਕ ਬਾਰ (12 ਅਗਸਤ, 1983) ਰਾਤ ਦੇ 10 ਵਜੇ ਅੰਮ੍ਰਿਤਸਰ ਪਹੁੰਚਿਆ। ਅਕਾਲ ਰੈਸਟ ਹਾਊਸ ਅਤੇ ਗੁਰੂ ਰਾਮ ਦਾਸ ਸਰਾਂ ਵਿਚ ਕੋਈ ਵੱਖਰਾ ਕਮਰਾ ਨਾ ਮਿਲ ਸਕਿਆ। ਮੈਂ ਅਖੀਰ ਇਹ ਸੋਚ ਕੇ ਗੁਰੂ ਨਾਨਕ ਨਿਵਾਸ ਪਹੁੰਚ ਗਿਆ ਕਿ ਉਥੇ ਭਾਈ ਰਛਪਾਲ ਸਿੰਘ (ਸੰਤ ਜੀ ਦੇ ਸਹਾਇਕ) ਨੂੰ ਮਿਲ ਕੇ ਕੋਈ ਰਹਿਣ ਦਾ ਪ੍ਰਬੰਧ ਕਰਾਂਗਾ। ਇਥੇ ਅ ਇਆ, ਭਾਈ ਰਛਪਾਲ ਸਿੰਘ ਬਾਹਰ ਹੀ ਕਾਰੀਡੋਰ ਵਿਚ ਤੁਰ ਫਿਰ ਰਿਹਾ ਸੀ। ਇਨ੍ਹਾਂ ਨੂੰ ਮੈਂ ਆਪਣਾ ਮਨੋਰਥ ਦੱਸਿਆ। ਭਾਈ ਰਛਪਾਲ ਸਿੰਘ ਨੇ ਇਕ ਦਮ ਕਹਿ ਦਿਤਾ ਕਿ ਕਮਰਾ ਵੀ ਮਿਲੇਗਾ ਅਤੇ ਬਿਸਤਰਾ ਵੀ। ਪਰ ਪਹਿਲਾਂ ਇਥੇ ਬੈਠ ਕੇ ਲੰਗਰ ਛਕੋ। ਮੈਂ ਹੈਰਾਨ ਹੋ ਕੇ ਪੁੱਛਿਆ ਕਿ ਇਸ ਸਮੇਂ (ਇਸ ਸਮੇਂ ਸਮਾਂ ਗਿਆਰਾਂ ਵਜੇ ਤੋਂ ਉਪਰ ਹੋ ਚੁੱਕਿਆ ਸੀ) ਲੰਗਰ ਹੋਵੇਗਾ? ਤਾਂ ਇਨ੍ਹਾਂ ਨੇ ਕਿਹਾ ਕਿ ਉਹ ਕੁਝ ਲੰਗਰ ਅਤੇ ਕਮਰੇ ਜਾਣ-ਬੁੱਝਕੇ ਫਾਲਤੂ ਰੱਖਦੇ ਹਨ ਤਾਂ ਕਿ ਰਾਤ ਨੂੰ ਆਉਣ ਵਾਲੇ ਸ਼ਰਧਾਲੂ ਔਖੇ ਨਾ ਹੋਣ। ਸਾਡਾ ਇਕ ਰਾਤ ਦਾ ਠਹਿਰਣ ਦਾ ਪ੍ਰਬੰਧ ਇਨ੍ਹਾਂ ਵਿਚੋਂ ਇਕ ਕਮਰੇ ਵਿਚ ਕਰ ਦਿਤਾ ਸੀ।



Digitized by Panjab Digital Library | www.panjabdigilib.org

ਸੰਤ ਲੌਂਗੋਵਾਲੀਆ ਹਰ ਤਰੀਕੇ ਨਾਲ ਸੰਤ ਭਿੰਡਰਾਂਵਾਲਿਆਂ ਦੇ ਰਾਹ ਵਿਚ ਰੋੜੇ ਅਟਕਾਉਣਾ ਚਾਹੁੰਦਾ ਸੀ । ਉਸਨੇ ਬੱਬਰਾਂ ਨੂੰ ਚੁੱਕ ਚੁਕਾ ਕਿ ਇਨ੍ਹਾਂ ਦੋ ਕਮਰਿਆਂ ਤੇ ਕਬਜ਼ਾ ਕਰਨ ਲਈ ਭੇਜ ਦਿਤਾ । ਇਹ ਛੇ ਹੀ ਸਨ ਅਤੇ ਹਮੇਸ਼ਾ ਜਦੋਂ ਬਾਹਰ ਤੁਰਦੇ ਸਨ ਤਾਂ ਛੇ ਦੇ ਛੇ ਇਕੱਠੇ ਹੀ ਚਲਦੇ ਸਨ। ਬੱਬਰ ਖਾਲੀ ਹੱਥ ਗੁਰੂ ਨਾਨਕ ਨਿਵਾਸ ਦੇ ਇਨ੍ਹਾਂ ਕਮਰਿਆਂ ਵਿਚ ਪਹੁੰਚ ਗਏ । ਸੰਤਾਂ ਦੇ ਸਿੰਘਾਂ ਨੇ ਸੰਤਾਂ ਨੂੰ ਜਾ ਕੇ ਦੱਸਿਆ ਕਿ ਸਾਹਮਣੇ ਵਾਲੇ ਦੋ ਕਮਰਿਆਂ ਨੂੰ ਬੱਬਰਾਂ ਨੇ ਆ ਕੇ ਆਪਣੇ ਜਿੰਦਰੇ ਲਾ ਲਏ ਹਨ । ਸੰਤਾਂ ਨੇ ਇਕ ਦਮ ਬਾਹਰ ਆ ਕੇ ਇਨ੍ਹਾਂ ਨੂੰ ਪੁੱਛਿਆ ਕਿ ਉਨ੍ਹਾਂ ਨੇ ਉਨ੍ਹਾਂ (ਸੰਤ ਜੀ) ਨੂੰ ਪੁੱਛੇ ਬਿਨਾ ਇਨ੍ਹਾਂ ਕਮਰਿਆਂ ਨੂੰ ਕਿਉਂ ਜਿੰਦਰੇ ਲਾ ਲਏ ਹਨ ? ਬੱਬਰਾਂ ਨੇ ਜਵਾਬ ਦਿੱਤਾ ਕਿ ਉਨ੍ਹਾਂ ਨੂੰ ਤਾਂ ਸੰਤ ਲੌਂਗੋਵਾਲ ਨੇ ਭੇਜਿਆ ਹੈ । ਸੰਤ ਭਿੰਡਰਾਂਵਾਲਿਆਂ ਨੇ ਝੱਟ ਸੰਤ ਲੌਂਗੋਵਾਲੀਏ ਨੂੰ ਫੋਨ ਕੀਤਾ । ਅਗੋਂ ਜਵਾਬ ਆਇਆ ਕਿ "ਲੌਂਗੋਵਾਲ ਸਾਹਿਬ ਤਾਂ ਸੁੱਤੇ ਪਏ ਹਨ ।" ਸੰਤਾਂ ਨੇ ਕਿਹਾ ਕਿ ਉਨ੍ਹਾਂ ਨੂੰ ਜਗਾਉ ਅਤੇ ਕਹੋ ਕਿ "ਜਰਨੈਲ ਸਿੰਘ ਗੱਲ ਕਰਨੀ ਚਾਹੁੰਦਾ ਹੈ ।" ਕੋਈ ਇਕ ਘੰਟੇ ਪਿੱਛੋਂ ਸੰਤ ਲੌਂਗੋਵਾਲੀਆ ਉਠਿਆ ਤੇ ਫੋਨ ਦਾ ਜਵਾਬ ਦਿਤਾ । ਸੰਤਾਂ ਨੇ ਕਿਹਾ ਕਿ ਉਨ੍ਹਾਂ ਦੇ ਸਾਹਮਣੇ ਵਾਲੇ ਦੋ ਕਮਰਿਆਂਨੂੰ ਰੋਕਣ ਦਾ ਹੁਕਮ ਕੀ ਵਾਕਿਆ ਹੀ ਤੁਸੀਂ ਦਿਤਾ ਹੈ ? ਲੌਂਗੋਵਾਲ ਨੇ ਜਵਾਬ ਦਿਤਾ ਕਿ ਉਸ ਨੂੰ ਇਸ ਬਾਰੇ ਕੋਈ ਪਤਾ ਨਹੀਂ । ਸੰਤ ਭਿੰਡਰਾਂਵਾਲਿਆਂ ਨੇ ਦੋ ਟੁੱਕ ਗਲ ਕੀਤੀ ਕਿ ਜੇ ਤੁਹਾਨੂੰ ਪਤਾ ਨਹੀਂ ਤਾਂ ਉਨ੍ਹਾਂ ਨੂੰ ਹੁਣੇ ਹੀ ਵਾਪਸ ਬੁਲਾਓ ਅਤੇ ਕਮਰੇ ਖਾਲੀ ਕਰਵਾਓ ।[1] ਲੌਂਗੋਵਾਲ ਨੇ ਜਵਾਬ ਦਿਤਾ ਕਿ ਉਹ ਇਸ ਮਾਮਲੇ ਵਿਚ ਕੁਝ ਨਹੀਂ ਕਰ ਸਕਦੇ । ਸੰਤਾਂ ਨੇ ਇਕ ਦਮ ਫੋਨ ਰੱਖ ਦਿਤਾ ਅਤੇ ਆਪਣੇ ਸਾਰੇ ਸਿੱਖਾਂ ਨੂੰ ਹੁਕਮ ਕਰ ਦਿਤਾ ਕਿ ਕਿਸੇ ਨੇ ਬੱਬਰਾਂ ਨੂੰ ਕੁਝ ਨਹੀਂ ਕਹਿਣਾ ਅਤੇ ਹੁਣੇ ਹੀ ਆਪਣਾ ਸਾਰਾ ਸਾਮਾਨ ਚੁੱਕ ਕੇ (ਗੁਰੂ ਨਾਨਕ) ਨਿਵਾਸ ਨੂੰ ਖਾਲੀ ਕਰ ਦਿਓ । ਇਕ ਘੰਟੇ ਦੇ ਅੰਦਰ ਅੰਦਰ ਸਾਰਾ ਨਿਵਾਸ ਖਾਲੀ ਕਰ ਦਿਤਾ ਗਿਆ । ਦਮਦਮੀ ਟਕਸਾਲ ਦਾ ਸਾਰੇ ਦਾ ਸਾਰਾ ਕੈਂਪ ਉਸ ਰਾਤ ਸਿਰਫ ਮੰਜੀ ਸਾਹਿਬ ਦੀਵਾਨ ਹਾਲ ਹੇਠ ਜਾਂ ਸ੍ਰੀ ਦਰਬਾਰ ਸਾਹਿਬ ਦੀਆਂ ਪਰਕਰਮਾਂ ਵਿਚ ਹੀ ਰਿਹਾ ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਜਦੋਂ ਸੰਤ ਭਿੰਡਰਾਂਵਾਲੇ ਕਾਫੀ ਲੰਮੇ ਅਰਸੇ ਤੋਂ ਆਪਣੇ ਕੈਂਪ ਨਾਲ ਗੁਰੂ ਨਾਨਕ ਨਿਵਾਸ ਵਿਚ ਰਹਿ ਰਹੇ ਸਨ ਅਤੇ ਬੱਬਰਾਂ ਕੋਲ ਅਕਾਲ ਰੈਸਟ ਹਾਊਸ ਅਤੇ ਗੁਰੂ ਰਾਮਦਾਸ ਸਰਾਂ ਵਿਚ ਵਧੇਰੇ ਕਮਰੇ ਸਨ ਤਾਂ ਸੰਤ ਲੌਂਗੋਵਾਲੀਏ ਨੂੰ ਕੀ ਲੋੜ ਪੈ ਗਈ ਸੀ ਕਿ ਉਹ ਬੱਬਰਾਂ ਨੂੰ ਭੇਜ ਕੇ ਸੰਤ ਭਿੰਡਰਾਂਵਾਲਿਆਂ ਦੇ ਰਹਿਣ ਵਾਲੇ ਕਮਰੇ ਦੇ ਸਾਹਮਣੇ ਵਾਲੇ ਦੋ ਕਮਰਿਆਂ 'ਤੇ ਕਬਜ਼ਾ ਕਰਵਾ ਦੇਵੇ ? ਸੰਤ ਭਿੰਡਰਾਂਵਾਲੇ ਇਨ੍ਹਾਂ ਸਭ ਮਨੋਰਥਾਂ ਬਾਰੇ ਪਿੱਛੋਂ ਦਸਿਆ ਕਰਦੇ ਸਨ । ਉਨ੍ਹਾਂ ਦੇ ਦੱਸਣ ਅਨੁਸਾਰ, ਅਕਾਲੀ ਲੀਡਰ ਚਾਹੁੰਦੇ ਸਨ ਕਿ ਕਿਸੇ ਨਾ ਕਿਸੇ ਤਰੀਕੇ ਨਾਲ ਐਸੇ ਹਾਲਾਤ ਪੈਦਾ ਕੀਤੇ

1. ਇਹ ਸਭ ਗੱਲਾਂ ਸੰਤ ਭਿੰਡਰਾਂਵਾਲਿਆਂ ਨੇ ਪਿੱਛੋਂ ਸਿੱਖ ਸੰਗਤਾਂ ਵਿੱਚ ਦੱਸੀਆਂ ਸਨ ।



Digitized by Panjab Digital Library | www.panjabdigilib.org

ਜਾਣ ਜਿਸ ਨਾਲ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਅੰਦਰ ਦੋ ਧੜਿਆਂ ਵਿਚਕਾਰ ਆਪਸੀ ਲੜਾਈ ਕਰਵਾ ਦਿਤੀ ਜਾਵੇ ਤੇ ਪਿੱਛੋਂ ਇਹ ਲੜਾਈ 'ਤੇ ਕੰਟਰੋਲ ਕਰਨ ਲਈ ਪੁਲੀਸ ਨੂੰ ਅੰਦਰ ਬੁਲਾਉਣ ਦਾ ਬਹਾਨਾ ਮਿਲ ਜਾਵੇ। ਪੁਲੀਸ ਨੂੰ ਅੰਦਰ ਬੁਲਾਉਣ ਦਾ ਮਨੋਰਥ ਸਿਰਫ ਇਹੀ ਸੀ ਕਿ ਉਹ ਅੰਦਰ ਆ ਕੇ, ਅੱਗੋਂ ਮੁਕਾਬਲੇ ਦਾ ਬਹਾਨਾ ਬਣਾ ਕੇ ਜਾਂ ਤਾਂ ਸੰਤ ਭਿੰਡਰਾਂਵਾਲਿਆਂ ਅਤੇ ਉਨ੍ਹਾਂ ਦੇ ਹੋਰ ਸਿੰਘਾਂ ਨੂੰ ਗੋਲੀਆਂ ਨਾਲ ਮਾਰ ਦੇਵੇਗੀ ਅਤੇ ਜਾਂ ਫਿਰ ਮੁਕਾਬਲਾ ਕਰਨ ਦੇ ਸੰਗੀਨ ਦੋਸ਼ਾਂ ਅਧੀਨ ਗ੍ਰਿਫਤਾਰ ਕਰ ਕੇ ਲੈ ਜਾਵੇਗੀ। ਇਸ ਮਤਲਬ ਲਈ ਅਕਾਲੀ ਲੀਡਰ ਅਤੇ ਦਰਬਾਰਾ ਸਿੰਘ ਸਰਕਾਰ ਪੂਰਨ ਇਕ-ਸੁਰ ਸਨ। ਪਰ ਸੰਤ ਭਿੰਡਰਾਂਵਾਲਿਆਂ ਨੇ ਉਨ੍ਹਾਂ ਦੀ ਇਹ ਸਕੀਮ ਫੇਲ੍ਹ ਕਰ ਦਿਤੀ। ਉਨ੍ਹਾਂ ਨੇ ਹੁਕਮ ਕਰ ਦਿਤਾ ਸੀ ਕਿ ਉਨ੍ਹਾਂ ਦਾ ਕੋਈ ਵੀ ਸਿੰਘ ਬੱਬਰਾਂ ਨੂੰ ਕੁਝ ਨਾ ਕਹੇ। ਹਾਲਾਂ ਕਿ ਸੰਤ ਭਿੰਡਰਾਂਵਾਲਿਆਂ ਦੇ ਸੈਂਕੜੇ ਹਥਿਆਰਬੰਦ ਸਿੰਘ, ਬੱਬਰਾਂ ਦੀ (ਜੋਹੜੇ ਕੇ ਸਿਰਫ ਛੇ ਸਨ ਅਤੇ ਬਿਨਾਂ ਹਥਿਆਰਾਂ ਦੇ ਸਨ) ਬੋਟੀ ਬੋਟੀ ਕਰ ਸਕਦੇ ਸਨ। ਪਰ ਅਕਾਲੀ ਲੀਡਰਾਂ ਨੇ ਦੋਸ਼ ਲਾਉਣਾ ਸੀ ਕਿ ਭਿੰਡਰਾਂਵਾਲਾ ਕੰਪਲੈਕਸ ਵਿਚ ਹੀ ਅਕਾਲੀ ਵਰਕਰਾਂ ਨੂੰ ਮਾਰਨ ਲਗ ਪਿਆ ਹੈ। ਇਸ ਲਈ ਸਰਕਾਰ ਦੀ ਅਤੇ ਅਕਾਲੀ ਲੀਡਰਾਂ ਦੀ ਇਸ ਕੋਝੀ ਸਾਜ਼ਿਸ਼ ਨੂੰ ਫੇਲ੍ਹ ਕਰਨ ਲਈ ਸੰਤ ਭਿੰਡਰਾਂਵਾਲਿਆਂ ਨੂੰ, ਆਪਣੀ ਵਿਚਾਰਧਾਰਾ ਦੇ ਉਲਟ ਜਾ ਕੇ ਵੀ ਇਕ ਸਬਰ ਦਾ ਘੁੱਟ ਭਰ ਕੇ, ਗੁਰੂ ਨਾਨਕ ਨਿਵਾਸ ਨੂੰ ਖਾਲੀ ਕਰ ਕੇ ਜਾਣਾ ਪਿਆ। "ਲੱਜ ਮਰੇਂਦਾ ਅੰਦਰ ਵੜੇ, ਮੂਰਖ ਆਖੇ ਮੈਥੋਂ ਡਰੇ।" ਅਕਾਲੀ ਅਤੇ ਬੱਬਰ ਖੁਸ਼ ਸਨ ਕਿ ਉਨ੍ਹਾਂ ਨੇ ਭਿੰਡਰਾਂਵਾਲੇ ਨੂੰ ਡਰਾ ਕੇ ਨਿਵਾਸ 'ਚੋਂ ਭਜਾ ਦਿਤਾ ਹੈ। ਦੂਸਰੇ ਦਿਨ ਅਖ਼ਬਾਰਾਂ[1] ਵਿਚ ਸੁਰਖੀਆਂ ਆ ਗਈਆਂ ਕਿ "ਬੱਬਰਾਂ ਨੇ ਸੰਤ ਭਿੰਡਰਾਂਵਾਲਿਆਂ ਨੂੰ ਡਰਾ ਕੇ ਭਜਾ ਦਿਤਾ" ਜਾਂ "ਅਕਾਲੀ ਦਲ ਦਾ ਕੰਪਲੈਕਸ ਦੀ ਸਥਿਤੀ ਉਪਰ ਪੂਰਾ ਕੰਟਰੋਲ ਹੈ", ਆਦਿ, ਆਦਿ।

ਪਿੱਛੋਂ ਅਕਾਲ ਫੈਡਰੇਸ਼ਨ ਦੇ ਭਾਈ ਕੰਵਰ ਸਿੰਘ ਅਤੇ ਮਹਿੰਦਰ ਸਿੰਘ ਰੰਧਾਵਾ ਮੈਨੂੰ ਦਸਿਆ ਕਰਦੇ ਸਨ ਕਿ ਗੁਰੂ ਨਾਨਕ ਨਿਵਾਸ ਕਿਉਂਕਿ ਸੰਤ ਲੌਂਗੋਵਾਲੀਏ ਦੀ ਰਿਹਾਇਸ਼ (ਤੇਜਾ ਸਿੰਘ ਸਮੁੰਦਰੀ ਹਾਲ) ਦੇ ਬਿਲਕੁਲ ਨੇੜੇ ਸੀ, ਸੰਤ ਭਿੰਡਰਾਂਵਾਲਿਆਂ ਕੋਲ ਸਵੇਰ ਤੋਂ ਲੈ ਕੇ ਸ਼ਾਮ ਤਕ ਸੰਗਤਾਂ ਦਾ ਤਾਂਤਾ ਬੱਝਿਆ ਰਹਿੰਦਾ ਸੀ ਜਦੋਂ ਕਿ ਸੰਤ ਲੌਂਗੋਵਾਲੀਏ ਦਾ ਕਮਰਾ ਬਿਲਕੁਲ ਸੁੰਨਾ ਰਹਿੰਦਾ ਸੀ। ਇਸ ਗੱਲ ਦੀ ਲੌਂਗੋਵਾਲੀਏ ਦੇ ਮਨ ਵਿਚ ਬਹੁਤ ਈਰਖਾ ਰਹਿੰਦੀ ਸੀ। ਇਸੇ ਈਰਖਾ ਨੇ ਇਕ ਬਾਰ ਭਾਨ ਸਿੰਘ, ਸਕੱਤਰ ਜਰਨਲ ਸ਼ਰੋਮਣੀ ਕਮੇਟੀ, ਦੀ ਬਹੁਤ ਝਾੜ-ਝੰਬ ਕਰਵਾਈ ਸੀ। ਉਪ੍ਰੋਕਤ ਸੱਜਣਾਂ ਦੇ ਹੀ ਦੱਸਣ ਮੁਤਾਬਕ ਇਕ ਬਾਰ

---

1. ਇਹ ਹੈਰਾਨੀ ਵਾਲੀ ਗੱਲ ਹੈ ਕਿ ਅਖ਼ਬਾਰਾਂ ਵਾਲਿਆਂ ਨੇ ਹਮੇਸ਼ਾ ਐਸੀਆਂ ਸੁਰਖੀਆਂ ਲਾਈਆਂ ਹਨ ਜਿਹੜੀਆਂ ਅਕਾਲੀ ਦਲ ਅਤੇ ਸਰਕਾਰ ਦੇ ਇਰਾਦਿਆਂ ਦੀ ਗਵਾਹੀ ਭਰਦੀਆਂ ਸਨ ਅਤੇ ਸੰਤ ਭਿੰਡਰਾਂਵਾਲਿਆਂ ਦੀ ਬਦਨਾਮੀ ਕਰਦੀਆਂ ਸਨ। ਸਹੀ ਤੱਥਾਂ ਨੂੰ ਜਾਣ ਕੇ ਵੀ, ਗਲਤ ਵਿਆਖਿਆ ਕਰਨੀ, ਇਹ ਸਭ ਗ਼ੈਰ-ਪੰਜਾਬੀ ਅਖ਼ਬਾਰਾਂ ਦਾ ਕਿਰਦਾਰ ਰਿਹਾ ਹੈ।



Digitized by Panjab Digital Library | www.panjabdigilib.org

ਭਾਨ ਸਿੰਘ ਨੇ ਅਕਾਲ ਫੈਡਰੇਸ਼ਨ ਵਾਸਤੇ ਇਕ ਹੋਰ ਐਸਾ ਕਮਰਾ ਖ਼ਾਲੀ ਕਰਵਾ ਦਿਤਾ ਜਿਸ ਦਾ ਦਰਵਾਜ਼ਾ ਬਿਲਕੁਲ ਸੰਤ ਲੌਂਗੋਵਾਲੀਏ ਦੀ ਰਿਹਾਇਸ਼ ਵਲ ਖੁਲ੍ਹਦਾ ਸੀ। ਇਸ ਦਾ ਪਤਾ ਲੱਗਣ ਤੇ ਸੰਤ ਲੌਂਗੋਵਾਲੀਏ ਨੇ ਭਾਨ ਸਿੰਘ ਦੀ ਐਸੀ ਝਾੜ-ਝੰਬ ਕੀਤੀ ਸੀ ਕਿ ਜੇ ਕੋਈ ਭਾਨ ਸਿੰਘ ਦੀ ਥਾਂ, ਥੋੜੀ ਜਿਹੀ ਵੀ ਅਣਖ ਵਾਲਾ ਬੰਦਾ ਹੁੰਦਾ, ਝੱਟ ਨੌਕਰੀ ਛੱਡ ਕੇ ਬਾਹਰ ਆ ਜਾਂਦਾ। ਪਰ ਭਾਨ ਸਿੰਘ ਸਭ ਕੁਝ ਝੱਲ ਗਿਆ ਅਤੇ ਵਾਪਸ ਆ ਕੇ ਅਕਾਲ ਫੈਡਰੇਸ਼ਨ ਕੋਲੋਂ ਉਹ ਕਮਰਾ ਵਾਪਸ ਲੈ ਲਿਆ।

ਸੰਤ ਭਿੰਡਰਾਂਵਾਲਿਆਂ ਦੇ ਗੁਰੂ ਨਾਨਕ ਨਿਵਾਸ ਖ਼ਾਲੀ ਕਰਨ ਦੀ ਕਿਸੇ ਨੂੰ ਵੀ ਆਸ ਨਹੀਂ ਸੀ। ਇਸ ਲਈ ਅਗਲੇ ਦਿਨ ਇਸ ਦਾ ਪਤਾ ਲਗਣ 'ਤੇ ਸਭ ਨੂੰ ਹੈਰਾਨੀ ਹੋਈ। ਸੰਤਾਂ ਨੇ ਅਗਲੇ ਦਿਨ ਸ੍ਰੀ ਅਕਾਲ ਤਖ਼ਤ 'ਤੇ ਜਾ ਕਬਜ਼ਾ ਕੀਤਾ। ਲੰਗਰ ਦੀ ਬਿਲਡਿੰਗ ਨੂੰ ਰੋਕ ਲਿਆ ਅਤੇ ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾਂ ਵਿਚਲੇ ਕਮਰਿਆਂ ਨੂੰ ਰੋਕ ਲਿਆ। ਇਸ ਕਦਮ ਨਾਲ ਸਗੋਂ ਅਕਾਲੀ ਲੀਡਰ ਹੋਰ ਵੀ ਜ਼ਿਆਦਾ ਈਰਖਾਲੂ ਹੋ ਗਏ ਕਿਉਂਕਿ ਸੰਤਾਂ ਦੀ ਰਿਹਾਇਸ਼ ਸਗੋਂ ਪਹਿਲਾਂ ਨਾਲੋਂ ਜ਼ਿਆਦਾ ਸੁਰਖਿਅਤ ਅਤੇ ਵਿਸ਼ਾਲ ਖੇਤਰ ਵਿਚ ਹੋ ਗਈ ਸੀ। ਅਕਾਲੀ ਲੀਡਰਾਂ ਨੇ ਟੌਹੜੇ 'ਤੇ ਦਬਾਅ ਪਾਇਆ ਕਿ ਉਹ ਭਿੰਡਰਾਂਵਾਲੇ ਦੀ ਅਕਾਲ ਤਖ਼ਤ ਵਾਲੀ ਇਮਾਰਤ ਵਿਚ ਕੀਤੀ ਰਿਹਾਇਸ਼ ਹਟਾਵੇ। ਅਕਾਲ ਤਖ਼ਤ ਦੇ ਜਥੇਦਾਰ ਕਿਰਪਾਲ ਸਿੰਘ 'ਤੇ ਦਬਾਅ ਪਾਇਆ ਗਿਆ ਕਿ ਉਹ ਭਿੰਡਰਾਂਵਾਲੇ ਦੇ ਖ਼ਿਲਾਫ਼ ਹੁਕਮਨਾਮਾ ਜਾਰੀ ਕਰੇ। ਪਰ ਸਭ ਨੂੰ ਪਤਾ ਸੀ ਕਿ ਇਨ੍ਹਾਂ ਗੱਲਾਂ ਦਾ ਸਿੱਟਾ ਕੀ ਨਿਕਲੇਗਾ। ਇਸ ਲਈ ਇਹ ਸੱਜਣ ਸੁਣੀਆਂ ਗੱਲਾਂ ਨੂੰ ਅਣਸੁਣੀਆਂ ਹੀ ਕਰਦੇ ਰਹੇ। ਟੌਹੜੇ ਦਾ ਤਾਂ ਪਿਛੋਂ ਬਿਆਨ ਆ ਗਿਆ ਸੀ ਕਿ ਸੰਤ ਭਿੰਡਰਾਂਵਾਲੇ ਸਾਰੇ ਕੰਪਲੈਕਸ ਦੇ ਮਾਲਕ ਹਨ ਉਹ ਜਿਹੜੀ ਵੀ ਬਿਲਡਿੰਗ ਵਿਚ ਰਹਿਣਾ ਚਾਹੁੰਣ ਰਹਿ ਸਕਦੇ ਹਨ। ਸੰਤ ਲੌਂਗੋਵਾਲੀਏ ਨੇ ਗੁਰੂ ਨਾਨਕ ਨਿਵਾਸ ਖ਼ਾਲੀ ਕਰਨ ਉਪਰੰਤ ਅਖ਼ਬਾਰਾਂ ਵਿਚ ਬਿਆਨ ਦਿਤਾ ਸੀ ਕਿ ਜੇ ਭਿੰਡਰਾਂਵਾਲਾ ਕਮਰਿਆਂ ਪਿਛੇ ਸਿੱਖ ਨੌਜੁਆਨਾਂ ਨਾਲ ਲੜਦਾ ਹੈ ਤਾਂ ਉਹ ਕੀ ਕਰ ਸਕਦੇ ਹਨ। ਪਰ ਪਿਛੋਂ ਕਈ ਦਿਨਾਂ ਤਕ ਲੌਂਗੋਵਾਲੀਏ ਵਲੋਂ, ਆਪਣੀ ਆਦਤ ਮੁਤਾਬਕ ਇਸ ਬਿਆਨ ਦਾ ਖੰਡਨ ਹੁੰਦਾ ਰਿਹਾ। ਪਹਿਲਾਂ ਬਿਆਨ ਦਾ ਖੰਡਨ ਅਤੇ ਫਿਰ ਖੰਡਨ ਦਾ ਖੰਡਨ। ਲੌਂਗੋਵਾਲੀਏ ਦੀ ਚੁੱਕ ਤੇ ਨਿਰਲੇਪ ਕੌਰ ਵੀ ਭਿੰਡਰਾਂਵਾਲਿਆਂ ਦੇ ਅਕਾਲ ਤਖ਼ਤ 'ਤੇ ਜਾ ਕੇ ਰਹਿਣ ਬਾਰੇ ਬਹੁਤ ਕੁਝ ਬੋਲੀ ਸੀ। ਜਦੋਂ ਸੰਤ ਭਿੰਡਰਾਂਵਾਲਿਆਂ ਵਲੋਂ ਇਸ ਦਾ ਸਪਸ਼ਟੀਕਰਨ ਮੰਗਿਆ ਗਿਆ ਤਾਂ ਲੌਂਗੋਵਾਲੀਏ ਨੇ ਅਖ਼ਬਾਰਾਂ ਵਿਚ ਬਿਆਨ ਦੇ ਦਿੱਤਾ ਕਿ ਨਿਰਲੇਪ ਕੌਰ ਨੂੰ ਭਿੰਡਰਾਂਵਾਲੇ ਦੇ ਖ਼ਿਲਾਫ਼ ਬੋਲਣ ਕਰਕੇ ਅਕਾਲੀ ਦਲ ਵਿਚੋਂ ਕੱਢ ਦਿਤਾ ਗਿਆ ਹੈ। ਫਿਰ ਇਸੇ ਬਿਆਨ ਦਾ ਅਗਲੇ ਦਿਨ ਖੰਡਨ ਆਇਆ ਕਿ ਨਿਰਲੇਪ ਕੌਰ ਤਾਂ ਅਕਾਲੀ ਦਲ ਦੀ ਮੁਢਲੀ ਮੈਂਬਰ ਵੀ ਨਹੀਂ, ਇਸ ਲਈ ਉਸ ਨੂੰ ਕੱਢਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਇਸੇ ਬਿਆਨ ਦਾ



Digitized by Panjab Digital Library | www.panjabdigilib.org

ਅਗਲੇ ਦਿਨ ਫਿਰ ਖੰਡਨ ਆਇਆ ਕਿ ਨਿਰਲੇਪ ਕੌਰ ਤਾਂ ਭਿੰਡਰਾਂਵਾਲੇ ਦੇ ਖਿਲਾਫ਼ ਕੁਝ ਵੀ ਨਹੀਂ ਬੋਲੀ। ਇਸ ਲਈ ਉਹ ਅਕਾਲੀ ਦਲ ਦੀ ਸਤਿਕਾਰ ਯੋਗ ਮੈਂਬਰ ਹੈ। ਭਾਵ ਕਿ ਜੋ ਵੀ ਸੰਤ ਲੌਂਗੋਵਾਲੀਏ 'ਤੇ ਜਾ ਕੇ ਦਬਕਾ ਮਾਰਦਾ ਸੀ ਉਹ ਉਸੇ ਤਰ੍ਹਾਂ ਦਾ ਬਿਆਨ ਅਖਬਾਰਾਂ ਵਾਸਤੇ ਦੇ ਦਿੰਦਾ ਸੀ।

ਜਿਸ ਸਮੇਂ ਸੰਤ ਭਿੰਡਰਾਂਵਾਲਿਆਂ ਨੇ ਲੰਗਰ ਦੀ ਬਿਲਡਿੰਗ, ਪਰਕਰਮਾਂ ਅਤੇ ਅਕਾਲ ਤਖਤ ਉਪਰ ਆਪਣਾ ਪੂਰਾ ਪੂਰਾ ਕਬਜ਼ਾ ਕਰ ਲਿਆ ਸੀ ਤਾਂ ਅਕਾਲੀ ਲੀਡਰਾਂ ਨੇ ਆਪਣੀ ਮੂਰਖਤਾ ਬਾਰੇ ਸੋਚਿਆ। ਸ਼ਾਇਦ ਇਹ ਗੱਲ ਸਰਕਾਰ ਨੇ ਦੱਸੀ ਹੋਣੀ ਹੈ ਕਿ ਹੁਣ ਤਾਂ ਸਗੋਂ ਭਿੰਡਰਾਂਵਾਲਾ ਜ਼ਿਆਦਾ ਸੁਰਖਿਅਤ ਥਾਵਾਂ ਤੇ ਚਲਾ ਗਿਆ ਹੈ। ਹੁਣ ਅਕਾਲੀ ਲੀਡਰਾਂ ਨੇ ਬਹੁਤ ਕੋਸ਼ਿਸ਼ ਕੀਤੀ ਕਿ ਸੰਤ ਭਿੰਡਰਾਂਵਾਲਿਆਂ ਨੂੰ ਵਾਪਸ ਗੁਰੂ ਨਾਨਕ ਨਿਵਾਸ ਵਿਚ ਲਿਆਂਦਾ ਜਾਵੇ। ਪਰ ਸੰਤ ਭਿੰਡਰਾਂਵਾਲੇ ਨਹੀਂ ਮੰਨੇ। ਉਨ੍ਹਾਂ ਦਾ ਦੋ ਟੂਕ ਕਹਿਣਾ ਸੀ ਕਿ "ਭਿੰਡਰਾਂਵਾਲਾ ਕੋਈ ਖਿਲੌਣਾ ਨਹੀਂ ਹੈ ਜਿਸ ਨੂੰ ਜਦੋਂ ਚਾਹੋਂ ਕੱਢ ਦਿਓ ਤੇ ਜਦੋਂ ਚਾਹੋਂ ਵਾਪਸ ਬੁਲਾ ਲਓ।"

ਇਥੇ ਇਕ ਗੱਲ ਹੋਰ ਵੀ ਨੋਟ ਕਰਨ ਵਾਲੀ ਹੈ ਜਿਹੜੀ ਕਿ ਅਕਾਲੀਆਂ ਅਤੇ ਸਰਕਾਰ ਦੀ ਮਿਲੀ ਭੁਗਤ ਨੂੰ ਦਰਸਾਉਂਦੀ ਹੈ। ਉਹ ਇਹ ਕਿ ਸੰਤ ਭਿੰਡਰਾਂਵਾਲਿਆਂ ਵਲੋਂ ਗੁਰੂ ਨਾਨਕ ਨਿਵਾਸ ਖ਼ਾਲੀ ਕਰਨ ਤੋਂ ਪਹਿਲਾਂ ਪੰਜਾਬ ਸਰਕਾਰ ਵਲੋਂ ਅਜਿਹੀਆਂ ਖ਼ਬਰਾਂ ਅਖ਼ਬਾਰਾਂ ਵਿਚ ਆ ਰਹੀਆਂ ਸਨ ਜਿਨ੍ਹਾਂ ਵਿਚ ਕਿਹਾ ਜਾਂਦਾ ਸੀ ਕਿ ਗੁਰੂ ਨਾਨਕ ਨਿਵਾਸ ਸ੍ਰੀ ਦਰਬਾਰ ਸਾਹਿਬ ਦਾ ਹਿੱਸਾ ਨਹੀਂ ਹੈ ਅਤੇ ਇਥੇ ਪੁਲੀਸ ਦੇ ਆਉਣ ਨਾਲ ਦਰਬਾਰ ਸਾਹਿਬ ਦੀ ਪਵਿੱਤਰਤਾ ਭੰਗ ਨਹੀਂ ਹੁੰਦੀ। ਸੰਤ ਲੌਂਗੋਵਾਲੀਏ ਵਲੋਂ ਇਨ੍ਹਾਂ ਖ਼ਬਰਾਂ ਦਾ ਕੋਈ ਖੰਡਨ ਨਹੀਂ ਸੀ ਹੁੰਦਾ ਹਾਲਾਂ ਕਿ ਉਨ੍ਹਾਂ ਦੇ ਆਪਣੇ ਬਿਆਨਾਂ ਦੇ ਖੰਡਨ ਕਈ ਕਈ ਦਿਨ ਆਉਂਦੇ ਰਹਿੰਦੇ ਸਨ। ਇਸ ਦਾ ਭਾਵ ਇਹੀ ਸੀ ਕਿ ਇਕ ਪਾਸੇ ਤਾਂ ਐਸਾ ਗਰਾਂਉਂਡ ਬਣਾਇਆ ਜਾ ਰਿਹਾ ਸੀ ਜਿਸ ਨਾਲ ਸਿੱਖਾਂ ਦੇ ਮਨਾਂ ਵਿਚ ਇਹ ਗੱਲ ਬਿਠਾਉਣ ਦੀ ਕੋਸ਼ਿਸ਼ ਹੋ ਰਹੀ ਸੀ ਕਿ ਗੁਰੂ ਨਾਨਕ ਨਿਵਾਸ ਕੋਈ ਐਸੀ ਪਵਿੱਤਰ ਇਮਾਰਤ ਨਹੀਂ ਜਿਥੇ ਪੁਲੀਸ ਦਾਖ਼ਲ ਨਾ ਹੋ ਸਕੇ। ਇਸ ਤਰ੍ਹਾਂ ਪੁਲੀਸ ਜਦੋਂ ਵੀ ਚਾਹੇ ਗੁਰੂ ਨਾਨਕ ਨਿਵਾਸ ਵਿਚ ਦਾਖਲ ਹੋ ਸ਼ਕਦੀ ਸੀ ਅਤੇ ਅੰਦਰ ਦਾਖ਼ਲ ਹੋ ਕੇ ਭਿੰਡਰਾਂਵਾਲਿਆਂ ਨੂੰ ਪੁਲੀਸ ਮੁਕਾਬਲਾ ਬਣਾ ਕੇ ਮਾਰ ਸਕਦੀ ਸੀ।

ਇਹ ਸਨ ਕੁਝ ਐਸੀਆਂ ਸਾਜ਼ਿਸ਼ਾਂ ਜਿਨ੍ਹਾਂ ਵਿਚ ਪੜਦੇ ਦੇ ਪਿਛੇ ਜਾਂ ਦਬਵੀਂ ਆਵਾਜ਼ ਵਿਚ ਅਕਾਲੀ ਅਤੇ ਦਰਬਾਰਾ ਸਿੰਘ ਸਰਕਾਰ ਦੋਵੇਂ ਇਕੱਠੇ ਕੰਮ ਕਰਦੇ ਸਨ। ਪਹਿਲਾਂ ਅਕਾਲ ਤਖਤ ਦੇ ਜਥੇਦਾਰ ਕਿਰਪਾਲ ਸਿੰਘ ਨੂੰ ਸਾਜ਼ਿਸ਼ ਵਿਚ ਸ਼ਾਮਲ ਕਰ ਕੇ ਐਸਾ ਹੁਕਮਨਾਮਾ ਜਾਰੀ ਕਰਵਾਇਆ ਗਿਆ ਜਿਸ ਨਾਲ ਸੰਤ ਭਿੰਡਰਾਂਵਾਲੇ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਨਿਹੱਥਾ ਹੋ ਕੇ ਜਾਣ। ਜਦ ਇਹ ਸਾਜ਼ਿਸ਼ ਸਿਰੇ



Digitized by Panjab Digital Library | www.panjabdigilib.org

ਨਾ ਚੜ੍ਹੀ ਤਾਂ ਐਸੇ ਹਾਲਾਤ ਪੈਦਾ ਕੀਤੇ ਗਏ ਕਿ ਸੰਤ ਭਿੰਡਰਾਂਵਾਲੇ ਗੁਰੂ ਨਾਨਕ ਨਿਵਾਸ ਖਾਲੀ ਕਰਨ ਲਈ ਮਜਬੂਰ ਹੋ ਗਏ। ਪਰ ਅਕਾਲ ਪੁਰਖ ਦੀ ਕਿਰਪਾ ਸਦਕਾ ਇਹ ਲੋਕ ਸੰਤ ਭਿੰਡਰਾਂਵਾਲਿਆਂ ਦਾ ਕੁਝ ਨਹੀਂ ਬਿਗਾੜ ਸਕੇ ਸਨ। ਉਹ ਪਹਿਲਾਂ ਨਾਲੋਂ ਵੀ ਵਧ ਮਜ਼ਬੂਤ ਪੁਜ਼ੀਸ਼ਨ ਹਾਸਲ ਕਰਦੇ ਜਾ ਰਹੇ ਸਨ। ਜੇ ਇਹ ਗੱਲਾਂ ਸਾਜ਼ਿਸ਼ਾਂ ਨਾ ਹੁੰਦੀਆਂ ਤਾਂ ਕੀ ਕਾਰਨ ਸੀ ਕਿ ਸਾਲ ਡੇਢ ਸਾਲ ਦੇ ਸਮੇਂ ਤੋਂ ਸ਼ਾਂਤੀ ਨਾਲ ਰਹਿੰਦੇ ਆ ਰਹੇ ਸਿੰਘਾਂ ਨੂੰ ਗੁਰੂ ਨਾਨਕ ਨਿਵਾਸ ਵਿਚ ਛੇੜਨ ਲਈ ਬੱਬਰ ਖਾਲਸਿਆਂ ਨੂੰ ਭੇਜਿਆ ਗਿਆ ਅਤੇ ਇਸ ਤੋਂ ਪਹਿਲਾਂ ਕਿਰਪਾਲ ਸਿੰਘ ਰਾਹੀਂ ਹਥਿਆਰ ਨਾ ਲੈ ਕੇ ਜਾਣ ਦਾ ਹੁਕਮਨਾਮਾ ਜਾਰੀ ਕਰਵਾਇਆ ਗਿਆ? ਇਹ ਹੁਕਮ-ਨਾਮਾ ਹਫਤੇ ਕੁ ਪਿਛੋਂ ਵਾਪਸ ਲੈ ਲਿਆ ਗਿਆ ਸੀ। ਪਹਿਲਾਂ ਇਕ ਗਲਤੀ ਹੁਕਮਨਾਮਾ ਜਾਰੀ ਕਰਨ ਦੀ ਤੇ ਫੇਰ ਦੂਜੀ ਗਲਤੀ, ਹੁਕਮਨਾਮਾ ਵਾਪਸ ਲੈਣ ਦੀ। ਇਤਨੀ ਕਨਫਿਊਜ਼ਡ ਅਕਾਲੀ ਲੀਡਰਸ਼ਿਪ ਅਤੇ ਇਤਨਾ ਕਨਫਿਊਜ਼ਡ ਜਥੇਦਾਰ ਕਿਰਪਾਲ ਸਿੰਘ? ਕੀ ਅਕਾਲ ਤਖ਼ਤ ਸਾਹਿਬ ਦਾ ਹੁਕਮਨਾਮਾ ਇਸ ਤਰ੍ਹਾਂ ਬੱਚਿਆਂ ਦੀ ਖੇਡ ਹੈ ਕਿ ਜਦੋਂ ਚਾਹੋਂ ਜਾਰੀ ਕਰ ਦਿਓ ਅਤੇ ਜਦੋਂ ਚਾਹੋਂ ਵਾਪਸ ਲੈ ਲਓ? ਇਨ੍ਹਾਂ ਗਲਤੀਆਂ ਦਾ, ਬੇਈਮਾਨੀਆਂ ਦਾ ਅਤੇ ਹਰਾਮਜ਼ਦਗੀਆਂ ਦਾ ਹਿਸਾਬ ਅਕਾਲੀ ਲੀਡਰ-ਸ਼ਿਪ ਤੋਂ ਅਤੇ ਜਥੇਦਾਰ ਕਿਰਪਾਲ ਸਿੰਘ ਤੋਂ ਕੌਣ ਲਵੇਗਾ?

ਮੇਰੇ ਸਾਹਮਣੇ ਕਈ ਵਾਰ ਸੰਤ ਭਿੰਡ ਾਂਵਾਲਿਆਂ ਨੇ ਸੰਗਤ ਨੂੰ ਦਸਿਆ ਸੀ ਕਿ ਇਹ ਹੁਕਮਨਾਮਾ ਜਾਰੀ ਕਰਨ ਪਿਛੋਂ ਇਕ ਵਾਰ ਗੁਰਚਰਨ ਸਿੰਘ ਟੌਹੜਾ ਉਨ੍ਹਾਂ (ਸੰਤ ਜੀ) ਕੋਲ ਗੁਰੂ ਨਾਨਕ ਨਿਵਾਸ ਤੇ ਆਇਆ ਸੀ। ਟੌਹੜੇ ਨੇ ਸੰਤਾਂ ਨੂੰ ਕਿਹਾ ਸੀ ਕਿ ਜੇ ਕਹੋ ਤਾਂ ਕਿਰਪਾਲ ਸਿੰਘ ਨੂੰ ਤੁਹਾਡੇ ਸਾਹਮਣੇ ਬੁਲਾ ਕੇ ਮੁਆਫੀ ਮੰਗਵਾ ਦਿੰਦੇ ਹਾਂ। ਟੌਹੜੇ ਨੇ ਤਾਂ ਇਹ ਗੱਲ ਕਹਿ ਦਿੱਤੀ ਸੀ ਕਿਉਂਕਿ ਉਹ ਕਿਰਪਾਲ ਸਿੰਘ ਨੂੰ ਇਕ ਹੱਥ-ਠੋਕੇ ਤੋਂ ਵੱਧ ਸਮਝਦਾ ਹੀ ਕੁਝ ਨਹੀਂ ਸੀ। ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਹੋਵੇ ਤੇ ਇਕ ਘਟੀਆ ਸਿਆਸਤਦਾਨ ਇਹ ਕਹੇ ਕਿ ਉਸ ਕੋਲੋਂ ਮੁਆਫੀ ਮੰਗਵਾ ਦਿੰਦੇ ਹਾਂ? ਇਹ ਅਕਾਲ ਤਖ਼ਤ ਸਾਹਿਬ ਦੀ ਮਹਾਨ ਅਤੇ ਪਵਿੱਤਰ ਸੰਸਥਾ ਦਾ ਖਿਲਵਾੜ ਨਹੀਂ ਸੀ ਤਾਂ ਹੋਰ ਕੀ ਸੀ? ਪਰ ਟੌਹੜੇ ਦੀ ਕਹੀ ਹੋਈ ਇਸ ਗੱਲ ਦਾ ਸੰਤ ਭਿੰਡਰਾਂਵਾਲਿਆਂ ਨੇ ਇਕ ਦਮ ਐਕਸ਼ਨ ਲੈਂਦਿਆਂ ਕਿਹਾ ਕਿ ਕੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਪਾਸੋਂ ਮੁਆਫੀ ਮੰਗਣ ਨਾਲ ਇਸ ਮਹਾਨ ਸੰਸਥਾ ਦੀ ਰਵਾਇਤ ਭੰਗ ਨਹੀਂ ਹੋਵੇਗੀ? ਪਰ ਟੌਹੜੇ ਨੇ ਖਿਸਿਆਣੀ ਜਿਹੀ ਹਾਸੀ ਹਸ ਕੇ ਕਹਿ ਦਿਤਾ ਸੀ ਕਿ "ਆਖਰ ਤੁਹਾਨੂੰ (ਸੰਤ ਜੀ) ਖੁਸ਼ ਵੀ ਤਾਂ ਰੱਖਣਾ ਹੈ।" ਅਜਿਹਾ ਕਿਰਦਾਰ ਸੀ ਸ਼ਰੋਮਣੀ ਕਮੇਟੀ ਦੇ ਪ੍ਰਧਾਨ ਦਾ, ਅਕਾਲ ਤਖ਼ਤ ਦੇ ਜਥੇਦਾਰ ਦਾ ਅਤੇ ਲੌਂਗੋਵਾਲੀਏ ਸੰਤ ਦਾ। ਜੇ ਅਕਾਲੀ ਲੀਡਰਸ਼ਿਪ ਸਚ ਮੁੱਚ ਹੀ ਮੋਰਚੇ ਲਈ ਗੰਭੀਰ ਹੁੰਦੀ ਅਤੇ ਸਿੱਖ ਕੌਮ ਦੇ ਹਿਤਾਂ ਲਈ ਪੂਰੀ ਗੰਭੀਰਤਾ ਨਾਲ ਲੜਦੀ ਹੁੰਦੀ ਤਾਂ ਕੀ ਮਜਬੂਰੀ ਸੀ



Digitized by Panjab Digital Library | www.panjabdigilib.org

ਕਿ ਉਹ ਮਾਮੂਲੀ ਜਿਹੀਆਂ ਗੱਲਾਂ ਤੇ ਸਮਝੌਤਾ ਕਰਨ ਲਈ ਤਿਆਰ ਹੋ ਗਈ ਸੀ ? ਉਹ ਕਿਉਂ ਸੰਤ ਭਿੰਡਰਾਂਵਾਲਿਆਂ ਦੇ ਰਾਹ ਵਿਚ ਰੋੜੇ ਅਟਕਾਉਣ ਲੱਗੀ ਸੀ ? ਸੰਤ ਭਿੰਡਰਾਂਵਾਲੇ ਅਕਾਲੀਆਂ ਨੂੰ ਇਹੀ ਕਹਿ ਰਹੇ ਸਨ ਕਿ ਆਨੰਦਪੁਰ ਸਾਹਿਬ ਦੇ ਮਤੇ ਵਿਚ ਦਰਜ ਮੰਗਾਂ ਤੋਂ ਘਟ ਮੰਗਾਂ ਤੇ ਸਮਝੌਤਾ ਨਹੀਂ ਕਰਨਾ ? ਇਸ ਵਿਚ ਕਿਹੜੀ ਗੱਲ ਮਾੜੀ ਸੀ ? ਮਾੜੀ ਗੱਲ ਤਾਂ ਸਗੋਂ ਤਦ ਹੋਣੀ ਸੀ ਜੇਕਰ ਸੰਤ ਭਿੰਡਰਾਂਵਾਲੇ ਘੱਟ ਮੰਗਾਂ ਤੇ ਸਮਝੌਤਾ ਕਰ ਕੇ ਸਰਕਾਰ ਨਾਲ ਮਿਲਦੇ ਅਤੇ ਅਕਾਲੀ ਪੂਰੀਆਂ ਮੰਗਾਂ ਲਈ ਲੜਦੇ ਇਥੇ ਤਾਂ ਸਗੋਂ ਉਲਟੀ ਗੰਗਾ ਵਹਿੰਦੀ ਸੀ। ਭਿੰਡਰਾਂਵਾਲੇ ਕਹਿੰਦੇ ਸੀ ਕਿ ਅਕਾਲ ਤਖ਼ਤ ਉਪਰ ਕੀਤੀ ਅਰਦਾਸ ਅਤੇ ਚੁੱਕੀਆਂ ਕਸਮਾਂ ਅਨੁਸਾਰ ਪੂਰੇ ਦਾ ਪੂਰਾ ਅਨੰਦਪੁਰ ਸਾਹਿਬ ਦਾ ਮਤਾ ਲਾਗੂ ਕਰਾਉਣਾ ਹੈ ਇਸ ਲਈ ਅਕਾਲੀਆਂ ਅਨੁਸਾਰ ਉਹ ਪੰਥ ਵਿਰੋਧੀ ਗੱਲਾਂ ਕਰਦਾ ਸੀ ਅਤੇ ਕਾਂਗਰਸ ਦੀ ਬੋਲੀ ਬੋਲਦਾ ਸੀ। ਪਰ ਜਿਹੜੇ ਅਕਾਲੀ ਅਰਦਾਸਾਂ ਕਰ ਕੇ ਅਤੇ ਚੁੱਕੀਆਂ ਕਸਮਾਂ ਦੀਆਂ ਧੱਜੀਆਂ ਉਡਾ ਕੇ, ਘੱਟ ਮੰਗਾਂ ਤੇ ਸਮਝੌਤਾ ਕਰ ਕੇ ਛੇਤੀ ਵਜ਼ਾਰਤੀ ਕੁਰਸੀਆਂ ਲੈਣ ਦੇ ਇਛੁੱਕ ਸਨ ਉਹ ਪੂਰੇ ਪੰਥਕ ਅਤੇ ਪੰਥਕ ਬੋਲੀ ਬੋਲਣ ਵਾਲੇ ਸਨ। ਜੇ ਅਕਾਲੀਆਂ ਦਾ ਇਹੀ ਪੰਥ ਹੈ ਅਤੇ ਇਹੀ ਸਿੱਖ ਧਰਮ ਹੈ ਫਿਰ ਉਹ ਉਸ ਗੁਰੂ ਗੋਬਿੰਦ ਸਿੰਘ ਦੀ ਕਿਹੜੇ ਮੂੰਹ ਨਾਲ ਗੱਲ ਕਰਨਗੇ ਜਿਸ ਨੇ ਸਿਰਫ਼ ਇਕ ਅਣਖੀਲੀ ਜ਼ਿੰਦਗੀ ਜਿਉਣ ਵਾਸਤੇ ਚਾਰੇ ਪੁੱਤਰ ਅਤੇ ਹਜ਼ਾਰਾਂ ਸਿੰਘਾਂ ਦੀਆਂ ਜਾਨਾਂ ਵਾਰ ਦਿੱਤੀਆਂ ਸਨ ? ਅਕਾਲੀਆਂ ਦੇ ਹੁਣ ਤਕ (ਬਰਨਾਲੇ ਸਮੇਤ) 15 ਪ੍ਰਧਾਨ ਬਣ ਚੁੱਕੇ ਹਨ। ਕੀ ਅਕਾਲੀ ਦੱਸਣਗੇ ਕਿ ਇਨਾਂ 15 ਪ੍ਰਧਾਨਾਂ ਵਿਚੋਂ ਕਿੰਨੇ ਕੁ ਪ੍ਰਧਾਨ ਪੰਥ ਲਈ ਸ਼ਹੀਦ ਹੋਏ ਹਨ ? ਜਾਂ ਇਨ੍ਹਾਂ ਪ੍ਰਧਾਨਾਂ ਵਿਚੋਂ ਕਿੰਨੇ ਕੁ ਪ੍ਰਧਾਨਾਂ ਨੇ ਪੰਥ ਲਈ ਆਪਣਾ ਕੋਈ ਪੁੱਤਰ ਕੁਰਬਾਨ ਕੀਤਾ ਹੈ ? ਇਹ ਪ੍ਰਸ਼ਨ ਅਕਾਲੀਆਂ ਲਈ ਮੇਰਾ ਚੈਲੰਜ ਹਨ। ਉਹ ਇਸ ਦਾ ਕਦੇ ਵੀ ਜਵਾਬ ਦੇ ਸਕਦੇ ਹਨ। ਉਲਟਾ ਇਸਦੇ, ਮਾਸਟਰ ਤਾਰਾ ਸਿੰਘ ਅਤੇ ਸੰਤ ਫਤਿਹ ਸਿੰਘ ਨੇ ਸਿੱਖ ਰਵਾਇਤਾਂ ਦੀ ਜੋ ਮਿੱਟੀ ਪਲੀਤ ਕੀਤੀ ਹੈ ਉਸ ਨੂੰ ਯਾਦ ਕਰ ਕੇ ਹਰ ਇਕ ਗੁਰਸਿੱਖ ਦਾ (ਕੁਰਸੀ ਵਾਲੇ ਸਿੱਖ ਦਾ ਨਹੀਂ) ਸਿਰ ਸ਼ਰਮ ਨਾਲ ਝੁਕ ਜਾਂਦਾ ਹੈ।

ਬੱਬਰਾਂ ਦੀ ਜਥੇਬੰਦੀ ਭਾਵੇਂ ਗਿਣਤੀ ਵਿਚ ਥੋੜ੍ਹੀ ਸੀ ਪਰ ਉਹ ਜਿੰਨੇ ਵੀ ਸਨ ਬੜੀ ਹੀ ਜਵਾਂ-ਮਰਦੀ ਨਾਲ ਦੁਸ਼ਮਣਾਂ ਨਾਲ ਜੂਝ ਰਹੇ ਸਨ। ਪਰ ਇਸ ਦੋਗਲੀ ਅਤੇ ਈਰਖਾਲੂ ਅਕਾਲੀ ਲੀਡਰਸ਼ਿਪ ਨੇ ਇਨ੍ਹਾਂ ਬੱਬਰ-ਸ਼ੇਰਾਂ ਵਿਚ ਵੀ ਫੁਟ ਪਾ ਦਿੱਤੀ। ਰਣਜੀਤ ਸਿੰਘ ਦੇ ਇਕੋ ਐਕਸ਼ਨ ਨੂੰ ਪੰਥ ਨੇ ਸਾਰੀ ਉਮਰ ਨਹੀਂ ਸੀ ਭੁਲਾਉਣਾ। ਪਰ ਬੇੜਾ ਗਰਕ ਹੋਵੇ ਇਸ ਦੋਗਲੀ ਅਕਾਲੀ ਲੀਡਰਸ਼ਿਪ ਦਾ ਜਿਸ ਨੇ ਇਸ ਹੀਰਿਆਂ ਵਰਗੇ ਕੀਮਤੀ ਸਿੰਘ ਨੂੰ ਚੁੱਕ ਦੇ ਕੇ ਉਸ ਤੋਂ ਆਤਮ-ਸਮਰਪਣ ਕਰਵਾ ਦਿਤਾ ਅਤੇ ਉਸ ਦੀ ਕੀਤੀ ਕਮਾਈ ਨੂੰ ਮਿੱਟੀ ਵਿਚ ਮਿਲਾ ਦਿਤਾ। ਇਹ ਦੋਗਲੀ ਅਕਾਲੀ ਲੀਡਰਸ਼ਿਪ ਦੀ ਹੀ ਕਾਲੀ ਕਰਤੂਤ ਸੀ ਜਿਸ ਨੇ ਬੜੇ ਜੋਸ਼ ਅਤੇ ਖਰੋਸ਼ ਨਾਲ ਚਲ ਰਹੇ ਧਰਮ-ਯੁਧ ਨੂੰ ਇਨ੍ਹਾਂ ਦੀਆਂ ਕੋਝੀਆਂ ਸਾਜ਼ਿਸ਼ਾਂ ਅਤੇ ਲੂੰਮੜ-ਚਾਲਾਂ ਵਿਚ ਹੀ ਉਲਝਾ ਕੇ ਰੱਖ ਦਿਤਾ।



Digitized by Panjab Digital Library | www.panjabdigilib.org

# 7

# ਸੋਢੀ ਕਤਲ ਸਾਜ਼ਿਸ਼

ਜਾਂ

## ਅਪ੍ਰੈਲ-ਮਈ 1984 ਦੇ ਦੋ ਹੋਣਹਾਰ ਮਹੀਨੇ

ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚਲੇ ਹਾਲਾਤ ਜਿਹੜੇ 14 ਅਪ੍ਰੈਲ ਅਤੇ 31 ਮਈ, 1984 ਦੇ ਵਿਚਕਾਰਲੇ ਸਮੇਂ ਦੇ ਸਨ ਇਹ ਆਪਣੇ ਆਪ ਵਿਚ ਬਹੁਤ ਮਹਾਨਤਾ ਰੱਖਦੇ ਹਨ। ਇਸੇ ਹੀ ਸਮੇਂ ਵਿਚ ਸੰਤ ਜਰਨੈਲ ਸਿੰਘ ਜੋ ਭਿੰਡਰਾਂਵਾਲੇ ਦੇ ਲੜਾਕੇ ਜਾਂ ਗੁਰੀਲ ਸਿੰਘਾਂ ਦਾ ਸਿਰਕੱਢ ਜਰਨੈਲ, ਸੁਰਿੰਦਰ ਸਿੰਘ ਸੋਢੀ ਮਾਰਿਆ ਗਿਆ। ਸੋਢੀ ਦੇ ਕਤਲ ਪਿੱਛੋਂ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਦੇ ਸਾਰੇ ਹਾਲਾਤ ਨਵਾਂ ਮੋੜ ਕੱਟ ਗਏ ਸਨ। ਮਈ ਮਹੀਨੇ ਵਿਚ ਦੋਵੇਂ ਕੈਂਪ (ਅਕਾਲੀ ਅਤੇ ਭਿੰਡਰਾਂਵਾਲਾ) ਸਦਾ ਸਦਾ ਲਈ ਇਕ ਪਾਸਾ ਕਰਨ ਦੀ ਸੋਚੀਂ ਬੈਠੇ ਸਨ। ਸੰਤ ਜਰਨੈਲ ਸਿੰਘ ਵਲੋਂ ਮਨ ਵਿਚ ਇਹ ਧਾਰ ਲੈਣ ਨਾਲ ਕਿ ਹੁਣ ਅਕਾਲੀ ਲੀਡਰਾਂ ਨੂੰ ਅਸਲੀਅਤ ਦਿਖਾ ਹੀ ਦੇਣੀ ਚਾਹੀਦੀ ਹੈ, ਸਾਰਾ ਅਕਾਲੀ ਦਲ ਡਾਵਾਂ-ਡੋਲ ਹੋ ਗਿਆ ਸੀ। ਸ਼ਰੋਮਣੀ ਕਮੇਟੀ ਹਿਲਾ ਦਿਤੀ ਗਈ ਸੀ। ਅਕਾਲੀ ਲੀਡਰਾਂ ਨੂੰ ਹੁਣ ਆਪਣੇ ਬਚਾਅ ਦੀ ਬਣੀ ਹੋਈ ਸੀ। ਸਾਰੇ ਕੰਪਲੈਕਸ 'ਤੇ ਸੰਤ ਭਿੰਡਰਾਂਵਾਲਿਆਂ ਦਾ ਕਬਜ਼ਾ ਸੀ। ਅਕਾਲੀ, ਕੇਂਦਰੀ ਸਰਕਾਰ ਕੋਲੋਂ ਚਾਹੁੰਦੇ ਸਨ ਕਿ ਜੇ ਉਸ ਨੇ ਅਕਾਲੀਆਂ ਦੀ ਮੱਦਦ ਕਰਨੀ ਹੈ ਤਾਂ ਛੇਤੀ ਕਰੇ। ਸਰਕਾਰ ਨੇ ਅਕਾਲੀਆਂ ਦੀ ਮੱਦਦ ਕੀਤੀ ਪਰ ਆਪਣੇ ਤਰੀਕੇ ਨਾਲ। ਅਕਾਲੀਆਂ ਨੇ ਸਰਕਾਰ ਕੋਲੋਂ ਜ਼ਰੂਰ ਮੱਦਦ ਮੰਗੀ ਸੀ ਪਰ ਉਨ੍ਹਾਂ ਨੂੰ ਇਹ ਨਹੀਂ ਪਤਾ ਸੀ ਕਿ ਸਰਕਾਰ ਮੱਦਦ ਕਰਨ ਲਗੀ ਕੀ ਕੀ ਕੁਝ ਕਰੇਗੀ। ਅਕਾਲੀਆਂ ਅਤੇ ਸਰਕਾਰ ਦੇ ਸਾਰੇ ਸਮਝੌਤੇ ਤਹਿ ਹੋਏ ਪਏ ਸਨ। ਪਰ ਸੰਤ ਭਿੰਡਰਾਂਵਾਲੇ ਇਨ੍ਹਾਂ ਸਮਝੌਤਿਆਂ ਨੂੰ ਲਾਗੂ ਨਹੀਂ ਸੀ ਹੋਣ ਦਿੰਦੇ। ਇਸ ਲਈ ਸਰਕਾਰ ਅਤੇ ਅਕਾਲੀਆਂ ਦਾ ਹੁਣ ਸਾਰਾ ਜ਼ੋਰ ਇਸ ਗੱਲ 'ਤੇ ਕੇਂਦਰਤ ਹੋ ਗਿਆ ਸੀ ਕਿ ਸੰਤ ਭਿੰਡਰਾਂਵਾਲੇ ਨੂੰ ਕਿਸ ਤਰ੍ਹਾਂ ਖ਼ਤਮ ਕੀਤਾ ਜਾਵੇ। ਇਹ ਸਕੀਮਾਂ ਬਣੀਆਂ, ਪਰ ਅਕਾਲ ਪੁਰਖ ਦੀ ਕਿਰਪਾ ਨਾਲ ਸੰਤ ਭਿੰਡਰਾਂਵਾਲੇ ਹਰ ਸਾਜ਼ਿਸ਼ ਨੂੰ ਫੇਲ੍ਹ ਕਰਦੇ ਰਹੇ। ਅਖੀਰ ਜਦ ਸਭ ਸਾਜ਼ਿਸ਼ਾਂ ਫੇਲ੍ਹ ਹੋ ਗਈਆਂ ਸਨ ਤਾਂ ਹੀ ਇਕ ਜੂਨ 1984 ਤੋਂ ਭਾਰਤ ਸਰਕਾਰ ਦਾ ਅਕਾਲੀਆਂ ਦੀ ਅੰਦਰਨੀ ਸਹਾਇਤਾ ਨਾਲ ਡਾਇਰੈਕਟ ਐਕਸ਼ਨ (ਅਪ੍ਰੇਸ਼ਨ ਬਲਿਊ ਸਟਾਰ) ਸ਼ੁਰੂ ਹੁੰਦਾ ਹੈ। ਮਈ, 1984 ਦਾ ਮਹੀਨਾ ਅਪ੍ਰੇਸ਼ਨ ਬਲਿਊ ਸਟਾਰ ਦੀ ਤਿਆਰੀ ਦਾ ਮਹੀਨਾ ਸੀ। ਇਸ ਅਪ੍ਰੇਸ਼ਨ ਬਲਿਊ ਸਟਾਰ ਦੌਰਾਨ ਅਕਾਲੀ ਦਲ ਦੇ ਅਤੇ ਸੰਤ ਭਿੰਡਰਾਂਵਾਲਿਆਂ ਦੇ ਰੋਲ ਨੂੰ ਸਮਝਣ ਲਈ ਮਈ ਮਹੀਨੇ ਦੀ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਦੀ ਸਿਆਸਤ ਨੂੰ ਸਮਝਣਾ



Digitized by Panjab Digital Library | www.panjabdigilib.org

ਅਤਿ ਜ਼ਰੂਰੀ ਹੈ ।

ਫੀਲਡ ਮਾਰਸ਼ਲ ਸੁਰਿੰਦਰ ਸਿੰਘ ਸੰਢੀ ਦੇ ਕਤਲ ਸਮੇਂ, ਆਪੇ ਫਸੀ, ਬਲਜੀਤ ਕੌਰ ਨੇ ਜਿਸ ਤਰ੍ਹਾਂ ਇਸ ਸਾਜਿਸ਼ ਨੂੰ ਨੰਗਿਆਂ ਕੀਤਾ ਸੀ ਉਸ ਅਨੁਸਾਰ ਕਾਫ਼ੀ ਚਿਰ ਤੋਂ, ਸੰਤ ਲੌਂਗੋਵਾਲ ਦਾ ਰਾਈਟ-ਹੈਂਡ ਆਦਮੀ ਗੁਰਚਰਨ ਸਕੱਤਰ, ਕੇਂਦਰੀ ਸਰਕਾਰ ਨਾਲ ਮਿਲ ਕੇ ਸੰਤ ਭਿੰਡਰਾਂ ਵਾਲਿਆਂ ਨੂੰ ਖ਼ਤਮ ਕਰਨ ਦੀਆਂ ਸਾਜਿਸ਼ਾਂ ਰਚ ਰਿਹਾ ਸੀ । ਬਲਜੀਤ ਕੌਰ ਦੇ ਦੱਸਣ ਅਨੁਸਾਰ ਰਾਜੀਵ ਗਾਂਧੀ ਵਲੋਂ ਗੁਰਚਰਨ ਸਕੱਤਰ[1] ਨੂੰ ਪੈਸਾ ਖਰਚ ਕਰਨ ਦੀ ਪੂਰੀ ਪੂਰੀ ਖੁੱਲ੍ਹ ਸੀ । ਸੰਤ ਲੌਂਗੋਵਾਲ ਦੀ ਮਨਜ਼ੂਰੀ ਨਾਲ ਗੁਰਚਰਨ ਸਕੱਤਰ ਵਲੋਂ ਦੋ ਲੱਖ ਰੁਪਿਆ ਬਬਰਾਂ ਨੂੰ ਦਿਤਾ ਗਿਆ ਸੀ । ਕਰੋੜਾਂ ਰੁਪਿਆ ਐਸੇ ਬੰਦੇ ਦੀ ਡਿਸਪੋਜ਼ਲ ਤੇ ਰੱਖਿਆ ਜਾ ਸਕਦਾ ਸੀ ਜਿਹੜਾ ਸੰਤ ਭਿੰਡਰਾਂਵਾਲਿਆਂ ਨੂੰ ਮਾਰ ਦੇਵੇ ।

ਸਾਜ਼ਿਸ਼ ਅਨੁਸਾਰ ਇਕ ਪ੍ਰਸਿੱਧ ਗੁੰਡਾ ਸੁਰਿੰਦਰ ਛਿੰਦਾ ਗੰਢਿਆਂ ਗਿਆ : ਸੁਰਿੰਦਰ ਛਿੰਦੇ ਬਾਰੇ ਸੁਣਿਆ ਹੈ ਕਿ ਇਹ ਉਮਰ ਕੈਦ ਭੁਗਤ ਰਿਹਾ ਸੀ ਪਰ ਉਮਰ ਕੈਦ ਭੁਗਤਦਾ ਭੁਗਤਦਾ ਪਤਾ ਨਹੀਂ ਕਿਵੇਂ ਜੇਲ੍ਹ ਵਿਚੋਂ ਛੁਟਕਾਰਾ ਪਾ ਕੇ ਆਇਆ ਸੀ । ਇਹ ਕਈ ਮਹੀਨਿਆਂ ਤੋਂ ਇਕ ਕੱਢੀ ਹੋਈ ਕੁੜੀ ਬਲਜੀਤ ਕੌਰ ਨਾਲ ਗੁਰੂ ਰਾਮਦਾਸ ਸਰਾਂ ਦੇ ਇਕ ਕਮਰੇ ਵਿਚ ਰਹਿੰਦਾ ਆ ਰਿਹਾ ਸੀ । ਗੁਰਚਰਨ ਸਕੱਤਰ ਨੇ ਇਸ ਦੀ ਡਿਊਟੀ ਲਗਾਈ ਸੀ ਕਿ ਉਹ ਸੰਤ ਭਿੰਡਰਾਂਵਾਲਿਆਂ ਨੂੰ ਮਾਰੇ : ਪਰ ਇਸ ਦਾ ਕਦੇ ਦਾਅ ਨਹੀਂ ਸੀ ਲਗਿਆ । ਸੁਰਿੰਦਰ ਸਿੰਘ ਸੰਢੀ ਦਾ ਕਤਲ ਇਨ੍ਹਾਂ ਨੇ ਸਿਰਫ਼ ਉਦੋਂ ਹੀ ਕੀਤਾ ਹੈ ਜਦੋਂ ਇਹ ਸੰਤ ਭਿੰਡਰਾਂਵਾਲਿਆਂ ਨੂੰ ਮਾਰਨ ਵਿਚ ਅਸਫਲ ਰਹੇ ਸਨ । ਆਪਣੀ ਕਾਰਵਾਈ ਪਾਉਣ ਲਈ, ਖਰਚੇ ਜਾਂਦੇ ਪੈਸੇ ਨੂੰ ਜਸਟੀਫਾਈ ਕਰਨ ਲਈ ਅਤੇ ਕੇਂਦਰੀ

1. ਗੁਰਚਰਨ ਸਕੱਤਰ, ਮੌਜੋ ਪਿੰਡ (ਬਠਿੰਡਾ) ਦਾ ਮਸ਼ਹੂਰ ਨਕਸਲਵਾੜੀਆ ਸੀ । ਮਾਂ-ਪਿਉ ਦਾ ਇਕੱਲਾ ਹੀ ਮੁੰਡਾ ਸੀ । ਇਸ ਲਈ ਇਸਦੇ ਮਾਂ-ਪਿਉ ਇਸ ਦੇ ਨਕਸਲਬਾੜੀਆ ਬਣਨ 'ਤੇ ਬਹੁਤ ਦੁਖੀ ਸਨ । ਸੰਤ ਲੌਂਗੋਵਾਲ ਦਾ ਕਿਉਂਕਿ ਮੌਜੋ ਦੇ ਸੰਤ ਨਾਲ ਗੁਰੂ ਚੇਲੇ ਦਾ ਸਬੰਧ ਸੀ ਇਸ ਲਈ ਮੌਜੋ ਦੇ ਸੰਤ ਜੋਧ ਸਿੰਘ ਦੇ ਕਹਿਣ 'ਤੇ ਸੰਤ ਲੌਂਗੋਵਾਲ ਨੇ ਗੁਰਚਰਨ ਸਕੱਤਰ ਨੂੰ ਸਰਕਾਰੀ ਅਫਸਰਾਂ ਕੋਲੋਂ, ਨਕਸਲਬਾੜੀਆਂ ਦੀ ਲਿਸਟ ਵਿਚੋਂ ਕਢਾ ਲਿਆ ਸੀ ਅਤੇ ਸੰਗਰੂਰ ਦੇ ਗੁਰਦੁਆਰਾ ਨਾਨਕਿਆਣਾ ਵਿਚ ਸਟੋਰ-ਕੀਪਰ ਦੀ ਨੌਕਰੀ 'ਤੇ ਰਖਾ ਦਿਤਾ ਸੀ । ਇਸ ਪਿਛੋਂ ਨਾਲੇ ਤਾਂ ਨਕਸਲਵਾੜੀ ਲਹਿਰ ਨੂੰ ਛੱਡ ਗਿਆ ਅਤੇ ਨਾਲੇ ਸੰਤ ਲੌਂਗੋਵਾਲੀਏ ਦਾ ਨਜ਼ਦੀਕੀ ਸਾਥੀ ਬਣ ਗਿਆ । ਸੰਤ ਲੌਂਗੋਵਾਲ ਅਤੇ ਗੁਰਚਰਨ ਸਕੱਤਰ ਦੇ ਨਜ਼ਦੀਕੀ ਰਿਸ਼ਤੇ ਬਾਰੇ ਕਈ ਕਿਸਮ ਦੀਆਂ ਗਲਤ ਗੱਲਾਂ ਵੀ ਉਡੀਆਂ ਹੋਈਆਂ ਸਨ । ਸੰਤ ਲੌਂਗੋਵਾਲ ਜਦੋਂ ਅਕਾਲੀ ਦਲ ਦਾ ਪ੍ਰਧਾਨ ਬਣ ਗਿਆ ਸੀ ਤਾਂ ਉਹ ਗੁਰਚਰਨ ਸਕੱਤਰ ਨੂੰ ਆਪਣੇ ਨਾਲ ਹੀ ਲੈ ਗਿਆ ਸੀ ਅਤੇ ਅਕਾਲੀ ਦਲ ਦਾ ਆਫਿਸ ਸਕੱਤਰ ਬਣਾ ਦਿਤਾ ਸੀ । ਇਸ ਦੀ ਆਫਿਸ ਸਕੱਤਰੀ 'ਤੇ ਕਈ ਸੀਨੀਅਰ ਅਕਾਲੀ ਆਗੂ ਵੀ ਇਤਰਾਜ਼ ਕਰਦੇ ਰਹਿੰਦੇ ਸਨ ।



Digitized by Panjab Digital Library | www.panjabdigilib.org

ਸਰਕਾਰ ਨੂੰ ਆਪਣੀ ਪ੍ਰੋਗਰੈਸ ਦਿਖਾਉਣ ਲਈ ਹੀ ਸੁਰਿੰਦਰ ਸਿੰਘ ਸੋਢੀ ਦਾ ਕਤਲ ਕੀਤਾ ਗਿਆ ਸੀ ।

ਸੁਰਿੰਦਰ ਸਿੰਘ ਸੋਢੀ, ਪੰਜਾਬ ਪੁਲੀਸ ਲਈ ਇਕ ਹਊਆ ਸੀ । ਸੰਤਾਂ ਦੇ ਜੱਥੇ ਦੇ ਜਿੰਨੇ ਵੀ ਹਥਿਆਰਬੰਦ ਸਿੰਘ ਸਨ ਉਨ੍ਹਾਂ ਵਿਚੋਂ ਇਹ ਸਭ ਤੋਂ ਵਧ ਟਰੇਂਡ, ਨਿਡਰ, ਤਕਨੀਕੀ ਤੌਰ ਤੇ ਮਾਹਰ, ਭੇਸ ਬਦਲਣ ਵਿਚ ਨਿਪੁੰਨ, ਆਵਾਜ਼ ਬਦਲਾ ਕੇ ਕਈ ਬੋਲੀਆਂ ਬੋਲਣ ਦਾ ਮਾਹਰ, ਛੜਾ-ਛੜਾਂਗ ਅਤੇ ਇਕ ਸ਼ਰਧਾਲੂ ਸਿੰਘ ਸੀ । ਇਸ ਦੇ ਬਾਰੇ ਸੁਣਿਆ ਹੈ ਕਿ ਇਹ ਮੋਟਰ ਸਾਇਕਲ ਤੋਂ ਲੈ ਕੇ ਹਰ ਕਿਸਮ ਦੀ ਚਾਰ ਪਹੀਆ ਗੱਡੀ ਤਕ ਵੀ ਚਲਾ ਲੈਂਦਾ ਸੀ । ਆਮ ਤੌਰ ਤੇ ਸੁਣਦੇ ਸਾਂ ਕਿ ਇਹ ਭੇਸ ਬਦਲਾ ਕੇ ਪੁਲੀਸ ਅਫਸਰ ਬਣਨ ਵਿਚ ਇਤਨਾ ਮਾਹਰ ਸੀ ਕਿ ਕਈ ਵਾਰ ਇਸ ਨੂੰ ਪੁਲੀਸ ਅਫਸਰਾਂ ਦੇ ਅੰਦਰੂਨੀ ਇਕੱਠਾਂ ਵਿਚ ਗਿਆ ਹੋਇਆ ਵੀ ਸੁਣਿਆ ਹੈ । ਚੌਧਰੀ ਭਜਨ ਲਾਲ ਬਾਰੇ ਸੁਣਿਆ ਹੈ ਕਿ ਇਹ ਸੁਰਿੰਦਰ ਸਿੰਘ ਸੋਢੀ ਦੋ ਵਾਰ ਡੀ. ਐਸ. ਪੀ. ਬਣ ਕੇ ਉਸਦੇ ਦਫਤਰ ਵਿਚ ਜਾ ਆਇਆ ਸੀ । ਜੱਥੇ ਦੇ ਮੈਂਬਰ ਦੱਸਦੇ ਸਨ ਕਿ ਇਕ ਵਾਰ ਜਦ ਸੋਢੀ ਚੌਧਰੀ ਭਜਨ ਲਾਲ ਦੇ ਕਮਰੇ ਵਿਚ ਪੂਰੀ ਪੁਲੀਸ ਟੁਕੜੀ ਨਾਲ ਪਹੁੰਚ ਗਿਆ ਤਾਂ ਉਥੋਂ ਸੰਤਾਂ ਨੂੰ ਵਾਇਰਲੈਸ ਰਾਹੀਂ ਸੁਨੇਹਾ ਭੇਜਿਆ ਕਿ ਉਹ ਭਜਨ ਲਾਲ ਨੂੰ ਮਾਰ ਸਕਦਾ ਹੈ ਪਰ ਮਾਰ ਕੇ ਵਾਪਸ ਨਹੀਂ ਆ ਸਕਦਾ । ਸੰਤਾਂ ਨੇ ਹਦਾਇਤ ਕੀਤੀ ਕਿ ਤੇਰੇ ਮਰਨ ਦੀ ਜ਼ਰੂਰਤ ਨਹੀਂ, ਭਜਨ ਲਾਲ ਨੂੰ ਛੱਡ ਦਿਓ । ਅਜਿਹੀ ਬਹਾਦਰੀ ਅਤੇ ਗੁਰੀਲਾ ਐਕਸ਼ਨ ਕਰਨ ਕਰਕੇ ਸ੍ਰੀ ਦਰਬਾਰ ਸਾਹਿਬ ਵਿਚ ਇਸ ਨੂੰ ਆਮ ਕਰ ਕੇ "ਫੀਲਡ ਮਾਰਸ਼ਲ" ਦੇ ਨਾਂ ਨਾਲ ਸੰਬੋਧਨ ਕੀਤਾ ਜਾਂਦਾ ਸੀ । ਮੈਂ ਜਿੰਨੀ ਵਾਰ ਵੀ ਸੰਤਾਂ ਦੇ ਦਰਸ਼ਨ ਕਰਨ ਗਿਆ ਹਾਂ, ਹਰ ਵਾਰੀ ਮੈਂ ਸੁਰਿੰਦਰ ਸਿੰਘ ਸੋਢੀ ਨੂੰ ਪੰਜ-ਗ੍ਰੰਥੀ ਉਪਰ ਪਾਠ ਕਰਦਾ ਹੀ ਦੇਖਦਾ ਰਿਹਾ ਹਾਂ । ਪਰ ਮੈਨੂੰ ਪਹਿਲਾਂ ਇਸ ਦੀ ਮਹਾਨ ਸ਼ਖ਼ਸੀਅਤ ਬਾਰੇ ਪਤਾ ਨਹੀਂ ਸੀ । ਇਸ ਦਾ ਪਤਾ ਸਿਰਫ਼ ਇਸ ਦੇ ਮਰਨ ਦੇ ਪਿਛੋਂ ਹੀ ਲਗਿਆ ਹੈ ।

ਜਦੋਂ ਗੁਰਚਰਨ ਸਕੱਤਰ ਦਾ ਗੈਂਗ ਸੰਤ ਭਿੰਡਰਾਂਵਾਲਿਆਂ ਨੂੰ ਮਾਰਨ ਵਿਚ



Digitized by Panjab Digital Library | www.panjabdigilib.org

ਅਸਫਲ[1] ਰਿਹਾ ਤਾਂ ਇਨ੍ਹਾਂ ਨੇ ਸੰਤਾਂ ਦੇ ਸਾਥੀਆਂ ਨੂੰ ਮਾਰਨ ਵਿਚ ਹੀ ਆਪਣੀ ਸਫਲਤਾ ਸਮਝੀ। ਸੁਰਿੰਦਰ ਸਿੰਘ ਸੋਢੀ ਇਕ ਦਿਨ (14 ਅਪ੍ਰੈਲ) ਸਿੰਧੀ ਹੋਟਲ ਵਿਚ ਬੈਠਾ ਕੁਝ ਸਿੰਘਾਂ ਨਾਲ ਗੱਲਾਂ ਕਰ ਰਿਹਾ ਸੀ। ਸਮਾਂ ਸਾਢੇ ਕੁ ਗਿਆਰਾਂ ਦਾ ਸੀ। ਅਚਾਨਕ ਹੀ ਖ਼ਬਰ ਫੈਲ ਗਈ ਕਿ ਸੁਰਿੰਦਰ ਸਿੰਘ ਸੋਢੀ ਨੂੰ ਸਿੰਧੀ ਹੋਟਲ ਵਿਚ ਮਾਰ ਦਿੱਤਾ ਹੈ। ਇਸ ਦਾ ਕਾਤਲ ਸੁਰਿੰਦਰ ਛਿੰਦਾ ਕਤਲ ਕਰਨ ਪਿਛੋਂ ਭੱਜ ਕੇ ਗੁਰੂ ਰਾਮ ਦਾਸ ਸਰਾਂ ਵਿਚ ਚਲਾ ਗਿਆ ਸੀ ਜਿਸ ਨੂੰ ਅਗੋਂ ਗੁਰਚਰਨ ਸਕੱਤਰ ਨੇ ਇਕ ਅਕਾਲੀ ਆਗੂ ਦੀ ਕਾਰ ਵਿਚ ਬਿਠਾ ਕੇ ਬਾਹਰ ਕੱਢ ਦਿਤਾ ਸੀ। ਉਸ ਦੀ ਕੱਢੀ ਹੋਈ ਕੁੜੀ ਬਲਜੀਤ ਕੌਰ, ਪੂਰੀ ਸਕੀਮ ਅਨੁਸਾਰ, ਰੌਲਾ ਪਾਉਂਦੀ ਹੋਈ ਗੁਰੂ ਰਾਮ ਦਾਸ ਲੰਗਰ ਵਲ ਦੌੜ ਕੇ ਜਾ ਰਹੀ ਸੀ। ਇਸ ਦਾ ਵੀ ਇਕ ਖ਼ਾਸ ਮਤਲਬ ਸੀ। ਬਲਜੀਤ ਕੌਰ ਦੇ ਇਸ ਤਰ੍ਹਾਂ ਰੌਲਾ ਪਾਉਣ ਨਾਲ ਇਹ ਗੈਂਗ ਸੋਚਦਾ ਸੀ ਕਿ ਆਮ ਲੋਕਾਂ ਦਾ ਧਿਆਨ ਉਸ ਵਲ ਹੋ ਜਾਵੇਗਾ ਅਤੇ ਸੁਰਿੰਦਰ ਛਿੰਦਾ, ਬਿਨਾਂ ਲੋਕਾਂ ਦੀਆਂ ਨਜ਼ਰਾਂ ਵਿਚ ਆਉਣ ਦੇ, ਛੁਪ ਕੇ ਭੱਜ ਜਾਵੇਗਾ। ਦੂਸਰਾ, ਇਹ ਸਮਝਦੇ ਸੀ ਕਿ ਬਲਜੀਤ ਕੌਰ ਇਹ ਰੌਲਾ ਪਾਵੇਗੀ ਕਿ ਸੁਰਿੰਦਰ ਸਿੰਘ ਸੋਢੀ ਨੇ ਉਸਦੀ ਇੱਜ਼ਤ ਨੂੰ ਹੱਥ ਪਾਇਆ ਸੀ ਇਸ ਲਈ ਉਸਨੇ ਮਾਰ ਦਿੱਤਾ। ਇੱਜ਼ਤ ਨੂੰ ਹੱਥ ਪਾਉਣ ਦੇ ਬਹਾਨੇ ਨੂੰ ਉਹ ਸਮਝਦੇ ਸੀ ਕਿ ਇਸ ਤਰ੍ਹਾਂ ਸੰਤ ਭਿੰਡਰਾਂਵਾਲੇ ਸਗੋਂ ਗੁੱਸੇ ਵਿਚ ਆ ਜਾਣਗੇ ਅਤੇ ਕਹਿਣਗੇ ਕਿ ਚੰਗਾ ਹੋਇਆ ਐਸੇ ਬੰਦੇ ਨੂੰ ਮਾਰ ਦਿਤਾ ਪਰ ਇਹ ਉਨ੍ਹਾਂ ਦਾ ਇਕ ਬਹੁਤ

---

1. ਸੰਤ ਭਿੰਡਰਾਂਵਾਲਿਆਂ ਨੇ ਇਕ ਬਾਰ ਸਿੱਖ ਸੰਗਤਾਂ ਦੇ ਦੀਵਾਨ ਵਿਚ ਦੱਸਿਆ ਸੀ ਕਿ "ਪਿਛਲੇ ਦਿਨਾਂ ਵਿਚ ਮੇਰੇ ਤੇ ਤਿੰਨ ਵਾਰ ਕਾਤਲਾਨਾ ਹਮਲਾ ਕਰਨ ਦਾ ਯਤਨ ਕੀਤਾ ਗਿਆ ਪਰ ਹਰ ਵਾਰ ਵਾਹਿਗੁਰੂ ਦੀ ਅਪਾਰ ਕਿਰਪਾ ਦੁਆਰਾ ਬਚਾਅ ਹੋ ਗਿਆ। ਮੇਰੀ ਜਾਨ ਲੈਣ ਦਾ ਪਹਿਲਾ ਯਤਨ ਦਰਬਾਰ ਸਾਹਿਬ ਦੀ ਪ੍ਰਕਰਮਾਂ ਵਿਚ ਹੋਇਆ। ਹਮਲਾਵਰ ਦਰਬਾਰ ਸਾਹਿਬ ਦੀਆਂ ਪੌੜੀਆਂ ਪਾਸ ਮੇਰੀ ਉਡੀਕ ਕਰ ਰਿਹਾ ਸੀ। ਸੇਵਕਾਂ ਨੂੰ ਸ਼ੱਕ ਪਿਆ ਤੇ ਉਹਨਾਂ ਨੇ ਉਸਨੂੰ ਪਿਸਤੌਲ ਕੱਢਣ ਤੋਂ ਪਹਿਲਾ ਹੀ ਫੜ ਲਿਆ। ਉਸ ਵਿਅਕਤੀ ਨੂੰ ਗੁਰੂ ਨਾਨਕ ਨਿਵਾਸ ਲਿਆਂਦਾ ਗਿਆ। ਉਸ ਨੇ ਮੰਨਿਆ ਕਿ ਉਹ ਕਤਲ ਦੀ ਸਾਜ਼ਸ਼ ਵਿਚ ਸ਼ਾਮਲ ਸੀ। ਉਸ ਨੂੰ ਵਾਰਨਿੰਗ ਦੇ ਕੇ ਜਾਣ ਦਿਤਾ ਗਿਆ। ਦੂਜੀ ਵਾਰ ਹਮਲਾਵਰ ਨੇ ਗੁਰੂ ਨਾਨਕ ਨਿਵਾਸ ਦੇ ਕਮਰਾ ਨੰਬਰ 47 ਤਕ ਮੇਰਾ ਪਿੱਛਾ ਕੀਤਾ ਪਰ ਰਾਹ ਵਿਚ ਉਸਦਾ ਪਿਸਤੌਲ ਡਿਗ ਪਿਆ। ਤੀਜੀ ਵਾਰ ਮੈਨੂੰ ਗੁਰਦੁਆਰਾ ਮੰਜੀ ਸਾਹਿਬ ਵਿਚ ਕਤਲ ਕਰਨ ਦਾ ਯਤਨ ਕੀਤਾ ਗਿਆ। ਮੈਨੂੰ ਵਾਹਿਗੁਰੂ ਤੇ ਭਰੋਸਾ ਹੈ ਤੇ ਵਾਹਿਗੁਰੂ ਮੇਰੇ ਅੰਗ-ਸੰਗ ਸਹਾਈ ਹੋ ਕੇ ਮੇਰੀ ਰੱਖਿਆ ਕਰਦਾ ਹੈ।"



Digitized by Panjab Digital Library | www.panjabdigilib.org

ਹੀ ਗਲਤ ਖਿਆਲ ਸੀ।[1] ਸੰਤ ਜੀ ਆਪਣੇ ਜੱਥੇ ਵਿਚ ਰੱਖਦੇ ਹੀ ਐਸੇ ਸਿੰਘ ਸਨ ਜਿਹੜੇ ਸਰੀਰਕ ਵਾਸ਼ਨਾਵਾਂ ਤੋਂ ਕੋਹਾਂ ਦੂਰ ਰਹਿੰਦੇ ਸਨ। ਸੁਰਿੰਦਰ ਸਿੰਘ ਸੋਢੀ ਬਾਰੇ ਤਾਂ ਉਹ ਸੁਪਨੇ ਵਿਚ ਵੀ ਨਹੀਂ ਸੀ ਸੋਚ ਸਕਦੇ।

ਬਲਜੀਤ ਕੌਰ "ਮੈਂ ਆਪਣੀ ਇੱਜ਼ਤ ਦਾ ਬਦਲਾ ਲੈ ਲਿਆ ਹੈ। ਮੈਂ ਆਪਣੀ ਇੱਜ਼ਤ ਦਾ ਬਦਲਾ ਲੈ ਲਿਆ ਹੈ। ਮੈਂ ਸੁਰਿੰਦਰ ਸੋਢੀ ਨੂੰ ਮਾਰ ਦਿਤਾ ਹੈ" ਆਦਿ ਬਕਵਾਸ ਕਰਦੀ ਹੋਈ ਗੁਰੂ ਰਾਮਦਾਸ ਲੰਗਰ ਵਲ ਜਾ ਰਹੀ ਸੀ ਕਿ ਸੰਤਾਂ ਦੇ ਜੱਥੇ ਦੇ ਮੈਂਬਰਾਂ ਨੇ ਉਸਨੂੰ ਹੇਠਾਂ ਤੋਂ ਹੀ ਫੜ ਲਿਆ ਅਤੇ ਉਪਰ ਸੰਤਾ ਪਾਸ ਲੈ ਗਏ। ਸੰਤਾਂ ਨੇ ਬਲਜੀਤ ਕੌਰ ਤੋਂ ਸਾਰੀ ਕਹਾਣੀ ਸੁਣੀ। ਉਸਦੇ ਇਕਬਾਲੀਆ ਬਿਆਨ ਨੂੰ ਟੇਪ ਰਿਕਾਰਡ ਕੀਤਾ ਜਿਸਨੂੰ ਅਗਲੇ ਦਿਨ ਆਮ ਸਿੱਖ ਸੰਗਤਾਂ ਵਿਚ ਵੀ ਸੁਣਾਇਆ ਗਿਆ ਸੀ। ਇਸ ਇਕਬਾਲੀਆ ਬਿਆਨ ਅਨੁਸਾਰ, ਗੁਰਚਰਨ ਸਕੱਤਰ ਨੇ ਸੰਤ ਲੌਂਗੋਵਾਲ ਦੀ ਇਜਾਜ਼ਤ ਨਾਲ ਕੇਂਦਰੀ ਸਰਕਾਰ ਅਤੇ ਰਾਜੀਵ ਗਾਂਧੀ ਨਾਲ ਮਿਲ ਕੇ ਯੋਜਨਾ ਬਣਾਈ ਸੀ ਕਿ ਸੰਤ ਭਿੰਡਰਾਂਵਾਲਿਆਂ ਅਤੇ ਉਨ੍ਹਾਂ ਦੇ ਸਿਰਕੱਢ ਸਾਥੀਆਂ ਨੂੰ ਮਾਰ ਦਿਤਾ ਜਾਵੇ। ਇਸ ਮਕਸਦ ਦੀ ਪੂਰਤੀ ਲਈ ਕਈ ਕਰੋੜ ਰੁਪਿਆ ਰੱਖਿਆ ਗਿਆ ਸੀ ਜਿਸ ਵਿਚੋਂ ਸੁਰਿੰਦਰ ਛਿੰਦੇ ਦੀ ਗੈਂਗ ਨੂੰ ਕਾਫ਼ੀ ਪੈਸਾ ਦਿਤਾ ਜਾਣਾ ਸੀ। ਗੁਰਚਰਨ ਸਕੱਤਰ ਨੂੰ ਪੂਰਾ ਅਧਿਕਾਰ ਸੀ ਕਿ ਉਹ ਜਿਸ ਤਰ੍ਹਾਂ ਅਤੇ ਜਿੰਨਾਂ ਚਾਹੇ ਪੈਸਾ ਖ਼ਰਚ ਕਰ ਸਕਦਾ ਸੀ। ਇਸ ਤੋਂ ਇਲਾਵਾ ਬਲਜੀਤ ਕੌਰ ਦੇ ਇਕਬਾਲੀਆ ਬਿਆਨ ਵਿਚ ਅੰਮ੍ਰਿਤਸਰ ਸ਼ਹਿਰ ਦੇ ਅਕਾਲੀ ਆਗੂ ਮਲਿਕ ਸਿੰਘ ਭਾਟੀਆ, ਇਕ ਹੋਟਲ ਦਾ ਮਾਲਕ "ਬੇ ਜੀ" ਅਤੇ ਕੁਝ ਹੋਰ ਬਦਮਾਸ਼ਾਂ ਦਾ ਨਾਂ ਵੀ ਸੀ।

ਜੱਥੇ ਦੇ ਸਿੰਘਾਂ ਨੇ ਬਲਜੀਤ ਕੌਰ ਦੇ ਦਸਣ ਅਨੁਸਾਰ ਉਸ ਸਮੇਂ ਗੁਰੂ ਰਾਮ ਦਾਸ ਸਰਾਂ ਦੇ ਕਮਰੇ ਵਿਚ ਪਹੁੰਚ ਕੇ ਉਥੇ ਰਹਿ ਰਹੇ ਦੋ ਬੰਦਿਆਂ ਨੂੰ ਮਾਰ ਦਿਤਾ। ਮਲਿਕ ਸਿੰਘ ਭਾਟੀਆ ਨੂੰ ਸੁਰਿੰਦਰ ਛਿੰਦੇ ਦੀ ਛੁਪਣਗਾਹ ਬਾਰੇ ਪਤਾ ਸੀ। ਉਸ ਨੂੰ ਬੁਲਾਇਆ ਅਤੇ ਉਸੇ ਦੀ ਕਾਰ ਵਿਚ ਹੀ ਸੁਰਿੰਦਰ ਛਿੰਦੇ ਦੇ ਛੁਪਣ ਵਾਲੇ ਅਸਥਾਨ ਤੇ ਪਹੁੰਚੇ ਜਿਹੜਾ

1. ਤੀਜਾ, ਉਹ ਇਹ ਵੀ ਸਮਝਦੇ ਸੀ ਕਿ ਕਿਉਂਕਿ ਬਲਜੀਤ ਕੌਰ ਆਪਣੇ ਆਪ ਆਪਣੇ ਕਾਤਲ ਹੋਣ ਦਾ ਇਕਬਾਲ ਕਰਦੀ ਜਾ ਰਹੀ ਸੀ ਇਸ ਲਈ ਉਸ ਦਾ ਛੁਟਕਾਰਾ ਹੋਣਾ ਵੀ ਉਹ ਪੱਕਾ ਹੀ ਸਮਝਦੇ ਸਨ। ਇਥੇ ਇਕ ਗੱਲ ਹੋਰ ਵੀ ਨੋਟ ਕਰਨ ਵਾਲੀ ਹੈ ਕਿ ਸੰਤ ਲੌਂਗੋਵਾਲ ਨੇ ਇਕ ਦਿਨ ਪਹਿਲਾਂ 13 ਅਪ੍ਰੈਲ ਨੂੰ ਉਨ੍ਹਾਂ ਤੇਰਾਂ-ਚੌਦਾਂ ਸੌ ਵਰਕਰਜ਼ ਨੂੰ ਵੀ ਬੁਲਾਇਆ ਹੋਇਆ ਸੀ ਜਿਨ੍ਹਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਮਰਜੀਵੜਿਆਂ ਦੇ ਰੂਪ ਵਿਚ ਸਹੁੰ ਚੁੱਕੀ ਸੀ। ਇਹ ਮਰਜੀਵੜੇ ਪੂਰੇ ਹਥਿਆਰਬੰਦ ਸਨ ਅਤੇ ਅਕਾਲੀ ਦਲ ਦੇ ਦਫ਼ਤਰ ਦੇ ਆਲੇ-ਦੁਆਲੇ ਤਾਇਨਾਤ ਸਨ। ਜਿਸ ਸਮੇਂ ਸੁਰਿੰਦਰ ਸੋਢੀ ਨੂੰ ਕਤਲ ਕੀਤਾ ਗਿਆ ਸੀ ਤਾਂ ਉਸ ਸਮੇਂ ਇਹ ਮਰਜੀਵੜੇ ਦਲ ਦੇ ਦਫ਼ਤਰ ਨੂੰ ਘੇਰਾ ਪਾਈ ਖੜੇ ਸਨ।



Digitized by Panjab Digital Library | www.panjabdigilib.org

ਅੰਮ੍ਰਿਤਸਰ ਤੋਂ 20 ਕਿ. ਮੀ. ਦੂਰ ਕੋਈ ਪਿੰਡ ਸੀ । ਮਲਿਕ ਸਿੰਘ ਭਾਟੀਏ ਨੇ ਸੁਰਿੰਦਰ ਛਿੰਦੇ ਨੂੰ "ਕੋਡ ਵਰਡ" ਬੋਲ ਕੇ ਬੁਲਾਇਆ ਅਤੇ ਉਹ ਇਕ ਦਮ ਬਾਹਰ ਆ ਗਿਆ। ਭਾਟੀਏ ਨੇ ਉਸ ਨੂੰ ਕਾਰ ਵਿਚ ਬੈਠਣ ਦਾ ਇਸ਼ਾਰਾ ਕੀਤਾ। ਉਸ ਨੂੰ ਬਲਜੀਤ ਕੌਰ ਦੇ ਸਾਹਮਣੇ ਲੈ ਕੇ ਆਏ ਜਿਥੇ ਦੋਹਾਂ ਨੂੰ (ਬਲਜੀਤ-ਛਿੰਦਾ) ਪੈਰਾਂ ਤੋਂ ਲੈ ਕੇ ਸਿਰ ਤਕ ਕਈ ਟੁਕੜੇ ਕਰ ਕੇ ਮਾਰ ਦਿਤਾ। ਟੁਕੜੇ ਕੀਤਾ ਸਰੀਰ ਸੜਕ ਉਪਰ ਜੋੜ ਕੇ ਰਖ ਦਿਤਾ ਅਤੇ ਕੋਲ ਇਕ ਕਾਗਜ਼ ਉਪਰ ਲਿਖ ਕੇ ਰੱਖ ਦਿਤਾ ਕਿ ਇਹ ਸੁਰਿੰਦਰ ਸਿੰਘ ਸੋਢੀ ਦਾ ਕਾਤਲ ਸੁਰਿੰਦਰ ਛਿੰਦਾ ਹੈ । ਬਲਜੀਤ ਕੌਰ ਦੀ ਦੇਹ ਨੂੰ ਇਕ ਬੋਰੀ ਵਿਚ ਬੰਦ ਕਰ ਕੇ ਖਤਾਨਾਂ ਵਿਚ ਸੁੱਟ ਦਿਤਾ ਗਿਆ ਸੀ। ਹੋਟਲ ਦੇ ਮਾਲਕ "ਬੈ ਜੀ" ਨੂੰ ਵੀ ਉਸੇ ਦਿਨ ਮਾਰ ਦਿਤਾ ਗਿਆ ਸੀ। ਇਕ ਹੋਰ ਵੀ ਇਸ ਗੈਂਗ ਦਾ ਬੰਦਾ ਰਹਿੰਦਾ ਸੀ (ਸ਼ਾਇਦ ਉਸਦਾ ਨਾਂ ਸੁੱਖਾ ਸੀ) ਉਸ ਨੂੰ ਵੀ ਲੱਭ ਕੇ ਮਾਰ ਦਿਤਾ ਗਿਆ। ਇਸ ਸਾਰੇ ਕੰਮ ਵਿਚ ਬਲਜੀਤ ਕੌਰ ਅਤੇ ਮਲਿਕ ਸਿੰਘ ਭਾਟੀਏ ਨੇ ਸਾਰੀ ਜਾਣਕਾਰੀ ਦਿੱਤੀ ਸੀ। ਜੱਥੇ ਦੇ ਮੈਂਬਰ ਤਾਂ ਇਕ ਦਮ ਤੇਜਾ ਸਿੰਘ ਸਮੁੰਦਰੀ ਹਾਲ ਉਪਰ ਹਮਲਾ ਕਰ ਕੇ ਸੰਤ ਲੌਂਗੋਵਾਲੀਏ ਦੇ ਕਮਰੇ ਵਿਚੋਂ ਗੁਰਚਰਨ ਸਕੱਤਰ ਨੂੰ ਵੀ ਕੱਢ ਕੇ ਲੈ ਆਉਣਾ ਚਾਹੁੰਦੇ ਸਨ। ਪਰ ਉਨ੍ਹਾਂ ਨੂੰ ਸੰਤਾਂ ਨੇ ਰੋਕ ਦਿਤਾ । ਰੋਕਣ ਦਾ ਇਕ ਕਾਰਨ ਇਹ ਵੀ ਸੀ ਕਿ ਸੰਤਾਂ ਨੂੰ ਇਸ ਗੱਲ ਦਾ ਕਿਤੋਂ ਇਸ਼ਾਰਾ ਮਿਲ ਗਿਆ ਸੀ ਕਿ ਇਕ ਤਾਂ ਗੁਰਚਰਨ ਸਕੱਤਰ ਅੰਦਰ ਨਹੀਂ ਸੀ ਉਹ ਉਸੇ ਸਮੇਂ ਹੀ ਬਾਹਰ ਕਿਸੇ ਅਣਦੱਸੀ ਥਾਂ 'ਤੇ ਪਹੁੰਚ ਗਿਆ ਸੀ. ਦੂਜਾ ਇਹ ਵੀ ਇਸ਼ਾਰਾ ਸੀ ਕਿ ਜਿਹੜੇ ਬੰਦੇ ਸੰਤ ਲੌਂਗੋਵਾਲ ਦੇ ਕਮਰੇ ਨੂੰ ਘੇਰਾ ਪਾਈਂ ਖੜੇ ਹਨ ਉਹ ਅਕਾਲੀ ਵਰਕਰ ਨਹੀਂ ਸਨ ਸਗੋਂ ਅਕਾਲੀ ਲਿਬਾਸ ਵਿਚ ਪੁਲੀਸ ਦੇ ਕਮਾਂਡੋਜ਼ ਸਨ। ਹਾਲਾਤ ਕਿਸੇ ਵੇਲੇ ਵੀ ਖ਼ੂਨੀ ਲੜਾਈ ਛੇੜ ਸਕਦੇ ਸਨ । ਸੰਤ ਭਿੰਡਰਾਂਵਾਲਿਆਂ ਨੇ ਅਕਾਲੀ ਦਲ ਦੇ ਡਿਕਟੇਟਰ ਨਾਲ ਸਿੱਧੀ ਲੜਾਈ ਲੈਣ ਤੋਂ ਕੁਝ ਗੁਰੇਜ਼ ਕੀਤਾ। ਪਰ ਆਪਣੇ ਜੱਥੇ ਨੂੰ ਪੂਰੀ ਤਰ੍ਹਾਂ ਅਲਰਟ ਕਰ ਦਿਤਾ ਸੀ ਕਿ ਉਹ ਹਰ ਸਮੇਂ ਤਿਆਰ-ਬਰ-ਤਿਆਰ ਰਹਿਣ।

ਸਾਰਾ ਕੰਮ ਕਰਾ ਚੁਕਣ ਪਿਛੋਂ, ਮਲਿਕ ਸਿੰਘ ਭਾਟੀਆ ਕੁਝ ਸਿੰਘਾਂ ਨੂੰ ਨਾਲ ਲੈ ਕੇ ਸੰਤਾਂ ਕੋਲ ਪਹੁੰਚ ਗਿਆ। ਆਪਣੇ ਗੁਨਾਹ ਦੀ ਮੁਆਫੀ ਮੰਗੀ। ਸੰਤਾ ਨੇ ਕਿਹਾ ਕਿ ਕੀ ਤੇਰੇ ਮੁਆਫੀ ਮੰਗਣ ਨਾਲ ਸੁਰਿੰਦਰ ਸਿੰਘ ਵਾਪਸ ਆ ਸਕਦਾ ਹੈ ? ਮਲਿਕ ਸਿੰਘ ਭਾਟੀਏ ਦਾ ਕਹਿਣਾ ਸੀ ਕਿ ਉਸਨੇ ਤੁਹਾਡਾ ਸਾਰਾ ਕੰਮ ਕਰ ਦਿਤਾ ਹੈ ਹੁਣ ਉਸ ਨੂੰ ਮੁਆਫ ਕਰ ਦਿਤਾ ਜਾਵੇ। ਸੰਤਾਂ ਨੇ ਸੰਗਤ ਨੂੰ ਪੁਛਿਆ। ਸੰਗਤ ਨੇ ਵੀ ਹੁੰਗਾਰਾ ਭਰ ਦਿਤਾ। ਭਾਟੀਏ ਨੂੰ ਛੱਡ ਦਿਤਾ ਗਿਆ। ਜਦੋਂ ਉਹ ਲੰਗਰ ਦੀਆਂ ਪੌੜੀਆਂ ਉਤਰ ਕੇ ਬਾਹਰ ਰਾਮਦਾਸ ਸਰਾਂ ਵਲ ਆ ਰਿਹਾ ਸੀ ਤਾਂ ਅੱਗੋਂ ਉਸ ਨੇ ਗੁਰਚਰਨ ਸਕੱਤਰ ਦੇ ਗੈਂਗ ਦੇ ਕੁਝ ਬੰਦੇ ਦੇਖੇ। ਭਾਟੀਆ ਡਰ ਕੇ ਵਾਪਸ ਸੰਤਾਂ ਕੋਲ ਭੱਜ ਕੇ ਜਾਣ ਹੀ ਲੱਗਾ ਸੀ ਕਿ ਉਨ੍ਹਾਂ ਬੰਦਿਆਂ ਨੇ ਉਸਨੂੰ ਤਲਵਾਰਾਂ ਅਤੇ ਚਾਕੂਆਂ ਨਾਲ ਉਥੇ ਹੀ ਮਾਰ ਦਿਤਾ।



Digitized by Panjab Digital Library | www.panjabdigilib.org

ਪਿੱਛੋਂ ਰੌਲਾ ਪੈ ਗਿਆ ਸੀ ਕਿ ਮਲਿਕ ਸਿੰਘ ਭਾਟੀਏ ਨੂੰ ਸੰਤਾਂ ਦੇ ਜੱਥੇ ਦੇ ਮੈਂਬਰਾਂ ਨੇ ਹੀ ਮਾਰ ਦਿੱਤਾ ਹੈ। ਇਹ ਗਲਤ ਸੀ। ਸੰਤਾਂ ਦੇ ਬੰਦਿਆਂ ਨੇ ਜਿਥੇ ਬਾਕੀ ਕਾਤਲਾਂ ਨੂੰ ਆਪ ਆਪਣੇ ਟਿਕਾਣਿਆਂ 'ਤੇ ਮਾਰ ਦਿਤਾ ਸੀ ਤਾਂ ਉਨ੍ਹਾਂ ਨੂੰ ਭਾਟੀਏ ਨੂੰ ਬਚਾਕੇ ਸੰਤਾਂ ਕੋਲ ਲੈ ਕੇ ਜਾਣ ਦੀ ਕੀ ਲੋੜ ਸੀ? ਉਹ ਭਾਟੀਏ ਨੂੰ ਵੀ ਉਥੇ ਹੀ ਮਾਰ ਸਕਦੇ ਸੀ। ਪਰ ਉਨ੍ਹਾਂ ਨੂੰ ਇਸ ਕੋਲੋਂ ਅਜੇ ਹੋਰ ਕਈ ਕੰਮ ਉਸੇ ਤਰ੍ਹਾਂ ਕਰਵਾਉਣੇ ਸਨ ਜਿਸ ਤਰ੍ਹਾਂ ਅਟਵਾਲ ਦੇ ਸੂਹੀਏ ਕੋਲੋਂ ਕਰਵਾਏ ਸੀ। ਏਸੇ ਕਰਕੇ ਗੁਰਚਰਨ ਸਕੱਤਰ ਦੇ ਗੈਂਗ ਨੇ ਉਸ ਨੂੰ ਗੁਰੂ ਰਾਮ ਦਾਸ ਸਰ੍ਹਾਂ ਦੇ ਮੂਹਰੇ ਹੀ ਫੜ ਕੇ ਮਾਰ ਦਿਤਾ। ਸੰਤ ਖੁਦ ਹੈਰਾਨ ਸਨ ਕਿ ਉਹ ਮਾਰਿਆ ਕਿਉਂ ਗਿਆ? ਜਦੋਂ ਕਿ ਉਸ ਨੂੰ ਤਾਂ ਮੁਆਫ਼ ਕਰ ਦਿਤਾ ਗਿਆ ਸੀ।

ਗੁਰਚਰਨ ਸਕੱਤਰ ਕਈ ਦਿਨਾਂ ਤਕ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਨਹੀਂ ਦਿਸਿਆ ਸੀ। ਨਾ ਹੀ ਅਕਾਲੀ ਦਲ ਦੇ ਦਫ਼ਤਰ ਵਿਚ ਅਤੇ ਨਾ ਹੀ ਲੌਂਗੋਵਾਲੀਏ ਦੇ ਕਮਰੇ ਵਿਚ। ਬਾਕੀ ਸਭ ਅਕਾਲੀ ਲੀਡਰਾਂ ਨੇ ਉਥੇ ਆਉਣਾ ਹੀ ਛਡ ਦਿੱਤਾ ਸੀ। ਇਥੋਂ ਤਕ ਕਿ ਲੌਂਗੋਵਾਲੀਏ ਸੰਤ ਨੇ ਵੀ ਆਪਣੇ ਕਮਰੇ ਵਿਚੋਂ ਬਾਹਰ ਨਿਕਲਣਾ ਘਟਾ ਦਿਤਾ ਸੀ। ਸੰਤਾਂ ਦੇ ਜੱਥੇ ਦੇ ਸਿੰਘ ਗੁਰਚਰਨ ਸਕੱਤਰ ਤੇ ਪੂਰੀ ਨਿਗਾਹ ਰੱਖ ਰਹੇ ਸਨ ਕਿ ਜਿਸ ਸਮੇਂ ਵੀ ਉਹ ਇਕ ਵਾਰ ਦਿਸ ਪਿਆ ਬੱਸ ਗੋਲੀਆਂ ਨਾਲ ਉਡਾ ਦਿਤਾ ਜਾਵੇਗਾ।

ਹੁਣ ਸੰਤ ਲੌਂਗੋਵਾਲ ਨੂੰ ਇਕ ਨਵੀਂ ਸਮਸਿਆ ਖੜੀ ਹੋ ਗਈ ਸੀ। ਉਸ ਨੇ ਗੁਰਚਰਨ ਸਕੱਤਰ ਨੂੰ ਬਚਾਉਣ ਲਈ ਬਹੁਤ ਕੋਸ਼ਿਸ਼ਾਂ ਕੀਤੀਆਂ। ਅਸਲ ਵਿਚ ਕੁਝ ਹੱਦ ਤਕ ਉਹ ਆਪ ਵੀ ਇਸ ਸਾਜ਼ਿਸ਼ ਵਿਚ ਸ਼ਾਮਲ ਸੀ। ਗੁਰਚਰਨ ਸਕੱਤਰ ਉਸ ਦਾ "ਜੈਸ ਮੈਨ" ਅਤੇ "ਰਾਈਟ ਹੈਂਡ" ਬੰਦਾ ਹੋਵੇ ਅਤੇ ਉਸ ਨੇ ਇਤਨੇ ਵੱਡੇ ਮਹਾਂਪੁਰਸ਼ ਨੂੰ ਖ਼ਤਮ ਕਰਨ ਦਾ ਕੇਂਦਰੀ ਸਰਕਾਰ ਨਾਲ ਰਲ ਕੇ ਬੀੜਾ ਚੁਕਿਆ ਹੋਵੇ ਪਰ ਇਸ ਦਾ ਪਤਾ ਲੌਂਗੋਵਾਲੀਏ ਸੰਤ ਨੂੰ ਨਾ ਹੋਵੇ, ਇਹ ਕਦੇ ਵੀ ਨਹੀਂ ਹੋ ਸਕਦਾ। ਇਸ ਲਈ ਲੌਂਗੋਵਾਲੀਏ ਸੰਤ ਦੇ ਸਾਹਮਣੇ ਜਿਥੇ ਗੁਰਚਰਨ ਸਕੱਤਰ ਨੂੰ ਬਚਾਉਣ ਦੀ ਮੁਸ਼ਕਲ ਸੀ ਉਥੇ ਉਸ ਦੇ ਆਪਣੇ ਬਚਾਅ ਦੀ ਵੀ ਚਿੰਤਾ ਸੀ। ਇਸ ਦਾ ਹੱਲ ਪੰਜਾਬ ਪੁਲੀਸ ਦੇ ਕਮਾਂਡੋਜ਼ ਲੈ ਕੇ ਕੀਤਾ ਗਿਆ। ਇਹ ਕਮਾਂਡੋਜ਼ ਅਕਾਲੀ ਲਿਬਾਸ ਵਿਚ ਸੰਤ ਲੌਂਗੋਵਾਲੀਏ ਦੇ ਹਮੇਸ਼ਾਂ ਨਾਲ ਰਹਿੰਦੇ ਸਨ।

ਸੰਤ ਲੌਂਗੋਵਾਲ ਨੇ ਸੰਤ ਭਿੰਡਰਾਂਵਾਲਿਆਂ ਨੂੰ ਟਿਕਾਉਣ ਜਾਂ ਗੁੱਸਾ ਠੰਢਾ ਕਰਨ ਲਈ ਇਕ ਦੋ ਪੇਸ਼ਕਸ਼ਾਂ ਵੀ ਕੀਤੀਆਂ ਸਨ। ਕੰਪਲੈਕਸ ਵਿਚ ਸੁਣਦੇ ਸਾਂ ਕਿ ਸੰਤਾਂ ਨੂੰ ਕਿਹਾ ਗਿਆ ਸੀ ਕਿ ਉਨ੍ਹਾਂ ਨੂੰ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਨੀਯਤ ਕਰ ਦਿੰਦੇ ਹਾਂ। ਪਰ ਸੰਤਾਂ ਨੇ ਇਹ ਕਹਿ ਕੇ ਇਸ ਨੂੰ ਠੁਕਰਾ ਦਿਤਾ ਕਿ ਉਹ ਸੰਗਤ ਦੀ



Digitized by Panjab Digital Library | www.panjabdigilib.org

ਵਿੱਤੀ ਹੋਈ ਜ਼ਿੰਮੇਦਾਰੀ ਹੀ ਕਬੂਲਣਗੇ ਕਿਸੇ ਲੀਡਰ ਦੀ ਦਿਤੀ ਹੋਈ ਨਹੀਂ। ਫਿਰ ਇਹ ਵੀ ਗੱਲ (ਉਡਦੀ-ਉਡਦੀ) ਚੱਲੀ ਸੀ ਕਿ ਭਾਈ ਅਮਰੀਕ ਸਿੰਘ ਨੂੰ ਸ਼ਰੋਮਣੀ ਕਮੇਟੀ ਦਾ ਪ੍ਰਧਾਨ ਬਣਾ ਦਿੰਦੇ ਹਾਂ ਪਰ ਸੰਤ ਜੀ ਨੇ ਇਸ ਨੂੰ ਵੀ ਠੁਕਰਾ ਦਿਤਾ ਉਨ੍ਹਾਂ ਦਾ ਕਹਿਣਾ ਸੀ ਕਿ ਜਿਸ ਦਿਨ ਉਨ੍ਹਾਂ ਨੇ ਇਹ ਸਭ ਕੁਝ ਬਣਨਾ ਜਾਂ ਬਣਾਉਣਾ ਚਾਹਿਆ ਉਹ ਖੁਦ ਹੀ ਸੰਗਤਾਂ ਦੀ ਮਦਦ ਨਾਲ ਸਭ ਕੁਝ ਕਰਨ ਦੇ ਸਮਰਥ ਹਨ। ਇਸ ਦਾ ਟ੍ਰੇਲਰ ਉਸ ਸਮੇਂ ਸੰਤ ਲੌਂਗੋਵਾਲ ਨੂੰ ਦਿਖਾ ਦਿਤਾ ਗਿਆ ਸੀ ਜਦੋਂ ਮਈ ਦੇ ਪਹਿਲੇ ਹਫ਼ਤੇ ਸ਼ਰੋਮਣੀ ਕਮੇਟੀ ਦੇ 140 ਮੈਂਬਰਾਂ ਵਿਚੋਂ 62 ਮੈਂਬਰ ਸੰਤਾਂ ਦੇ ਇਕ ਵਾਰ ਕਹਿਣ 'ਤੇ ਟੌਹੜੇ ਅਤੇ ਲੌਂਗੋਵਾਲ ਦਾ ਸਾਥ ਛੱਡ ਕੇ, ਸੰਤ ਭਿੰਡਰਾਂਵਾਲਿਆਂ ਨਾਲ ਜਾ ਖੜੇ ਸਨ। ਸਿਰਫ਼ ਦਸ ਦੀ ਹੋਰ ਲੋੜ ਸੀ। ਮੈਨੂੰ ਇਸ ਗੱਲ ਦੀ ਬਿਲਕੁਲ ਜਾਣਕਾਰੀ ਹੈ ਕਿ ਸੰਤ ਜੀ ਇਹ ਮਨ ਬਣਾਉਣ ਲਗ ਪਏ ਸਨ ਕਿ ਸ਼ਰੋਮਣੀ ਅਕਾਲੀ ਦਲ ਅਤੇ ਸ਼ਰੋਮਣੀ ਕਮੇਟੀ ਦੇ ਮੈਂਬਰਾਂ ਨੂੰ ਪੂਰੀ ਸਪਸ਼ਟਤਾ ਨਾਲ ਇਕ ਪਾਸੇ ਖੜਨ ਲਈ ਕਿਹਾ ਜਾਵੇ। ਅਕਾਲੀ ਦਲ ਦੇ ਵਰਕਰਾਂ ਦੇ ਵਰਕਰ ਧੜਾ ਧੜ ਸੰਤ ਭਿੰਡਰਾਂਵਾਲਿਆਂ ਨਾਲ ਰਲ ਰਹੇ ਸਨ। ਮਈ 1984 ਦੇ ਅੱਧ ਤਕ ਸਾਰਾ ਅਕਾਲੀ ਦਲ ਅਤੇ ਸ਼ਰੋਮਣੀ ਕਮੇਟੀ ਹਿੱਲ ਚੁਕੀ ਸੀ। ਯੂਥ ਵਿੰਗ ਦੇ ਵਰਕਰ ਪੂਰੀ ਤਰ੍ਹਾਂ ਬਗਾਵਤ ਕਰਨ 'ਤੇ ਤੁਲ ਹੋਏ ਸਨ।

ਸ਼ਰੋਮਣੀ ਕਮੇਟੀ ਦੇ 62 ਮੈਂਬਰਾਂ ਦੇ ਅਤੇ ਅਕਾਲੀ ਦਲ ਦੇ ਹੇਠਲੀ ਪੱਧਰ ਦੇ ਵਰਕਰਾਂ ਦੇ ਟੁਟਣ ਨਾਲ ਅਕਾਲੀਆਂ ਦੀ ਤਾਕਤ ਬਿਲਕੁਲ ਖ਼ਤਮ ਹੁੰਦੀ ਜਾ ਰਹੀ ਸੀ। ਇਸ ਦਾ ਸਭ ਤੋਂ ਫ਼ੌਰੀ ਅਸਰ ਟੌਹੜੇ ਉਪਰ ਪੈਣਾ ਸੀ। ਕਿਉਂਕਿ ਹੋਰ 10 ਮੈਂਬਰ ਟੁਟਣ ਨਾਲ ਉਸ ਦੀ ਪ੍ਰਧਾਨਗੀ ਖ਼ਤਮ ਹੋ ਜਾਣੀ ਸੀ ਇਸ ਲਈ ਉਸ ਨੇ ਸੰਤ ਲੌਂਗੋਵਾਲ ਦਾ ਡਟ ਕੇ ਸਾਥ ਦੇਣਾ ਸ਼ੁਰੂ ਕਰ ਦਿੱਤਾ ਸੀ ਅਤੇ ਸੰਤ ਲੌਂਗੋਵਾਲ ਦੀ ਮਨਜ਼ੂਰੀ ਨਾਲ ਹੀ ਪੰਜਾਬ ਗਵਰਨਰ ਨਾਲ ਮੁਲਾਕਾਤਾਂ ਕਰਨੀਆਂ ਸ਼ੁਰੂ ਕਰ ਦਿਤੀਆਂ ਸਨ ਅਜਿਹੀ ਇਕ ਮੀਟਿੰਗ (ਖੁਫੀਆ) ਗਵਰਨਰ ਭੈਰਵ ਦੱਤ ਪਾਂਡੇ ਨਾਲ 17 ਮਈ, 1984 ਨੂੰ ਕੀਤੀ ਗਈ। ਇਸ ਮੁਲਾਕਾਤ ਦੌਰਾਨ, ਸੁਣਿਆ ਹੈ ਕਿ ਟੌਹੜੇ ਨੇ ਗਵਰਨਰ ਨੂੰ ਸਾਫ਼ ਸਾਫ਼ ਕਹਿ ਦਿਤਾ ਸੀ ਕਿ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਤੇ ਅੱਤਵਾਦੀਆਂ ਦਾ ਕਬਜ਼ਾ ਹੋ ਚੁਕਿਆ ਹੈ। ਇਹ ਚੇਤੇ ਰੱਖਣਯੋਗ ਹੈ ਕਿ ਅਪ੍ਰੈਲ-ਮਈ 1984 ਦੇ ਦੋ ਮਹੀਨਿਆਂ ਦੌਰਾਨ ਅਕਾਲੀ-ਕੇਂਦਰ ਵਾਰਤਾ ਵਿਚ ਟੌਹੜਾ ਹੀ ਮੋਹਰੀ ਹੋ ਕੇ ਸਭ ਕੁਝ ਕਰ ਰਿਹਾ ਸੀ। ਸ੍ਰ. ਬਾਦਲ ਅਤੇ ਲੌਂਗੋਵਾਲ ਕੇਂਦਰ ਦਾ ਰੁਖ ਟੌਹੜੇ ਵਲ ਦੇਖ ਕੇ ਘਰ ਬੈਠ ਗਏ ਸਨ। ਜਿਸ ਤਰ੍ਹਾਂ ਅਪ੍ਰੇਸ਼ਨ ਬਲਿਊ ਸਟਾਰ ਪਿਛੋਂ ਕੌਮੀ-ਏਕਤਾ ਨਵੀਂ ਦਿੱਲੀ ਨੇ ਲਗਾਤਾਰ ਆਪਣੇ ਹਰ ਇਕ ਇਸ਼ੂ ਵਿਚ ਇਹ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਸੀ ਕਿ ਟੌਹੜਾ ਨੇ ਮਈ ਵਿਚ ਕੇਂਦਰ ਨਾਲ ਅਕਾਲੀ-ਕਾਂਗਰਸ ਦੀ ਸਾਂਝੀ ਸਰਕਾਰ ਦਾ ਮੁੱਖ-ਮੰਤਰੀ ਬਣਨ ਲਈ ਸਾਰਾ ਮੈਦਾਨ ਤਿਆਰ ਕਰ ਲਿਆ ਸੀ। ਪਰ



Digitized by Panjab Digital Library | www.panjabdigilib.org

ਸੰਤ ਭਿੰਡਰਾਂਵਾਲਿਆਂ ਨੇ ਉਸ ਦੀ ਅਤੇ ਲੌਂਗੋਵਾਲ ਦੀ ਇਸ ਚਾਲ ਨੂੰ ਫੇਲ੍ਹ ਕਰਨ ਲਈ ਅਕਾਲੀ ਦਲ ਅਤੇ ਸ਼ਰੋਮਣੀ ਕਮੇਟੀ ਦੇ ਮੈਂਬਰਾਂ ਨੂੰ ਇਨ੍ਹਾਂ ਦਾ ਸਾਥ ਛੱਡ ਕੇ ਆਉਣ ਦੀਆਂ ਅੰਦਰੂਨੀ ਤੌਰ ਤੇ ਹਦਾਇਤਾਂ ਕਰ ਦਿਤੀਆਂ ਸਨ।

ਇਨ੍ਹਾਂ ਗੱਲਾਂ ਤੋਂ ਮਜਬੂਰ ਹੋ ਕੇ ਸੰਤ ਲੌਂਗੋਵਾਲ ਨੇ ਟੌਹੜੇ ਨੂੰ ਸਰਕਾਰੀ ਮੱਦਦ ਲੈਣ ਲਈ, ਸਰਕਾਰ ਨਾਲ ਮੁਲਾਕਾਤਾਂ ਕਰਨ ਦੀ ਆਗਿਆ ਦਿਤੀ ਸੀ। ਅਕਾਲੀ ਰਾਜਨੀਤੀ ਵਿਚ, ਟੌਹੜਾ, ਅਕਾਲੀ ਤਿਕੜੀ ਵਿਚ ਹਮੇਸ਼ਾ ਇਕੱਲਾ ਰਿਹਾ ਸੀ। ਇਸ ਲਈ ਉਸ ਨੇ ਆਪਣੀ ਪੁਜ਼ੀਸ਼ਨ ਸੁਰਖਿਅਤ ਰੱਖਣ ਲਈ ਸੰਤ ਭਿੰਡਰਾਂਵਾਲਿਆਂ ਨਾਲ ਬਣਾ ਕੇ ਰੱਖੀ ਸੀ। ਉਸ ਨੂੰ ਸ਼ਾਇਦ ਮਨ ਵਿਚ ਇਸ ਗੱਲ ਦਾ ਯਕੀਨ ਸੀ ਕਿ ਸੰਤ ਭਿੰਡਰਾਂਵਾਲੇ ਉਸ ਦੀ ਕਿਸੇ ਵੀ ਪਰਪੋਜ਼ਲ ਨੂੰ ਉਲਟਾਉਣਗੇ ਨਹੀਂ। ਇਸੇ ਕਰਕੇ ਹੀ ਉਸ ਨੇ ਸੰਤ ਭਿੰਡਰਾਂਵਾਲਿਆਂ ਨੂੰ ਆਪਣੀ ਜੇਬ ਵਿਚ ਸਮਝ ਕੇ, ਸੰਤ ਲੌਂਗੋਵਾਲ ਨਾਲ ਸੰਧੀ ਕੀਤੀ ਅਤੇ ਸੰਤ ਲੌਂਗੋਵਾਲ ਦੀ ਮਨਜ਼ੂਰੀ ਲੈ ਕੇ ਕੇਂਦਰੀ ਸਰਕਾਰ ਨਾਲ ਕਈ ਫਾਰਮੂਲਿਆਂ ਤੇ ਵਿਚਾਰਾਂ ਕੀਤੀਆਂ। ਇਨ੍ਹਾਂ ਦਾ ਆਖਰੀ ਫਾਰਮੂਲਾ ਇਹ ਸੀ ਕਿ ਜੋ ਮੰਗਾਂ ਪਹਿਲਾਂ ਮੰਨੀਆਂ ਜਾ ਚੁੱਕੀਆਂ ਹਨ ਤੇ ਜੋ ਕੇਂਦਰ ਮੰਨਣ ਲਈ ਤਿਆਰ ਹੈ ਉਸ ਵਿਚ ਇਕ ਹੋਰ ਮੱਦ ਜੋੜ ਕੇ, ਪੰਜਾਬ ਵਿਚ ਭਾਵੇਂ ਅਕਾਲੀ-ਕਾਂਗਰਸ ਕੁਲੀਸ਼ਨ ਅਤੇ ਭਾਵੇਂ ਨਿਰੋਲ ਅਕਾਲੀ ਸਰਕਾਰ ਬਣਾ ਕੇ, ਟੌਹੜੇ ਨੂੰ ਮੁੱਖ-ਮੰਤਰੀ ਬਣਾਇਆ ਜਾਵੇ। ਜਦ ਇਨ੍ਹਾਂ ਗੱਲਾਂ ਦਾ ਪਤਾ ਸੰਤ ਭਿੰਡਰਾਂਵਾਲਿਆਂ ਨੂੰ ਲਗ ਗਿਆ ਤਾਂ ਉਨ੍ਹਾਂ ਨੇ, ਜੱਥੇ ਦੇ ਮੈਂਬਰਾਂ ਖਾਸ ਕਰ ਕੇ ਭਾਈ ਕੰਵਰ ਸਿੰਘ ਦੇ ਦੱਸਣ ਅਨੁਸਾਰ, ਟੌਹੜੇ ਨੂੰ ਐਸੀ ਵਾਰਨਿੰਗ ਦਿਤੀ ਸੀ ਕਿ ਟੌਹੜੇ ਦਾ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਰਹਿਣਾ ਮੁਸ਼ਕਲ ਹੋ ਗਿਆ ਸੀ। ਇਸ ਤਰ੍ਹਾਂ ਦੀ ਬਿਗੜੀ ਹੋਈ ਪੁਜ਼ੀਸ਼ਨ ਨੂੰ ਦੇਖ ਕੇ, ਟੌਹੜੇ ਨੇ ਸੰਤ ਲੌਂਗੋਵਾਲ ਅਤੇ ਪੰਜਾਬ ਸਰਕਾਰ ਦੀ ਮੱਦਦ ਨਾਲ ਸੰਤ ਭਿੰਡਰਾਂਵਾਲਿਆਂ ਦਾ ਮੁਕਾਬਲਾ ਕਰਨਾ ਸ਼ੁਰੂ ਕਰ ਦਿਤਾ।

ਆਪਣੀ ਪੁਜ਼ੀਸ਼ਨ ਨੂੰ ਬਚਾਉਣ ਲਈ ਸਰਕਾਰੀ ਮੱਦਦ ਲੈਣ ਤੋਂ ਇਲਾਵਾ, ਲੌਂਗੋਵਾਲ ਅਤੇ ਟੌਹੜੇ ਨੇ, ਪਾਰਟੀ ਪੱਧਰ ਅਤੇ ਧਾਰਮਕ ਪੱਧਰ ਪਰ ਜੋ ਕੋਸ਼ਿਸ਼ਾਂ ਕੀਤੀਆਂ ਉਨ੍ਹਾਂ ਵਿਚ ਪਹਿਲੀ ਕੋਸ਼ਿਸ਼ ਸੀ ਇਕ ਪੰਜ ਮੈਂਬਰੀ ਕਮੇਟੀ ਕਾਇਮ ਕਰਨ ਦੀ। ਇਸ ਪੰਜ ਮੈਂਬਰੀ ਕਮੇਟੀ ਦਾ ਕੰਮ ਸੀ ਕਿ ਉਹ ਇਸ ਮਾਮਲੇ ਦੀ ਤਫ਼ਤੀਸ਼ ਕਰੇ ਕਿ ਕੀ ਗੁਰਚਰਨ ਸਕੱਤਰ ਦਾ ਹੱਥ ਸੁਰਿੰਦਰ ਸਿੰਘ ਸੋਢੀ ਨੂੰ ਮਾਰਨ ਵਿਚ ਹੈ? ਇਹ ਪੰਜੇ ਮੈਂਬਰ ਅਕਾਲੀ ਸਨ ਅਤੇ ਦੂਜੇ ਦਰਜੇ ਦੇ ਲੀਡਰ ਸਨ। ਇਹ ਕਮੇਟੀ ਇਕ ਮਖੌਲ ਤੋਂ ਵੱਧ ਕੁਝ ਨਹੀਂ ਸੀ। ਤਫ਼ਤੀਸ਼ ਕਰਨ ਲਈ ਸਾਰੀ ਸਾਜ਼ਿਸ਼ ਦਾ ਪਤਾ ਲਾਉਣਾ ਜ਼ਰੂਰੀ ਹੁੰਦਾ ਹੈ। ਪਤਾ ਲਾਉਣ ਲਈ, ਜੋ ਖੁਫ਼ੀਆ ਸੰਦੇਸ਼ ਅਕਾਲੀਆਂ ਅਤੇ ਕੇਂਦਰ ਵਿਚਕਾਰ ਮਿਲਦੇ ਰਹੇ ਸਨ, ਉਨ੍ਹਾਂ ਬਾਰੇ ਕਿਵੇਂ ਜਾਣਿਆ ਜਾ ਸਕਦਾ ਹੈ? ਨਾਲੇ ਅਜਿਹੀਆਂ ਸਾਜ਼ਿਸ਼ਾਂ ਦਾ ਕੋਈ ਸਬੂਤ ਨਹੀਂ ਹੁੰਦਾ ਸਿਵਾਏ ਇਸ ਦੇ ਕਿ



Digitized by Panjab Digital Library | www.panjabdigilib.org

ਜਾਂ ਤਾਂ ਸ਼ਾਮਲ ਮੈਂਬਰ ਨੂੰ ਹੀ ਫੜ ਕੇ ਇਕਬਾਲ ਕਰਾਇਆ ਜਾਵੇ ਤੇ ਜਾਂ ਫਿਰ ਕੋਈ ਵਿਚਲਾ ਬੰਦਾ ਹੀ ਚੋਰੀ-ਛੁਪੇ ਕਿਸੇ ਤੱਥ ਨੂੰ ਆਊਟ ਕਰ ਦੇਵੇ। ਅਦਰਵਾਈਜ਼ ਹੋਰ ਕੋਈ ਤਰੀਕਾ ਹੀ ਨਹੀਂ ਕਿਸੇ ਗੁਪਤ ਸਾਜ਼ਿਸ਼ ਬਾਰੇ ਪਤਾ ਲਗਾਉਣ ਦਾ। ਪੰਜ ਮੈਂਬਰੀ ਅਕਾਲੀ ਕਮੇਟੀ ਤਾਂ ਇਕ ਪਾਸੇ ਰਹੀ ਇਹ ਤਾਂ ਜੇਕਰ ਸਰਕਾਰੀ ਕੋਰਟਾਂ ਦੇ ਜੱਜਾਂ ਦੀ ਵੀ ਡਿਊਟੀ ਲਗਾ ਦਿਤੀ ਜਾਵੇ ਉਹ ਵੀ ਗੁਪਤ ਸਾਜ਼ਿਸ਼ਾਂ ਬਾਰੇ ਪਤਾ ਲਗਾਉਣ ਤੋਂ ਅਸਮਰਥ ਰਹਿ ਜਾਂਦੇ ਹਨ।

ਪਰ ਇਸ ਅਕਾਲੀ ਕਮੇਟੀ ਦਾ ਤਫ਼ਤੀਸ਼ ਕਰਨ ਨਾਲੋਂ ਵੱਡਾ ਕੰਮ ਇਹ ਸੀ ਕਿ ਇਸ ਨੇ ਤਫ਼ਤੀਸ਼ ਕਰਨ ਦੇ ਬਹਾਨੇ ਸੰਤ ਭਿੰਡਰਾਂਵਾਲਿਆਂ ਨਾਲ ਲੌਂਗੋਵਾਲ ਦੀ ਸੁਲਾਹ ਕਰਵਾਉਣੀ ਸੀ। ਜਿਵੇਂ ਪਿੱਛੇ ਲਿਖਿਆ ਜਾ ਚੁਕਿਆ ਹੈ ਕਿ ਇਸ ਕਮੇਟੀ ਰਾਹੀਂ ਲੌਂਗੋਵਾਲ ਨੇ ਸੰਤ ਭਿੰਡਰਾਂਵਾਲਿਆਂ ਨੂੰ ਕੁਝ ਇਕ ਪੇਸ਼ਕਸ਼ਾਂ ਵੀ ਕੀਤੀਆਂ ਸਨ। ਪਰ ਜਿੰਨੀ ਵਾਰ ਵੀ ਇਹ ਕਮੇਟੀ ਸੰਤ ਭਿੰਡਰਾਂਵਾਲਿਆਂ ਪਾਸ ਗਈ ਸੀ ਸੰਤਾਂ ਨੇ ਇਸ ਕਮੇਟੀ ਨੂੰ ਇਕੋ ਗੱਲ ਆਖੀ ਸੀ ਕਿ ਪਹਿਲਾਂ ਗੁਰਚਰਨ ਸਕੱਤਰ ਨੂੰ ਉਨ੍ਹਾਂ ਦੇ ਹਵਾਲੇ ਕਰ ਦਿਓ ਬਾਕੀ ਗੱਲ ਫਿਰ ਕਰਾਂਗੇ। ਸੁਣਿਆ ਹੈ ਇਕ ਦੋ ਵਾਰ ਇਸ ਕਮੇਟੀ ਦਾ ਇਰਾਦਾ ਬਣਿਆ ਵੀ ਸੀ ਕਿ ਗੁਰਚਰਨ ਸਕੱਤਰ ਨੂੰ ਸੰਤਾਂ ਦੇ ਹਵਾਲੇ ਕਰ ਦਿਤਾ ਜਾਵੇ ਪਰ ਇਸ ਲਈ ਗੁਰਚਰਨ ਸਕੱਤਰ ਖੁਦ ਹੀ ਤਿਆਰ ਨਹੀਂ ਹੋਇਆ। ਅਖੀਰ 'ਤੇ ਕਮੇਟੀ ਨੇ ਫੈਸਲਾ ਦੇ ਦਿਤਾ, ਬਿਨਾਂ ਕੋਈ ਤਫ਼ਤੀਸ਼ ਕੀਤੇ, ਕਿ ਗੁਰਚਰਨ ਸਕੱਤਰ ਦਾ ਸੁਰਿੰਦਰ ਸਿੰਘ ਸੋਢੀ ਨੂੰ ਮਾਰਨ ਵਿਚ ਕੋਈ ਹੱਥ ਨਹੀਂ। ਇਸ ਫੈਸਲੇ ਤੋਂ ਪਿਛੋਂ ਲੌਂਗੋਵਾਲ ਨੇ ਗੁਰਚਰਨ ਸਕੱਤਰ ਨੂੰ ਸਕੱਤਰੀ ਤੋਂ ਵੀ ਲਾਹ ਦਿਤਾ ਅਤੇ ਕਿਹਾ ਗਿਆ ਕਿ ਦੇਖੋ ਗੁਰਚਰਨ ਸਕੱਤਰ ਨੂੰ ਨਿਰਦੋਸ਼ ਹੋਣ ਦੇ ਬਾਵਜੂਦ ਵੀ, ਸਿਰਫ ਸੰਤ ਭਿੰਡਰਾਂ-ਵਾਲਿਆਂ ਨੂੰ ਖੁਸ਼ ਕਰਨ ਲਈ, ਸਕੱਤਰੀ ਤੋਂ ਹਟਾ ਦਿਤਾ ਗਿਆ ਹੈ। ਇਸ 'ਤੇ ਸੰਤਾਂ ਨੇ ਜਵਾਬ ਦਿਤਾ ਸੀ ਕਿ ਇਹ ਹਰਕਤਾਂ ਸਿਰਫ ਲੌਂਗੋਵਾਲ ਦੇ ਦਿਮਾਗ ਦੀਆਂ ਹੀ ਹਨ ਉਨ੍ਹਾਂ (ਸੰਤ ਜੀ) 'ਤੇ ਇਨ੍ਹਾਂ ਗੱਲਾਂ ਦਾ ਕੋਈ ਅਸਰ ਨਹੀਂ ਹੁੰਦਾ। ਉਨ੍ਹਾਂ ਨੂੰ ਤਾਂ ਸਿਰਫ ਗੁਰਚਰਨ ਸਕੱਤਰ ਦੀ ਲੋੜ ਹੈ। ਉਹ ਮਿਲ ਜਾਵੇ ਤਾਂ ਸਾਰੀ ਮੁਸ਼ਕਲ ਹੀ ਹੱਲ ਹੋ ਜਾਂਦੀ ਹੈ।

ਲੌਂਗੋਵਾਲ ਅਤੇ ਟੌਹੜੇ ਦੀ ਦੂਜੀ ਕੋਸ਼ਿਸ਼ ਇਹ ਸੀ ਕਿ ਉਨ੍ਹਾਂ ਨੇ ਪੰਜ ਸਿੰਘ ਸਾਹਿਬਾਨ ਦੀ ਡਿਊਟੀ ਲਗਾ ਦਿਤੀ ਸੀ ਕਿ ਉਹ ਸੰਤ ਭਿੰਡਰਾਂਵਾਲਿਆਂ ਅਤੇ ਅਕਾਲੀ ਦਲ ਵਿਚਕਾਰ ਏਕਤਾ ਕਰਾਉਣ। ਇਸ ਹਦਾਇਤ ਅਨੁਸਾਰ ਪੰਜ ਸਿੰਘ ਸਾਹਿਬਾਨ ਨੇ ਦੋਹਾਂ ਕੈਂਪਾਂ ਵਿਚਕਾਰ ਏਕਤਾ ਕਰਵਾਉਣ ਦਾ ਉਪਰਾਲਾ ਕੀਤਾ। ਇਨ੍ਹਾਂ ਪੰਜ ਸਿੰਘ ਸਾਹਿਬਾਨ ਦੀਆਂ ਇਸ ਮੁਤੱਲਕ ਸੰਤ ਭਿੰਡਰਾਂਵਾਲਿਆਂ ਨਾਲ ਕਈ ਵਾਰਤਾਲਾਪ ਹੋਏ ਅਤੇ ਕਈ ਵਿਚਾਰ ਵਟਾਂਦਰੇ ਹੋਏ। ਇਹ ਸਾਰੀਆਂ ਗੱਲਾਂ ਸੰਤਾਂ ਨੇ ਆਪਣੀ



Digitized by Panjab Digital Library | www.panjabdigilib.org

ਚੌਦਵੀਂ ਕੈਸੇਟ ਵਿਚ ਰਿਕਾਰਡ ਕੀਤੀਆਂ ਹਨ। ਪਾਠਕਾਂ ਨੂੰ ਇਹ ਚੌਦਵੀਂ ਕੈਸੇਟ ਜ਼ਰੂਰ ਸੁਣਨੀ ਚਾਹੀਦੀ ਹੈ। ਇਸ ਕੈਸੇਟ ਵਿਚ ਸੰਤ ਭਿੰਡਰਾਂਵਾਲੇ ਪੰਜ ਸਿੰਘ ਸਾਹਿਬਾਨ ਨੂੰ ਉਨ੍ਹਾਂ ਦੇ ਕਿਰਦਾਰ ਅਤੇ ਸੋਚਣੀ ਬਾਰੇ ਇਸ ਤਰ੍ਹਾਂ ਝਾੜ ਰਹੇ ਹਨ ਜਿਵੇਂ ਕਿਸੇ ਦੋਸ਼ੀ ਬੱਚੇ ਨੂੰ ਝਾੜੀਦਾ ਹੁੰਦਾ ਹੈ ਪਰ ਇਹ ਪੰਜੇ ਮੂਜ਼੍ਹੂ[1] ਚੁੱਪ ਚਾਪ ਬੈਠੇ ਸੁਣ ਰਹੇ ਹਨ ਅਤੇ ਕਿਸੇ ਵੀ ਗੱਲ ਦਾ ਜਵਾਬ ਅੱਛੀ ਤਰ੍ਹਾਂ ਨਹੀਂ ਦਿੰਦੇ।

ਆਖਰ ਸਾਰੀਆਂ ਕੋਸ਼ਿਸ਼ਾਂ ਫੇਲ੍ਹ ਹੋ ਜਾਣ ਨਾਲ, ਲੌਂਗੋਵਾਲ ਅਤੇ ਟੌਹੜੇ ਨੇ ਆਖਰੀ ਹਥਿਆਰ ਚਲਾਇਆ। ਇਹ ਹਥਿਆਰ ਸੀ ਪੰਜ ਸਿੰਘ ਸਾਹਿਬਾਨ ਰਾਹੀਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨਾਂ ਹੇਠ ਹੁਕਮਨਾਮਾ ਜਾਰੀ ਕਰਵਾਉਣ ਦਾ। ਇਹ ਹੁਕਮਨਾਮਾ, 30 ਅਪ੍ਰੈਲ, 1984 ਨੂੰ ਜਾਰੀ ਕੀਤਾ ਗਿਆ। ਇਸ ਦੀ ਨਕਲ ਇਸ ਤਰ੍ਹਾਂ ਹੈ :

ੴ ਸਤਿਗੁਰ ਪ੍ਰਸਾਦਿ

ਦੇਗ ਤੇਗ ਫ਼ਤਹ ਪੰਥ ਕੀ ਜੀਤ ॥

ਮਿਤੀ 30-4-84 ਮੁਤਾਬਕ 18 ਵੈਸਾਖ ਸੰਮਤ 515, ਦਿਨ ਸੋਮਵਾਰ ਨੂੰ ਸਿੰਘ ਸਾਹਿਬਾਨ ਵਲੋਂ ਅਪੀਲ ਦੇ ਨਾਂ ਜਾਰੀ ਕੀਤਾ ਗਿਆ ਹੁਕਮਨਾਮਾ।

ਦਫ਼ਤਰ

ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਜੀ

ਨੰ: . ... ... ਮਿਤੀ... ... ... ...

ਸਿੰਘ ਸਾਹਿਬਾਨ ਵਲੋਂ ਅਪੀਲ

ਅਸੀਂ ਪਿਛਲੇ ਕੁਝ ਦਿਨਾਂ ਤੋਂ ਸ੍ਰੀ ਦਰਬਾਰ ਸਾਹਿਬ ਦੇ ਕੰਪਲੈਕਸ ਵਿਚ ਵਿਚਰ ਰਹੀਆਂ ਜਥੇਬੰਦੀਆਂ ਵਿਚ ਪਰਸਪਰ ਸਦਭਾਵਨਾ ਬਣਾਉਣ, ਮਾਹੌਲ ਸੁਖਾਵਾਂ ਕਰਨ ਅਤੇ ਪੰਥ ਦੀ ਚੜ੍ਹਦੀ ਕਲਾ ਲਈ ਏਕਤਾ ਕਰਨ ਲਈ ਵਿਚਾਰਾਂ ਕੀਤੀਆਂ ਹਨ। ਵਿਸ਼ੇਸ਼ ਕਰਕੇ 'ਧਰਮ-ਯੁੱਧ' ਮੋਰਚੇ ਦੇ ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ, ਸ੍ਰੀ ਮਾਨ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ, ਅਕਾਲੀ ਦਲ ਤਲਵੰਡੀ ਗਰੁੱਪ, ਅਖੰਡ ਕੀਰਤਨੀ ਜਥਾ, ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ, ਬਬਰ ਖਾਲਸਾ, ਯੂਥ ਵਿੰਗ ਸ਼੍ਰੋਮਣੀ ਅਕਾਲੀ ਦਲ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਦਿ ਆਦਿ...ਨੂੰ ਬੁਲਾਕੇ ਸੁਣਿਆ ਅਤੇ ਪਸਪਰ ਵਿਚਾਰਾਂ ਉਪਰੰਤ ਸਭ ਨੇ ਹੇਠ ਲਿਖੇ ਵਿਚਾਰਾਂ ਨਾਲ ਸੰਮਤੀ ਪ੍ਰਗਟ ਕੀਤੀ।

---

1. ਇਹ ਪੰਜ ਸਨ : ਕਿਰਪਾਲ ਸਿੰਘ, ਸਾਹਿਬ ਸਿੰਘ, ਹਰਿਚਰਨ ਸਿੰਘ ਮਹਾਲੋਂ, ਲੱਖਾ ਸਿੰਘ ਅਤੇ ਪ੍ਰੀਤਮ ਸਿੰਘ।



Digitized by Panjab Digital Library | www.panjabdigilib.org

1. ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਕੰਪਲੈਕਸ ਦੇ ਅੰਦਰ ਕੋਈ ਵਿਅਕਤੀ ਆਪਣੇ ਵਲੋਂ ਕਿਸੇ ਕਿਸਮ ਦੀ ਫਾਇਰਿੰਗ ਨਾ ਕਰੇ।

2. ਕਿਸੇ ਵਿਅਕਤੀ ਦੇ ਮਾਰਨ ਕੁੱਟਣ, ਤਸੀਹੇ ਦੇਣ ਤੇ ਤਸ਼ੱਦਦ ਕਰਨ ਤੋਂ ਹਰ ਵਿਅਕਤੀ ਨੂੰ ਸਖਤੀ ਨਾਲ ਰੋਕਿਆ ਜਾਵੇ।

3. ਇਸ ਕੰਪਲੈਕਸ ਦੇ ਸਾਰੇ ਏਰੀਏ ਅੰਦਰ ਕਿਸੇ ਢੰਗ ਨਾਲ ਵੀ ਕਿਸੇ ਵਿਅਕਤੀ ਦੀ ਹੱਤਿਆ ਨਾ ਕੀਤੀ ਜਾਵੇ।

4. ਇਕ ਦੂਜੇ ਵਿਰੁੱਧ ਬਿਆਨਬਾਜ਼ੀ ਬੰਦ ਕੀਤੀ ਜਾਵੇ ਜਿਸ ਤੋਂ ਧੜੇਬੰਦੀ ਦਾ ਪ੍ਰਗਟਾਵਾ ਹੁੰਦਾ ਹੋਵੇ ਜਾਂ ਜਿਸ ਨਾਲ ਮੱਤ-ਭੇਦ ਵਧਣ ਦਾ ਡਰ ਹੋਵੇ ਤੇ ਜੋ ਫੁੱਟ ਦਾ ਕਾਰਨ ਬਣੇ।

5. ਐਸੇ ਉਪਾਉ ਕੀਤੇ ਜਾਣ ਜਿਸ ਨਾਲ ਪੰਥਕ ਜਥੇਬੰਦੀ ਨੂੰ ਸ਼ਕਤੀ ਮਿਲੇ ਅਤੇ ਖਾਲਸਾ ਪੰਥ ਦੀ ਚੜ੍ਹਦੀ ਕਲਾ ਹੋਵੇ।

6. ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਹਰ ਹਾਲਤ ਵਿਚ ਕਾਇਮ ਰੱਖੀ ਜਾਵੇ, ਹਮੇਸ਼ਾ ਲਈ ਕਦੀ ਕੋਈ ਮਾੜੀ ਘਟਨਾ ਨਾ ਵਾਪਰੇ; ਜਿਸ ਦਾ ਸੰਗਤਾਂ 'ਤੇ ਬੁਰਾ ਅਸਰ ਪੈਂਦਾ ਹੋਵੇ ਤੇ ਗੁਰ-ਸੰਗਤਾਂ ਦੇ ਆਉਣ ਜਾਣ ਵਿਚ ਵਿਘਨ ਪੈਂਦਾ ਹੋਵੇ।

7. ਸ਼੍ਰੋਮਣੀ ਅਕਾਲੀ ਦਲ ਵਲੋਂ ਚਲਾਏ ਜਾ ਰਹੇ ਧਰਮ-ਯੁੱਧ ਮੋਰਚੇ ਵਿਚ ਸਾਰੀਆਂ ਸਿੱਖ ਜੱਥੇਬੰਦੀਆਂ ਨੂੰ ਆਪਣੇ ਮੱਤਭੇਦ ਭੁਲਾ ਕੇ ਵਧ ਚੜ੍ਹ ਕੇ ਡਟਵੀਂ ਮੱਦਦ ਕਰਨੀ ਚਾਹੀਦੀ ਹੈ, ਜਿਸ ਨਾਲ ਮੋਰਚੇ ਦੀ ਸਫਲਤਾ ਹੋਵੇ।

ਅਸੀਂ ਮਹਿਸੂਸ ਕਰਦੇ ਹਾਂ ਕਿ ਖਾਲਸਾ ਪੰਥ ਬੜੇ ਹੀ ਗੰਭੀਰ ਸੰਕਟ ਵਿਚੋਂ ਲੰਘ ਰਿਹਾ ਹੈ ਜਦ ਕਿ ਪੰਥ ਆਪਣੀ ਅੱਡਰੀ ਹਸਤੀ ਦੀ ਕਾਇਮੀ ਅਤੇ ਗੁਰਧਾਮਾਂ ਦੀ ਪਵਿੱਤਰਤਾ ਅਤੇ ਆਪਣੇ ਹੱਕਾਂ ਤੇ ਅਧਿਕਾਰਾਂ ਦੀ ਪਰਾਪਤੀ ਲਈ ਲੰਬੇ ਸਮੇਂ ਤੋਂ ਧਰਮ-ਯੁੱਧ ਲੜ ਰਿਹਾ ਹੈ। ਜਿਸ ਵਿਚ ਲੱਖਾਂ ਸਿੰਘਾਂ ਨੇ ਜੇਲ੍ਹਾਂ ਕੱਟੀਆਂ ਹਨ। ਹਜ਼ਾਰਾਂ ਜੇਲ੍ਹਾਂ ਵਿਚ ਬੈਠੇ ਹਨ ਅਤੇ ਸੈਂਕੜੇ ਹੀ ਸਿੰਘ ਆਪਣੀਆਂ ਜਾਨਾਂ ਕੁਰਬਾਨ ਕਰ ਗਏ ਹਨ ਅਤੇ ਅਜੇ ਭੀ ਜਬਰ ਜ਼ੁਲਮ ਦੇ ਬੱਦਲ ਸਾਡੀ ਮਾਣ-ਮਰਯਾਦਾ ਅਤੇ ਹੋਂਦ ਨੂੰ ਖਤਮ ਕਰਨ ਲਈ ਮੰਡਲਾ ਰਹੇ ਹਨ।

ਅਜਿਹੀ ਹਾਲਤ ਵਿਚ ਸਮੇਂ ਦੀ ਵੱਡੀ ਲੋੜ ਪੰਥਕ ਏਕਤਾ ਨੂੰ ਮਜ਼ਬੂਤ ਕਰਨ ਅਤੇ ਧਰਮ-ਯੁੱਧ ਮੋਰਚੇ ਦੀ ਸਫਲਤਾ ਲਈ ਉੱਦਮ ਕਰਨ ਦੀ ਹੈ। ਇਸ ਲਈ ਅਸੀਂ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਪਿਛਲੇ ਸਮੇਂ ਵਿਚ ਹੋਈਆਂ ਮੰਦਭਾਗੀ ਘਟਨਾਵਾਂ ਪਰ ਚਿੰਤਾ ਪਰਗਟ ਕਰਦੇ ਹੋਏ ਸਮੂੰਹ ਗੁਰਸਿੱਖਾਂ, ਸਿੱਖ ਜਥੇਬੰਦੀਆਂ, ਸੰਪਰਦਾਵਾਂ,



Digitized by Panjab Digital Library | www.panjabdigilib.org

ਸਭਾਵਾਂ, ਪੰਥ ਦਰਦੀਆਂ ਅਥਵਾ ਸਮੂਹ ਖਾਲਸਾ ਪੰਥ ਨੂੰ ਅਪੀਲ ਕਰਦੇ ਹਾਂ ਕਿ ਉਹ ਆਪੋ ਆਪਣੇ ਮੱਤਭੇਦ, ਵਖੇਵੇਂ ਅਤੇ ਗੁੱਸੇ-ਗਿਲੇ ਲਾਂਭੇ ਰੱਖ ਕੇ ਪੰਥ ਦੀ ਚੜ੍ਹਦੀ ਕਲਾ, ਗੁਰਧਾਮਾਂ ਦੀ ਪਵਿੱਤਰਤਾ ਅਤੇ ਪੰਥਕ ਜਥੇਬੰਦੀ ਸ਼ਰੋਮਣੀ ਅਕਾਲੀ ਦਲ ਵਲੋਂ ਚਲਾਏ ਜਾ ਰਹੇ ਧਰਮ-ਯੁੱਧ ਮੋਰਚੇ ਦੀ ਸਫਲਤਾ ਹਿੱਤ ਕੋਈ ਅਜਿਹੀ ਕਾਰਵਾਈ ਜਾਂ ਗੱਲ ਨਾ ਕਰਨ ਜਿਸ ਨਾਲ ਪੰਥ ਦੀ ਮਾਣ ਮਰਯਾਦਾ ਭੰਗ ਹੁੰਦੀ ਹੋਵੇ ਜਾਂ ਗੁਰਧਾਮਾਂ ਦੀ ਬੇਅਦਬੀ ਹੁੰਦੀ ਹੋਵੇ ਜਾਂ ਸੱਚ-ਖੰਡ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਮਹਿਮਾ ਅਤੇ ਪਵਿੱਤਰਤਾ ਨੂੰ ਘਟਾਉਂਦੀ ਹੋਵੇ।

"ਦੇਗ ਚਲਾਉ, ਗੁਰੂ ਗੁਨ ਗਾਉ, ਵਸ ਰਖੋ ਜਿਹਬਾ", ਸਤਿਗੁਰੂ ਅੱਗੇ ਅਰਦਾਸ ਕਰਦੇ ਹਾਂ ਕਿ ਉਹ ਸਭ ਨੂੰ ਸੁਮੱਤ ਬਖਸ਼ਣ, ਧਰਮ-ਯੁੱਧ ਮੋਰਚੇ ਨੂੰ ਸਫਲ ਕਰ ਕੇ, ਪੰਥ ਨੂੰ ਚੜ੍ਹਦੀਆਂ ਕਲਾਂ ਅਤੇ ਖੁਸ਼ੀਆਂ ਬਖਸ਼ਣ।

ਸਾਡੀ ਇਸ ਅਪੀਲ ਉਪਰੰਤ ਜੇਕਰ ਕੋਈ ਵਿਅਕਤੀ ਜਾਂ ਜਥੇਬੰਦੀ, ਕੀਤੀ ਜਾ ਰਹੀ ਪੰਥ ਏਕਤਾ ਵਿਚ ਬਿਘਨ ਪਾਉਣ ਦਾ ਯਤਨ ਕਰੇਗੀ ਤਾਂ ਉਸ ਵਿਰੁੱਧ ਸਾਨੂੰ ਸਖਤ ਐਕਸ਼ਨ ਲੈਣ ਲਈ ਮਜਬੂਰ ਹੋਣਾ ਪਏਗਾ।

ਸਹੀ/—
ਕਿਰਪਾਲ ਸਿੰਘ, ਜਥੇਦਾਰ
ਸ੍ਰੀ ਅਕਾਲ ਤਖਤ ਸਾਹਿਬ
ਸ੍ਰੀ ਅੰਮ੍ਰਿਤਸਰ

ਹਰਿਚਰਨ ਸਿੰਘ ਮਹਾਲੋਂ, ਜਥੇਦਾਰ
ਤਖ਼ਤ ਸ੍ਰੀ ਕੇਸ਼ਗੜ੍ਹ ਸਾਹਿਬ।

ਸਹੀ/—
ਸਾਹਿਬ ਸਿੰਘ, ਹੈੱਡ ਗਰੰਥੀ,
ਸ੍ਰੀ ਦਰਬਾਰ ਸਾਹਿਬ
ਸ੍ਰੀ ਅੰਮ੍ਰਿਤਸਰ

ਸੰਤ ਲੱਖਾ ਸਿੰਘ, ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ।

ਪ੍ਰੀਤਮ ਸਿੰਘ, ਹੈੱਡ ਗਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ
ਸ੍ਰੀ ਅੰਮ੍ਰਿਤਸਰ।

ਇਸ ਹੁਕਮਨਾਮੇ ਦੀਆਂ ਅਖ਼ੀਰਲੀਆਂ ਲਾਈਨਾਂ ਪੜ੍ਹੀਆਂ ਜਾਣ ਜਿਨ੍ਹਾਂ ਵਿਚ "ਸਖਤ ਐਕਸ਼ਨ ਲੈਣ ਲਈ" ਕਿਹਾ ਗਿਆ ਹੈ। ਹੁਕਮਨਾਮਾ ਜਾਂ ਅਪੀਲ ਜਾਰੀ ਕਰਨ ਦੇ ਤੁਰੰਤ ਪਿਛੋਂ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਨੇ ਇਸ ਨੂੰ ਸ਼ਰੇਆਮ ਰੱਦ ਕਰ ਦਿਤਾ ਸੀ। ਸੰਤ ਜਰਨੈਲ ਸਿੰਘ ਦੇ ਜੱਥੇ ਦੇ ਸਿੰਘ ਇਸ ਦੀ ਖੁੱਲ੍ਹਮ-ਖੁੱਲ੍ਹਾ ਵਿਰੋਧਤਾ ਕਰ ਰਹੇ ਸਨ। ਅਕਾਲ ਫੈਡਰੇਸ਼ਨ ਨੇ ਤਾਂ ਲਿਖਤੀ ਤੌਰ ਤੇ ਇਸ ਦਾ ਵਿਰੋਧ ਕਰਨਾ ਸ਼ੁਰੂ ਕਰ ਦਿਤਾ ਸੀ। ਪਰ ਪੰਜ ਸਿੰਘ ਸਾਹਿਬਾਨ ਵਿਚੋਂ ਕਿਸੇ ਨੇ ਵੀ ਸਖਤ ਐਕਸ਼ਨ ਲੈਣ ਲਈ ਚੂੰ ਤਕ ਵੀ ਨਹੀਂ ਕੀਤੀ। ਕਿਉਂ? ਇਸਦੇ ਕਈ ਕਾਰਨ ਸਨ। ਹੁਕਮਨਾਮਾ



Digitized by Panjab Digital Library | www.panjabdigilib.org

ਆਪਣੇ ਆਪ ਵਿਚ ਥੋਥਾ ਸੀ ; ਇਸ ਨੂੰ ਜਾਰੀ ਕਰਨ ਵਾਲੇ ਥੋਥੇ ਸਨ, ਦਵੈਸ਼-ਭਾਵਨਾ ਵਾਲੇ ਸਨ, ਇਕ-ਪਾਸੜ ਸਨ ਅਤੇ ਇਕ ਦੇ ਵਿਰੋਧੀ ਸਨ। ਇਹ ਹੁਕਮਨਾਮਾ ਇਕ ਗਰੁੱਪ ਨੂੰ ਦਬਾਉਣ ਲਈ ਅਤੇ ਦੂਜੇ ਗਰੁੱਪ ਨੂੰ ਉੱਚਾ ਚੁਕਣ ਦੇ ਇਰਾਦੇ ਨਾਲ ਜਾਰੀ ਕੀਤਾ ਗਿਆ ਸੀ। ਇਸ ਵਿਚ ਦੋ ਆਪਾ-ਵਿਰੋਧੀ ਸ਼ਬਦ ਹਨ। ਉਨ੍ਹਾਂ ਦੋ ਆਪਾ-ਵਿਰੋਧੀ ਸ਼ਬਦਾਂ ਤੋਂ ਹੀ ਇਸਦੇ ਖੋਖਲੇ-ਪਨ ਦਾ ਪ੍ਰਗਟਾਵਾ ਹੋ ਜਾਂਦਾ ਹੈ। ਇਹ ਸ਼ਬਦ ਹਨ : 'ਹੁਕਮਨਾਮਾ' ਅਤੇ 'ਅਪੀਲ'। ਸ਼ੁਰੂ ਵਿਚ ਸ਼ਬਦ 'ਹੁਕਮਨਾਮਾ' ਲਿਖਿਆ ਹੈ ਅਤੇ ਅਖੀਰ ਵਿਚ ਸ਼ਬਦ 'ਸਾਡੀ ਇਸ ਅਪੀਲ' ਲਿਖਿਆ ਹੈ। ਇਹ ਦੋ ਸ਼ਬਦ ਪੰਜਾਂ ਸਿੰਘ ਸਾਹਿਬਾਨ ਦੀ ਕਨਫਿਊਜ਼ਡ ਅਵਸਥਾ ਨੂੰ ਦਰਸਾਉਂਦੇ ਹਨ।

ਸਭ ਤੋਂ ਵੱਡਾ ਕਾਰਨ, ਇਸ ਹੁਕਮਨਾਮੇ ਜਾਂ ਅਪੀਲ ਦੇ ਪ੍ਰਭਾਵਹੀਣ ਹੋਣ ਦਾ ਇਹ ਸੀ ਕਿ ਇਸ ਨੂੰ ਸਿਰਫ਼ ਸੰਤ ਲੌਂਗੋਵਾਲੀਏ ਦੀ ਸਲਾਹ ਨਾਲ ਹੀ ਤਿਆਰ ਕੀਤਾ ਗਿਆ ਸੀ ਅਤੇ ਇਸ ਦੀ ਇਬਾਰਤ ਅਕਾਲੀ ਲੀਡਰਾਂ ਦੀ ਮੌਜੂਦਗੀ ਵਿਚ ਹੀ ਲਿਖੀ ਗਈ ਸੀ। ਸਿੱਖ ਸਟੂਡੈਂਟਸ ਫ਼ੈਡਰੇਸ਼ਨ, ਦਮਦਮੀ ਟਕਸਾਲ ਦਾ ਜੱਥਾ, ਅਕਾਲ ਫੈਡਰੇਸ਼ਨ ਅਤੇ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਨਾਲ ਸਬੰਧਤ ਸਿੱਖ ਨੈਸ਼ਨਲ ਬੁੱਧੀਜੀਵੀ ਫੋਰਮ ਦੀ ਨਾ ਹੀ ਇਸ ਹੁਕਮਨਾਮੇ ਨਾਲ ਸਹਿਮਤੀ ਸੀ ਅਤੇ ਨਾ ਹੀ ਇਨ੍ਹਾਂ ਸੰਸਥਾਵਾਂ ਨੂੰ ਪੁਛਿਆ ਹੀ ਗਿਆ ਸੀ।

ਮੈਂ 25 ਅਪ੍ਰੈਲ, 1984 ਨੂੰ ਆਪਣੇ ਚਾਰ ਹੋਰ ਸਾਥੀਆਂ ਨਾਲ ਮਿਲ ਕੇ ਸਿੱਖ ਨੈਸ਼ਨਲ ਬੁੱਧੀਜੀਵੀ ਫੋਰਮ ਵਲੋਂ ਗਿਆਨੀ ਕਿਰਪਾਲ ਸਿੰਘ ਨੂੰ ਇਕ ਮੈਮੋਰੰਡਮ, ਇਸ ਹੁਕਮਨਾਮੇ ਦੇ ਜਾਰੀ ਹੋਣ ਤੋਂ ਪਹਿਲਾਂ, ਦਰਬਾਰ ਸਾਹਿਬ ਕੰਪਲੈਕਸ ਦੀ ਸਥਿਤੀ ਬਾਰੇ ਅਤੇ ਧਰਮ-ਯੁੱਧ ਮੋਰਚੇ ਬਾਰੇ ਦਿੱਤਾ ਸੀ। ਮੈਂ ਅਤੇ ਮੇਰੇ ਸਾਥੀ ਜਦੋਂ ਮੈਮੋਰੰਡਮ ਲੈ ਕੇ ਗਿਆਨੀ ਕਿਰਪਾਲ ਸਿੰਘ ਕੋਲ ਗਏ ਤਾਂ ਇਹ ਅਗੇ ਗਿਆਨੀ ਸਾਹਿਬ ਸਿੰਘ ਨਾਲ ਤੇਜਾ ਸਿੰਘ ਸਮੁੰਦਰੀ ਹਾਲ ਦੀ ਹੇਠਲੀ ਮੰਜ਼ਿਲ ਦੇ ਇਕ ਕਮਰੇ ਵਿਚ ਬੈਠੇ ਸੰਤ ਲੌਂਗੋਵਾਲ ਨਾਲ ਇਕ ਦੂਜੇ ਦੇ ਮੂੰਹਾਂ ਦੇ ਨੇੜੇ ਮੂੰਹ ਕਰ ਕੇ ਦਬਵੀਂ ਆਵਾਜ਼ ਵਿਚ ਗੱਲਾਂ ਕਰ ਰਹੇ ਸਨ। ਅਸੀਂ ਤਾਂ ਉਸੇ ਸਮੇਂ ਹੀ ਸਮਝ ਲਿਆ ਸੀ ਕਿ ਇਹ ਜਥੇਦਾਰ ਜਾਂ ਮੁੱਖ ਗ੍ਰੰਥੀ ਹਰ ਰੋਜ਼ ਸੰਤ ਲੌਂਗੋਵਾਲ ਦੀਆਂ ਹਦਾਇਤਾਂ ਲੈ ਕੇ ਤੁਰਦੇ ਹਨ। ਅਸੀਂ ਅੰਦਰ ਸੁਨੇਹਾ ਭੇਜਿਆ। ਭਾਨ ਸਿੰਘ ਬਾਹਰ ਆ ਕੇ ਕਹਿਣ ਲਗਾ ਕਿ ਕੁਝ ਚਿਰ ਠਹਿਰੋ ਜਥੇਦਾਰ ਸਾਹਿਬ ਖੁਦ ਹੀ ਬਾਹਰ ਆ ਰਹੇ ਹਨ। ਕੁਝ ਸਮੇਂ ਪਿਛੋਂ ਇਹ ਦੋਵੇਂ, ਕਿਰਪਾਲ ਸਿੰਘ ਅਤੇ ਸਾਹਿਬ ਸਿੰਘ, ਬਾਹਰ ਆਏ ਤੇ ਬਾਹਰਲੇ ਪਾਸੇ ਵਾਲੇ ਇਕ ਕਮਰੇ ਵਿਚ ਵੜ ਗਏ। ਅਸੀਂ ਅੰਦਰ ਚਲੇ ਗਏ। ਅਸੀਂ ਕਿਹਾ ਕਿ ਤੁਹਾਨੂੰ ਇਕ ਮੈਮੋਰੰਡਮ ਦੇਣਾ ਹੈ ਸਿੱਖ ਨੈਸ਼ਨਲ ਬੁਧੀਜੀਵੀ ਫੋਰਮ ਵਲੋਂ, ਨਾਲੇ ਦੋ ਚਾਰ ਮਿੰਟ ਦਰਬਾਰ ਸਾਹਿਬ ਕੰਪਲੈਕਸ ਦੀ ਸਥਿਤੀ ਬਾਰੇ ਗੱਲਾਂ ਕਰਨੀਆਂ ਹਨ। ਗਿਆਨੀ ਕਿਰਪਾਲ ਸਿੰਘ ਨੇ ਕਿਹਾ ਕਿ "ਇਥੇ ਜਣਾ ਖਣਾ ਬੁੱਧਜੀਵੀ ਬਣਿਆ ਫਿਰਦਾ ਹੈ



Digitized by Panjab Digital Library | www.panjabdigilib.org

ਅਸੀਂ ਕੀਹਦੀ ਕੀਹਦੀ ਗੱਲ ਸੁਣੀਏ ?" ਮੈਂ ਨਿਮਰਤਾ ਨਾਲ ਕਿਹਾ ਕਿ ਸਾਡੇ ਮੈਮੋਰੰਡਮ ਦਾ ਇਹੀ ਜਵਾਬ ਹੈ ? ਗਿਆਨੀ ਸਾਹਿਬ ਸਿੰਘ ਨੇ ਕਿਹਾ ਕਿ "ਤੁਸੀਂ ਬੁੱਧੀਜੀਵੀ ਦਾ ਮਤਲਬ ਸਮਝਦੇ ਹੋ ? ਬੁੱਧੀਜੀਵੀ ਕੌਣ ਹੁੰਦਾ ਹੈ ?" ਮੈਂ ਫਿਰ ਨਿਮਰਤਾ ਨਾਲ ਜਵਾਬ ਦਿਤਾ ਕਿ 'ਅਸੀਂ ਤੁਹਾਡੇ ਨਾਲ ਬੁੱਧੀਜੀਵੀਆਂ ਦੀ ਪ੍ਰੀਭਾਸ਼ਾ ਬਾਰੇ ਗੱਲਾਂ ਕਰਨ ਨਹੀਂ ਆਏ। ਅਸੀਂ ਕਿਸੇ ਹੋਰ ਵਿਸ਼ੇ ਬਾਰੇ ਗੱਲਾਂ ਕਰਨੀਆਂ ਹਨ।" ਗਿਆਨੀ ਕਿਰਪਾਲ ਸਿੰਘ ਨੇ ਫਿਰ ਕਿਹਾ ਕਿ "ਜਿਹੜੀ ਤੈਂ ਅਕਾਲ ਤਖ਼ਤ ਸਾਹਿਬ ਬਾਰੇ ਪੁਸਤਕ ਲਿਖੀ ਹੈ ਉਸ ਵਿਚ ਬਹੁਤ ਗੱਲਾਂ ਗਲਤ ਹਨ।" ਮੈਂ ਕਿਹਾ ਕਿ "ਦਸੋ ਕਿਹੜੀਆਂ ਕਿਹੜੀਆਂ ਗੱਲਾਂ ਗਲਤ ਹਨ। ਜੇ ਤੁਸੀਂ ਸੱਚਮੁੱਚ ਹੀ ਮੇਰੀਆਂ ਲਿਖੀਆਂ ਗੱਲਾਂ ਨੂੰ ਗਲਤ ਕਰ ਦਿਤਾ ਤਾਂ ਮੈਂ ਨਾਲੇ ਤਾਂ ਮੁਆਫ਼ੀ ਮੰਗਾਂਗਾ ਅਤੇ ਨਾਲੇ ਅੱਗੇ ਤੋਂ ਠੀਕ ਕਰ ਕੇ ਛਾਪ ਦਿਆਂਗਾ।" ਗਿਆਨੀ ਕਿਰਪਾਲ ਸਿੰਘ ਨੇ ਕਿਹਾ ਕਿ "ਹੁਣ ਮੇਰੇ ਪਾਸ ਸਮਾਂ ਨਹੀਂ ਹੈ ਕਦੇ ਫਿਰ ਆ ਜਾਣਾ।" ਮੈਂ ਕਿਹਾ ਕਿ ਅਗਲਾ ਸਮਾਂ ਹੁਣੇ ਹੀ ਨੀਯਤ ਕਰ ਲਓ। ਮੈਂ ਕਿਉਂਕਿ ਪਟਿਆਲੇ ਤੋਂ ਆਉਣਾ ਹੁੰਦਾ ਹੈ ਇਸ ਲਈ ਬਾਰ ਬਾਰ ਚੱਕਰ ਲਾਉਣੇ ਔਖੇ ਹਨ।" ਗਿਆਨੀ ਕਿਰਪਾਲ ਸਿੰਘ ਨੇ ਕਿਹਾ, "ਮੈਂ ਇਸ ਬਾਰੇ ਵੀ ਫੇਰ ਹੀ ਦੱਸਾਂਗਾ।"

ਜਦ ਮੈਂ ਫਿਰ ਮੈਮੋਰੰਡਮ ਬਾਰੇ ਗੱਲ ਕੀਤੀ ਤਾਂ ਉਨ੍ਹਾਂ ਕਿਹਾ ਕਿ ਮੂੰਹ ਜ਼ਬਾਨੀ ਹੀ ਦੱਸੋ ਕੀ ਕਹਿਣਾ ਚਾਹੁੰਦੇ ਹੋ ? ਮੈਂ ਦੱਸਣਾ ਸ਼ੁਰੂ ਕੀਤਾ ਕਿ "ਮੋਰਚਾ ਇਕੱਲੇ ਅਕਾਲੀ ਦਲ ਦਾ ਨਹੀਂ ਇਹ ਸਮੁੱਚੀ ਸਿੱਖ ਕੌਮ ਦਾ ਹੈ। ਇਸ ਵਿਚ ਇਕੱਲਾ ਅਕਾਲੀ ਦਲ ਹੀ ਸ਼ਾਮਲ ਨਹੀਂ ਸਗੋਂ ਇਸ ਵਿਚ ਦਮਦਮੀ ਟਕਸਾਲ, ਸਿੱਖ ਸਟੂਡੈਂਟਸ ਫੈਡਰੇਸ਼ਨ ਅਤੇ ਸਿੱਖ ਬੁੱਧੀਜੀਵੀ ਵੀ ਸ਼ਾਮਲ ਹਨ। ਇਸ ਲਈ ਜਦੋਂ ਵੀ ਧਰਮ-ਯੁੱਧ ਮੋਰਚੇ ਬਾਰੇ ਕੋਈ ਨੀਤੀ ਅਪਣਾਉਣੀ ਹੈ ਤਾਂ ਇਨ੍ਹਾਂ ਸਭ ਦੀ ਸਲਾਹ ਨਾਲ ਹੀ ਕੋਈ ਨੀਤੀ ਅਪਣਾਈ ਜਾਣੀ ਚਾਹੀਦੀ ਹੈ।

'ਜਿਹੜੇ ਮੱਤ-ਭੇਦ ਇਸ ਸਮੇਂ ਮੋਰਚੇ ਬਾਰੇ ਉਭਰੇ ਹਨ ਉਹ ਸਿਧਾਂਤਕ ਹਨ। ਸੰਤ ਭਿੰਡਰਾਂਵਾਲੇ ਖਾਲਸਈ ਮਰਯਾਦਾ ਅਨੁਸਾਰ ਮੋਰਚੇ ਨੂੰ ਚਲਾਉਣਾ ਚਾਹੁੰਦੇ ਹਨ ਅਤੇ ਅਕਾਲੀ ਗਾਂਧੀਵਾਦ ਦੇ ਅਸੂਲਾਂ ਅਨੁਸਾਰ ਇਸ ਨੂੰ ਲਮਕਾਉਣਾ ਚਾਹੁੰਦੇ ਹਨ।" ਇਹ ਕੁਝ ਦੱਸਦੇ ਦੱਸਦੇ, ਗਿਆਨੀ ਕਿਰਪਾਲ ਸਿੰਘ ਵਿਚੋਂ ਹੀ ਬੋਲ ਪਿਆ ਕਿ "ਛੋਟੀ ਗੱਲ ਨਿਬੇੜੋ ਮੈਨੂੰ ਕਾਹਲ ਹੈ।" ਮੈਂ ਛੋਟੀ ਗੱਲ ਨਿਬੇੜਦੇ ਹੋਏ ਕਿਹਾ ਕਿ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦੀ ਸਲਾਹ ਬਿਨਾਂ ਜੇ ਕੋਈ ਹੁਕਮਨਾਮਾ ਜਾਰੀ ਕੀਤਾ ਗਿਆ ਤਾਂ ਅਸੀਂ ਉਸਦੀ ਡਟ ਕੇ ਵਿਰੋਧਤਾ ਕਰਾਂਗੇ।" ਗਿਆਨੀ ਸਾਹਿਬ ਸਿੰਘ ਨੇ ਕਿਹਾ, "ਸੰਤ ਭਿੰਡਰਾਂਵਾਲਾ ਸਾਡੀ ਕੋਈ ਵੀ ਗੱਲ ਨਹੀਂ ਮੰਨਦਾ।" ਮੈਂ ਕਿਹਾ ਕਿ ਜੇ ਨਿਰਪੱਖ ਹੋ ਕੇ ਅਤੇ ਨਿਡਰ ਹੋ ਕੇ ਉਨ੍ਹਾਂ ਨਾਲ ਗੱਲਾਂ



Digitized by Panjab Digital Library | www.panjabdigilib.org

ਕਰੋਗੇ ਤਾਂ ਕੋਈ ਕਾਰਨ ਨਹੀਂ ਕਿ ਸੰਤ ਜੀ ਨਾ ਮੰਨਣ।" ਗਿਆਨੀ ਸਾਹਿਬ ਸਿੰਘ ਨੇ ਫਿਰ ਕਿਹਾ ਕਿ "ਉਨ੍ਹਾਂ ਨਾਲ ਗੱਲ ਕਰਨੀ ਫਜ਼ੂਲ ਹੈ, ਤੁਹਾਨੂੰ ਪਤਾ ਨਹੀਂ ਕਿ ਅਸੀਂ ਉਨ੍ਹਾਂ ਨੂੰ ਮਨਾਉਣ ਦੀ ਕਿੰਨੀ ਕੋਸ਼ਿਸ਼ ਕੀਤੀ ਹੈ।" ਮੈਂ ਕਿਹਾ ਕਿ ਇਸ ਦਾ ਕਾਰਨ ਇਹ ਹੈ ਕਿ "ਅਕਾਲੀਆਂ ਨੇ ਉਨ੍ਹਾਂ ਦਾ ਰਾਈਟ-ਹੈਂਡ ਆਦਮੀ (ਸੋਢੀ) ਮਾਰ ਲਿਆ ਹੈ ਹੁਣ ਜਦੋਂ ਅਕਾਲੀਆਂ ਦੇ ਆਪਣੇ ਮਰਨ ਦੀ ਵਾਰੀ ਹੈ ਤਾਂ ਉਨ੍ਹਾਂ ਨੇ ਤੁਹਾਨੂੰ ਅੱਗੇ ਕਰ ਦਿਤਾ ਹੈ ਸੁਲਹਾ ਕਰਵਾਉਣ ਲਈ। ਇਹ ਸੁਲਹਾ ਉਦੋਂ ਹੀ ਹੋ ਸਕੇਗੀ ਜਦੋਂ ਉਨ੍ਹਾਂ ਨੇ ਵੀ ਅਸਲੀ ਦੋਸ਼ੀ ਨੂੰ ਮਾਰ ਲਿਆ।" ਗਿਆਨੀ ਸਾਹਿਬ ਨੇ ਕਿਹਾ ਕਿ "ਜਿਹੜੀਆਂ ਗੱਲਾਂ ਤੁਸੀਂ ਕਰਦੇ ਹੋ ਇਨ੍ਹਾਂ ਨਾਲ ਸ਼ਾਂਤੀ ਹੋ ਸਕੇਗੀ ?" ਸਾਨੂੰ ਗੱਲ ਕਰਨ ਵਿਚ ਕੋਈ ਫ਼ਾਇਦਾ ਮਹਿਸੂਸ ਨਹੀਂ ਹੋ ਰਿਹਾ ਸੀ। ਅਸੀਂ ਉਠ ਕੇ ਬਾਹਰ ਆ ਗਏ ਤੇ ਬਾਹਰ ਪੱਤਰਕਾਰਾਂ ਦੀ ਇਕ ਟੋਲੀ ਨੇ ਸਾਡੇ ਕੋਲੋਂ ਮੈਮੋਰੰਡਮ ਦੀ ਕਾਪੀ ਲੈਣੀ ਚਾਹੀ। ਮੈਂ ਜਦ ਇਕ ਕਾਪੀ ਉਨ੍ਹਾਂ ਨੂੰ ਦੇਣ ਲਗਿਆ ਤਾਂ ਗਿਆਨੀ ਕਿਰਪਾਲ ਸਿੰਘ ਨੇ ਕਹਿ ਦਿਤਾ ਕਿ ਜੇ ਅਖ਼ਬਾਰਾਂ ਨੂੰ ਕਾਪੀ ਦੇਣੀ ਹੈ ਤਾਂ ਅਸੀਂ ਉਸ 'ਤੇ ਗੌਰ ਨਹੀਂ ਕਰਨੀ।" ਮੈਂ ਅਖ਼ਬਾਰਾਂ ਨੂੰ ਕਾਪੀ ਨਹੀਂ ਦਿੱਤੀ। ਅਸੀਂ ਵਾਪਸ ਭਾਈ ਕੰਵਰ ਸਿੰਘ ਦੇ ਕਮਰੇ ਵਿਚ ਪਹੁੰਚ ਕੇ ਉਨ੍ਹਾਂ ਨੂੰ ਇਹ ਸਾਰੀ ਵਾਰਤਾ ਸੁਣਾਈ ਅਤੇ ਪਿਛੋਂ ਸੰਤਾਂ ਕੋਲ, ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪਹੁੰਚ ਕੇ, ਇਹ ਸਾਰੀ ਵਾਰਤਾ ਸੁਣਾਈ। ਸੰਤਾਂ ਨੇ ਕਿਹਾ ਸੀ ਕਿ ਤੁਹਾਨੂੰ ਪਤਾ ਨਹੀਂ ਇਹ ਕੀ ਕੀ ਕਰ ਰਹੇ ਹਨ। ਇਨ੍ਹਾਂ ਨੇ ਤਾਂ ਹੁਣ ਨੂੰ ਕਦੋਂ ਦਾ ਹੁਕਮਨਾਮਾ ਜਾਰੀ ਕਰ ਦੇਣਾ ਸੀ ਜੇ ਇਨ੍ਹਾਂ ਨੂੰ ਅੱਗੋਂ ਬੰਦੂਕਾਂ ਵਾਲੇ ਪਤੰਦਰ ਨਾ ਦਿਸਦੇ ਹੁੰਦੇ। ਇਹ ਹੁਣ ਵੀ ਕੁਝ ਨਹੀਂ ਕਰ ਸਕਣਗੇ।

ਇਹ ਸਮਾਂ (ਮਈ ਦਾ ਮਹੀਨਾ) ਐਸਾ ਸੀ ਕਿ ਗਿਆਨੀ ਕਿਰਪਾਲ ਸਿੰਘ ਨੇ ਅਕਾਲ ਤਖ਼ਤ 'ਤੇ ਆਉਣਾ ਛੱਡ ਦਿਤਾ ਸੀ। ਅਕਾਲ ਤਖ਼ਤ ਸਾਹਿਬ ਦੇ ਅਸਲੀ ਅਰਥਾਂ ਵਿਚ ਜਥੇਦਾਰ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਹੀ ਸਨ। ਪਹਿਲਾਂ ਜਿੰਨੇ ਸੇਵਾਦਾਰ ਹੁੰਦੇ ਸਨ ਕਮੇਟੀ ਦੇ, ਉਹ ਸਾਰੇ ਅਕਾਲ ਤਖ਼ਤ ਦੀ ਹੇਠਲੀ ਮੰਜ਼ਲ ਵਾਲੇ ਹਾਲ ਵਿਚ ਬੈਠ ਕੇ ਹਾਸਾ-ਮਖੌਲ ਕਰਿਆ ਕਰਦੇ ਸਨ ਪਰ ਜਦੋਂ ਦੇ ਸੰਤ ਭਿੰਡਰਾਂਵਾਲੇ ਉਥੇ ਪਹੁੰਚੇ ਸਨ ਉਨ੍ਹਾਂ ਨੇ ਸਭ ਸੇਵਾਦਾਰਾਂ ਨੂੰ ਖ਼ਬਰਦਾਰ ਕਰ ਦਿਤਾ ਸੀ। ਕਿਸੇ ਨੇ ਵੀ ਗੁਰਬਾਣੀ ਦੇ ਉਚਾਰਣ ਤੋਂ ਬਿਨਾਂ ਜਾਂ ਸਤਿਨਾਮ-ਵਾਹਿਗੁਰੂ ਤੋਂ ਬਿਨਾਂ ਹੋਰ ਕੋਈ ਗੱਲ ਨਹੀਂ ਸੀ ਕਰਨੀ। ਹਰ ਇਕ ਨੇ ਆਪਣੀ ਡਿਊਟੀ ਉਪਰ ਸਮੇਂ ਸਿਰ ਹਾਜ਼ਰ ਹੋਣਾ ਸੀ। ਪਹਿਲਾਂ ਬੁੱਧਵਾਰ ਅਤੇ ਐਤਵਾਰ ਨੂੰ ਜਦੋਂ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਅੰਮ੍ਰਿਤ ਛਕਾਇਆ ਜਾਂਦਾ ਸੀ ਤਾਂ ਗਿਣਤੀ ਦੇ ਬੰਦੇ ਹੋਇਆ ਕਰਦੇ ਸਨ। ਪਰ ਜਦੋਂ ਦੇ ਸੰਤ ਜੀ ਉਥੇ ਜਾ ਕੇ ਰਹਿਣ ਲਗ ਪਏ ਸਨ ਤਾਂ ਹਰ ਰੋਜ਼ ਹੀ ਸੈਂਕੜਿਆਂ ਦੀ ਗਿਣਤੀ ਵਿਚ ਸਿੱਖ ਅੰਮ੍ਰਿਤ ਛਕਣ ਲਈ ਪਹੁੰਚਦੇ ਸਨ। ਮੈਂ ਖ਼ੁਦ ਆਪਣੇ ਅੱਖੀਂ 25 ਅਪ੍ਰੈਲ ਨੂੰ ਸੈਂਕੜਿਆਂ



Digitized by Panjab Digital Library | www.panjabdigilib.org

ਦੀ ਗਿਣਤੀ ਵਿਚ, ਫੌਜੀ ਸਿੱਖ ਆਪਣੀ ਫੌਜੀ ਵਰਦੀ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਖੜੇ ਦੇਖੇ ਸਨ। ਮੇਰਾ ਖ਼ਿਆਲ ਹੈ ਕਿ ਇਨ੍ਹਾਂ ਦੀ ਗਿਣਤੀ ਚਾਰ-ਪੰਜ ਸੌ ਦੇ ਵਿਚਕਾਰ ਹੋਵੇਗੀ। ਇਹ ਉਪਰ ਸੰਤਾਂ ਦੇ ਦਰਸ਼ਨ ਕਰਨ ਲਈ ਜਾਣਾ ਚਾਹੁੰਦੇ ਸਨ। ਇਨ੍ਹਾਂ ਨੂੰ ਉਪਰ ਲਿਜਾਇਆ ਗਿਆ। ਦੂਜੀ ਮੰਜ਼ਲ ਦਾ ਹਾਲ ਇਨ੍ਹਾਂ ਨਾਲ ਪੂਰਾ ਭਰ ਗਿਆ ਸੀ। ਸੰਤ ਜੀ ਨੇ ਇਨ੍ਹਾਂ ਨੂੰ ਤਕਰੀਬਨ ਅੱਧਾ ਘੰਟਾ ਸੰਬੋਧਨ ਕੀਤਾ। ਜਿਹੜੀ ਇਕ ਗੱਲ ਮੈਂ ਲਿਖਣੀ ਚਾਹੁੰਦਾ ਹਾਂ ਉਹ ਇਹ ਹੈ ਕਿ ਸੰਤਾਂ ਨੇ ਤਕਰੀਰ ਕਰਦਿਆਂ ਕਰਦਿਆਂ ਸਿੱਖ ਫੌਜੀਆਂ ਨੂੰ ਕਿਹਾ ਸੀ ਕਿ ਇਕ ਦਿਨ ਆਉਣਾ ਹੈ ਜਦੋਂ ਭਾਰਤ ਦੀ ਸਰਕਾਰ ਨੇ ਇਥੇ ਫੌਜ ਭੇਜਣੀ ਹੈ ਉਨ੍ਹਾਂ ਦਾ ਸਤਾ) ਕਹਿਣਾ ਸਿਰਫ ਇਤਨਾ ਹੀ ਹੈ ਕਿ ਅਜੇਹੇ ਹਮਲੇ ਦੀ ਸੂਰਤ ਵਿਚ ਤੁਸੀਂ ਨਾ ਆਉਣਾ ਕਿਉਂਕਿ ਅੱਗੋਂ ਉਨ੍ਹਾਂ (ਸੰਤਾਂ ਦੇ ਸਿੰਘਾਂ) ਨੇ ਕਿਸੇ ਹਮਲਾਵਰ ਨੂੰ ਛੱਡਣਾ ਕੋਈ ਨਹੀਂ। ਇਸ ਲਈ ਕਿਤੇ ਅਜਿਹਾ ਨਾ ਹੋਵੇ ਕਿ ਦੋਨੋਂ ਪਾਸਿਆਂ ਤੋਂ ਸਿੱਖ ਹੀ ਮਾਰੇ ਜਾਣ। ਫੌਜੀਆਂ ਦੇ ਇਕੱਠ ਵਿਚੋਂ ਇਕ ਦੋ ਬੰਦਿਆਂ ਦੀ ਆਵਾਜ਼ ਵੀ ਆਈ ਸੀ ਕਿ ਉਹ ਨਹੀਂ ਹਮਲਾ ਕਰਨਗੇ ਪਰ ਸੰਤਾਂ ਨੇ ਉਨ੍ਹਾਂ ਨੂੰ ਇਹ ਕਹਿ ਕੇ ਚੁੱਪ ਕਰਾ ਦਿਤਾ ਸੀ ਕਿ ਉਹ ਹੁਣ ਨਾ ਬੋਲਣ ਆਪਣੀ ਗੱਲ ਆਪਣੇ ਮਨ ਵਿਚ ਹੀ ਰੱਖਣ।

ਇਹ ਤਾਂ ਇਕ ਦਿਨ ਦਾ ਮੇਰੇ ਅੱਖੀਂ ਦੇਖਿਆ ਹਾਲ ਹੈ। ਮੈਂ ਜੱਥੇ ਦੇ ਸਿੰਘਾਂ ਕੋਲੋਂ ਸੁਣਿਆ ਸੀ ਕਿ ਇਸ ਤਰ੍ਹਾਂ ਤਕਰੀਬਨ ਦੂਜੇ ਤੀਜੇ ਦਿਨ ਸਿੱਖ ਫੌਜੀ ਇਥੇ ਸੰਤਾਂ ਕੋਲ ਆਉਂਦੇ ਹੀ ਰਹਿੰਦੇ ਸਨ। ਲਿਖਣ ਦਾ ਭਾਵ ਹੈ ਕਿ ਸੰਤਾਂ ਦੇ ਅਕਾਲ ਤਖ਼ਤ 'ਤੇ ਪਹੁੰਚਣ ਕਰਕੇ ਸੈਂਕੜਿਆਂ ਦੀ ਗਿਣਤੀ ਵਿਚ ਰੋਜ਼ਾਨਾ ਸਿੱਖ ਅੰਮ੍ਰਿਤ ਛਕਣ ਲਈ ਪਹੁੰਚਦੇ ਸਨ। ਸੰਤਾਂ ਦੀ ਆਪਣੀ ਜ਼ਬਾਨੀ ਇਕ ਕੈਸਟ ਵਿਚ ਇਉਂ ਬੋਲਿਆ ਗਿਆ ਹੈ : "ਜਿਥੇ ਪਿਛਲੇ ਤੀਹਾਂ ਸਾਲਾਂ ਵਿਚ ਕਦੇ ਤਿੰਨ ਸੌ ਤੋਂ ਵੱਧ ਬੰਦਾ ਅੰਮ੍ਰਿਤ ਛਕਣ ਨੂੰ ਤਿਆਰ ਨਹੀਂ ਹੋਇਆ, ਏਥੇ ਅਕਾਲ ਤਖ਼ਤ ਸਾਹਿਬ ਉਤੇ ਹੁਣ ਹਰ ਬੁੱਧਵਾਰ ਤੇ ਹਰ ਐਤਵਾਰ ਚਾਰ-ਚਾਰ ਸੌ ਸਾਢੇ ਚਾਰ-ਚਾਰ ਸੌ, ਪੰਜ ਪੰਜ ਸੌ ਬੰਦਾ ਅੰਮ੍ਰਿਤ ਛਕਦਾ ਹੈ। ਉਹ ਕੀਹਦੇ ਕਰਕੇ ਛੱਕਦਾ ਹੈ ? ਚੇਤਰ ਦੇ ਮਹੀਨੇ (ਮਾਰਚ-ਅਪ੍ਰੈਲ) ਵਿਚ ਤੁਹਾਡੇ ਜੱਥੇ ਨੇ ਪੰਤਾਲੀ ਹਜ਼ਾਰ ਨੂੰ ਅੰਮ੍ਰਿਤ ਛਕਾਇਆ, ਇਕੋ ਮਹੀਨੇ ਵਿਚ। ਲਿਸਟ ਸਾਡੇ ਕੋਲ ਹੈ।" ਪੰਤਾਲੀ ਹਜ਼ਾਰ ਸਿੰਘਾਂ ਨੂੰ ਅੰਮ੍ਰਿਤ, ਸ਼੍ਰੋਮਣੀ ਕਮੇਟੀ ਦੇ ਟੁਕੜ ਬੋਚਾਂ ਨੇ ਕਦੇ ਸਾਰੀ ਉਮਰ ਵਿਚ ਨਹੀਂ ਛਕਾਇਆ ਹੋਣਾ।

ਸਮੁਚੇ ਸਿੱਖਾਂ ਦੀ ਮੰਗ ਸੀ ਕਿ ਸੰਤ ਜਰਨੈਲ ਸਿੰਘ ਜੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਬਣਾਇਆ ਜਾਵੇ। ਇਹ ਮੰਗ ਤਾਂ ਕੀਤੀ ਗਈ ਸੀ ਸ਼੍ਰੋਮਣੀ ਕਮੇਟੀ ਅਤੇ ਅਕਾਲੀ ਦਲ ਕੋਲੋਂ ਕਿਉਂਕਿ ਇਹ ਹੀ ਜਥੇਦਾਰ ਦੀ ਨਿਯੁਕਤੀ ਦਾ ਕਾਨੂੰਨੀ ਅਧਿਕਾਰ ਰਖਦੀਆਂ ਹਨ। ਪਰ ਇਹਨਾਂ ਨੇ ਸਿੱਖ ਜਨਤਾ ਦੀ ਆਵਾਜ਼ ਨੂੰ ਬਹਾਨੇ ਲਾ



Digitized by Panjab Digital Library | www.panjabdigilib.org

ਲਾ ਕੇ ਅਤੇ ਝੂਠੇ ਵਾਇਦੇ ਕਰ ਕਰ ਕੇ ਟਾਲੀ ਰੱਖਿਆ । ਲੇਕਿਨ ਜਦੋਂ ਸਮੁਚੀ ਸਿੱਖ ਕੌਮ ਦੀ ਆਵਾਜ਼ ਹੀ ਸੰਤ ਭਿੰਡਰਾਂਵਾਲਿਆਂ ਪਿਛੇ ਹੋ ਗਈ ਤਾਂ ਸੰਤਾਂ ਨੇ ਖੁਦ ਹੀ, ਬਿਨਾਂ ਕਿਸੇ ਕਾਨੂੰਨੀ ਜਾਂ ਸੰਵਿਧਾਨਕ ਫਾਰਮੈਲਟੀਆਂ ਦੇ, ਅਕਾਲ ਤਖ਼ਤ ਸਾਹਿਬ ਦੇ ਰੋਜ਼ਾਨਾ ਦੀ ਦੇਖ ਭਾਲ ਸੰਭਾਲ ਲਈ ਸੀ । 15 ਦਸੰਬਰ, 1983 ਤੋਂ ਲੈ ਕੇ 7 ਜੂਨ, 1984 ਤਕ ਸੰਤ ਜਰਨੈਲ ਸਿੰਘ ਜੀ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਅਸਲੀ ਜਥੇਦਾਰ ਸਨ । ਨਾ ਹੀ ਗਿਆਨੀ ਕਿਰਪਾਲ ਸਿੰਘ ਅਕਾਲ ਤਖ਼ਤ 'ਤੇ ਪਹੁੰਚਦਾ ਸੀ ਅਤੇ ਨਾ ਹੀ ਸਿੱਖ ਜਨਤਾ ਉਸ ਨੂੰ ਪਸੰਦ ਹੀ ਕਰਦੀ ਸੀ । ਇਸ ਦਾ ਨਿੱਤ ਦਾ ਕੰਮ ਸਿਰਫ ਸੰਤ ਲੌਂਗੋਵਾਲ ਅਤੇ ਟੌਹੜੇ ਦੇ ਕੰਨਾਂ ਵਿਚ ਦਬਵੀਂ ਆਵਾਜ਼ ਵਿਚ ਗੱਲਾਂ ਕਰਨ ਦਾ ਹੀ ਰਹਿ ਗਿਆ ਸੀ। ਇਹੀ ਕਾਰਨ ਸੀ ਕਿ ਗਿਆਨੀ ਕਿਰਪਾਲ ਸਿੰਘ ਰਾਹੀਂ 30 ਅਪ੍ਰੈਲ, 1984 ਨੂੰ ਜਾਰੀ ਕੀਤੇ ਗਏ ਹੁਕਮਨਾਮੇ ਨੂੰ ਕਿਸੇ ਨੇ ਵੀ ਗੰਭੀਰਤਾ ਨਾਲ ਨਹੀਂ ਲਿਆ ।

ਇਸ ਸਮੇਂ ਦੌਰਾਨ (ਅਪ੍ਰੈਲ-ਮਈ) ਅਨੇਕਾਂ ਵਾਰ ਸੰਤ ਲੌਂਗੋਵਾਲ ਗੁਪਤ ਰੂਪ ਵਿਚ ਵੀ ਅਤੇ ਸਪਸ਼ਟ ਰੂਪ ਵਿਚ ਵੀ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਨੂੰ ਕਹਿ ਚੁਕਿਆ ਸੀ ਕਿ ਉਹ ਸੰਤ ਭਿੰਡਰਾਂਵਾਲਿਆਂ ਨੂੰ ਮੰਜੀ ਸਾਹਿਬ ਦੀਵਾਨ ਹਾਲ ਵਿਚ ਨਾ ਬੋਲਣ ਦੇਣ, ਲੰਗਰ ਦੀ ਬਿਲਡਿੰਗ ਉਪਰ ਸੰਗਤਾਂ ਦੇ ਦਰਬਾਰ ਨਾ ਲਗਾਉਣ ਦੇਣ, ਅਤੇ ਅਕਾਲ ਤਖ਼ਤ ਸਾਹਿਬ ਨੂੰ ਖ਼ਾਲੀ ਕਰਵਾ ਲੈਣ । ਪਰ ਇਹਨਾਂ ਹੁਕਮਾਂ ਦੀ ਪਾਲਣਾ ਕੌਣ ਕਰਦਾ ? ਸੰਤ ਜੀ ਖੁਦ ਇਕ ਕੈਸਟ ਵਿਚ ਕਹਿ ਰਹੇ ਹਨ : "ਫਿਰ ਇਹ ਕਿਹਾ ਗਿਆ ਕਿ ਅਸੀਂ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੂੰ ਅਪੀਲ ਕਰਦੇ ਹਾਂ ਕਿ ਭਿੰਡਰਾਂਵਾਲਾ ਗਲਤ ਬੋਲਦਾ ਹੈ, ਏਹਨੂੰ ਦੀਵਾਨ ਹਾਲ ਮੰਜੀ ਸਾਹਿਬ ਨਾਂ ਬੋਲਣ ਦਿਤਾ ਜਾਵੇ । ਇਹ ਬਿਆਨ ਡਿਕਟੇਟਰ (ਲੌਂਗੋਵਾਲ) ਦਾ ਹੈ । ਜਾਂ ਡਿਕਟੇਟਰ ਦੱਸ ਸਕਦਾ ਹੈ ਕਿ ਨਹੀਂ ਦਿਤਾ ਤੇ ਜਾਂ ਅਖ਼ਬਾਰਾਂ ਵਾਲੇ ਦੱਸ ਸਕਦੇ ਹਨ । ਤੇ ਤਰਦੀਦ ਕੀਤੀ ਏਹਦੀ ਭਾਨ ਸਿੰਘ ਨੇ । ਉਹਨੂੰ ਭਲਾ ਕੀਹਨੇ ਅਧਿਕਾਰ ਦਿਤੈ ਡਿਕਟੇਟਰ ਦੇ ਬਿਆਨ ਦੀ ਤਰਦੀਦ ਕਰਨ ਦਾ ?" ਸੰਤ ਲੌਂਗੋਵਾਲੀਏ ਨੇ ਈਰਖਾਬਸ ਹੋ ਕੇ ਅਨੇਕਾਂ ਬਾਰ ਕਿਹਾ ਕਿ ਸੰਤ ਭਿੰਡਰਾਂਵਾਲਾ ਕਾਂਗਰਸ ਦੀ ਬੋਲੀ ਬੋਲ ਰਿਹਾ ਹੈ ਅਤੇ ਉਹ ਪੰਥ ਦਾ ਦੁਸ਼ਮਣ ਹੈ । ਪਰ ਇੰਨਾਂ ਕੁਝ ਕਹਿਣ 'ਤੇ ਵੀ ਅਕਾਲੀ ਲੀਡਰ ਉਨ੍ਹਾਂ ਕੋਲ ਜਾ ਕੇ ਮੋਰਚੇ ਬਾਰੇ ਸਲਾਹਾਂ ਵੀ ਕਰਦੇ ਸਨ ਅਤੇ ਉਨ੍ਹਾਂ ਦੇ ਸਾਹਮਣੇ ਬੈਠ ਕੇ ਮਹਾਨ ਸੰਤ ਵੀ ਕਹਿੰਦੇ ਸਨ ਅਤੇ ਉਨ੍ਹਾਂ ਕੋਲੋਂ ਝਿੜਕਾਂ ਵੀ ਖਾਂਦੇ ਸਨ । ਸੰਤ ਲੌਂਗੋਵਾਲ ਨੂੰ ਅਸਲ ਵਿਚ ਆਪਣੀ ਪ੍ਰਧਾਨਗੀ ਦੀ ਚਿੰਤਾ ਸੀ ਅਤੇ ਜੋ ਸਿੱਖ ਸੰਗਤਾਂ ਹਜ਼ਾਰਾਂ ਦੀ ਗਿਣਤੀ ਵਿਚ ਸੰਤਾਂ ਦੇ ਦਰਬਾਰ ਵਿਚ ਹਾਜ਼ਰ ਹੁੰਦੀਆਂ ਮਨ ਉਸ ਦੀ ਈਰਖਾ ਸੀ । ਕੇਂਦਰੀ ਸਰਕਾਰ ਕੋਲੋਂ ਅੱਧ-ਪਚੱਧ ਗੱਲਾਂ ਮੰਨਵਾ ਕੇ ਜੋ ਸਿੱਖਾਂ ਵਿਚ ਹੀਰੋ ਬਣਨ ਦੀ ਲਾਲਸਾ ਸੀ ਉਸਦੇ ਨਾ ਪੂਰਾ ਹੋਣ ਦਾ ਗੁੱਸਾ ਸੀ । ਸੰਤ ਲੌਂਗੋਵਾਲੀਏ ਦੀ ਇਸੇ ਚਿੰਤਾ, ਈਰਖਾ



Digitized by Panjab Digital Library | www.panjabdigilib.org

ਅਤੇ ਗੁਸੇ ਨੇ ਅਖੀਰ ਵਿਚ ਕੇਂਦਰੀ ਸਰਕਾਰ ਨੂੰ, ਚੁੱਪ-ਚਪੀਤੀ ਹਰੀ ਝੰਡੀ, ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਕਰਨ ਦੀ ਦਿਤੀ।

ਇਥੇ ਮੈਂ ਕੁਝ ਸਵਾਲ ਸੰਤ ਲੌਂਗੋਵਾਲ ਦੀ ਮਰੀ ਹੋਈ ਆਤਮਾ ਨੂੰ ਕਰ ਰਿਹਾ ਹਾਂ ਜੇ ਉਸਦੇ ਕਿਸੇ ਸੇਵਕ ਜਾਂ ਹਮਦਰਦ ਨੂੰ ਇਨ੍ਹਾਂ ਸਵਾਲਾਂ ਦਾ ਜਵਾਬ ਆਉਂਦਾ ਹੋਵੇ ਤਾਂ ਦੇ ਦੇਵੇ। ਇਹ ਸਵਾਲ ਹਨ :

1. ਜਿਹੜੇ ਪਹਿਲਾਂ ਹਰ ਰੋਜ਼ ਲੌਂਗੋਵਾਲ ਵਲੋਂ ਇਹ ਬਿਆਨ ਆਉਂਦੇ ਸਨ ਕਿ ਜੇ ਦਰਬਾਰ ਸਾਹਿਬ ਵਿਚ ਪੁਲੀਸ ਜਾਂ ਫੌਜ ਦਾਖ਼ਲ ਹੋਈ ਤਾਂ ਉਹ ਉਨ੍ਹਾਂ ਦੀ ਲਾਸ਼ ਦੇ ਉਪਰੋਂ ਲੰਘ ਕੇ ਹੀ ਹੋਵੇਗੀ ਇਸ ਬਾਰੇ ਲੌਂਗੋਵਾਲੀਏ ਸੰਤ ਨੇ ਕੀ ਕੀਤਾ ? ਕਿਉਂ ਨਾ ਲੌਂਗੋਵਾਲੀਏ ਨੇ ਫੌਜ ਦੀ ਗੋਲੀ ਖਾਧੀ ? ਅਤੇ ਕਿਉਂ ਨਾ ਉਹ ਆ ਰਹੇ ਟੈਂਕਾਂ ਦੀ ਚੇਨ ਹੇਠਾਂ ਦਰੜਿਆ ਗਿਆ ?

2. ਲੌਂਗੋਵਾਲੀਏ ਦੇ ਜੀ ਹਜ਼ੂਰੀਏ ਮਰਜੀਵੜੇ ਅਤੇ ਯੂਥ ਵਿੰਗੀਏ, ਜਿਨ੍ਹਾਂ ਨੇ ਅਕਾਲ ਤਖ਼ਤ ਸਾਹਿਬ ਤੋਂ ਸ੍ਰੀ ਦਰਬਾਰ ਸਾਹਿਬ ਦੀ ਰਖਿਆ ਕਰਨ ਦੀ ਸਹੁੰ ਚਕੀ ਸੀ ਕੀ ਉਹ ਪੂਰੀ ਕੀਤੀ ਗਈ ? ਪਹਿਲੀ ਗੋਲੀ, ਸੀ.ਆਰ.ਪੀ. ਦੀ 1 ਜੂਨ ਨੂੰ ਚਲੀ ਸੀ ਅਤੇ ਅੱਠ ਸਿੰਘ ਸ਼ਹੀਦ ਹੋਏ ਸਨ ਦਰਬਾਰ ਸਾਹਿਬ ਦੀ ਪਰਕਰਮਾਂ ਵਿਚ ? ਫਿਰ ਇਹ ਗੋਲੀ ਚਾਰ ਜੂਨ ਤਕ ਕਦੇ ਕਦਾਈ ਚਲਦੀ ਰਹੀ ਸੀ ਅਤੇ ਫੌਜ ਨੇ ਚਾਰੇ ਪਾਸਿਓਂ ਦਰਬਾਰ ਸਾਹਿਬ ਨੂੰ ਘੇਰ ਲਿਆ ਸੀ। ਲੌਂਗੋਵਾਲੀਏ ਸੰਤ ਨੇ ਆਪਣੇ ਮਰਜੀਵੜਿਆਂ ਅਤੇ ਯੂਥ ਵਿੰਗੀਆਂ ਨੂੰ ਕਿਉਂ ਨਾ ਦਰਬਾਰ ਸਾਹਿਬ ਦੀ ਰਖਿਆ ਕਰਨ ਲਈ ਬੁਲਾਇਆ ? ਫਿਰ ਅਪ੍ਰੇਸ਼ਨ ਬਲਿਊ ਸਟਾਰ ਸਮੇਂ ਕਿਹੜਾ ਮਰਜੀਵੜਾ ਅਤੇ ਯੂਥ-ਵਿੰਗੀਆ ਫੌਜ ਦਾ ਟਾਕਰਾ ਕਰਦਾ ਹੋਇਆ ਸ਼ਹੀਦ ਹੋਇਆ ਹੈ ?

3. ਅਪ੍ਰੇਸ਼ਨ ਬਲਿਊ ਸਟਾਰ ਦੇ ਦੌਰਾਨ ਅਤੇ ਪਿਛੋਂ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਅੰਮ੍ਰਿਤਸਰ ਵਲ ਤੁਰੇ, ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਫੌਜੀਆਂ ਨੇ ਬਗਾਵਤ ਕੀਤੀ ਪਰ ਇਸ ਸਮੇਂ ਕਿਹੜਾ ਮਰਜੀਵੜਾ ਅਤੇ ਯੂਥ-ਵਿੰਗੀਆ ਇਨ੍ਹਾਂ ਲੋਕਾਂ ਦੀ ਅਗਵਾਈ ਕਰਨ ਲਈ ਅਗੇ ਆਇਆ ?

ਇਹ ਸਵਾਲ ਹਮੇਸ਼ਾ ਇਕ ਲੇਖਕ ਇਤਿਹਾਸਕਾਰ ਅਤੇ ਸੱਚਾ ਸੁੱਚਾ ਸਿੱਖ, ਸੰਤ ਲੌਂਗੋਵਾਲ ਦੀ ਮਰੀ ਹੋਈ ਰੂਹ ਨੂੰ ਉਦੋਂ ਤਕ ਪੁੱਛਦਾ ਰਹੇਗਾ ਜਦੋਂ ਤਕ ਜਾਂ ਤਾਂ ਉਹ ਖੁਦ ਆ ਕੇ ਇਨ੍ਹਾਂ ਗੱਲਾਂ ਦਾ ਜਵਾਬ ਨਹੀਂ ਦਿੰਦੀ ਤੇ ਜਾਂ ਜਦੋਂ ਤਕ ਅਕਾਲੀ ਲੀਡਰਸ਼ਿਪ ਇਹ ਇਕਬਾਲ ਨਹੀਂ ਕਰ ਲੈਂਦੀ ਕਿ ਹਾਂ ਸੱਚ ਮੁੱਚ ਹੀ ਉਹ ਕੇਂਦਰੀ ਸਰਕਾਰ ਨਾਲ, ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਕਰਨ ਵਿਚ, ਭਾਈਵਾਲ ਸੀ ਅਤੇ ਸਿਰਫ਼ ਸਿੱਖਾਂ ਦੀਆਂ ਅੱਖਾਂ ਵਿਚ ਘੱਟਾ ਪਾਉਣ ਲਈ ਹੀ ਮਰਜੀਵੜਿਆਂ ਨੂੰ ਅਕਾਲ



Digitized by Panjab Digital Library | www.panjabdigilib.org

ਤਖ਼ਤ ਤੋਂ ਸਹੁੰਆਂ ਚੁਕਾਉਣ ਦਾ ਪਾਖੰਡ ਕਰ ਰਹੀ ਸੀ।

ਉਪਰੋਕਤ ਸਾਜ਼ਿਸ਼ ਦੇ ਅਧੀਨ ਹੁਣ ਅਕਾਲੀ ਲੀਡਰਸ਼ਿਪ, ਖ਼ਾਸ ਕਰ ਕੇ ਸੰਤ ਲੌਂਗੋਵਾਲ ਅਤੇ ਟੌਹੜਾ (ਬਾਦਲ ਤਾਂ ਘਰ ਬੈਠ ਗਿਆ ਸੀ) ਇਸ ਸੋਚਣੀ ਤੇ ਪਹੁੰਚ ਚੁੱਕੀ ਸੀ ਕਿ ਜੇਕਰ ਸੰਤ ਭਿੰਡਰਾਂਵਾਲਿਆਂ ਤੋਂ ਖਹਿੜਾ ਛਡਾਉਣਾ ਹੈ, ਜੇ ਕੇਂਦਰੀ ਸਰਕਾਰ ਨਾਲ ਘੱਟ-ਵੱਧ ਕਰ ਕੇ ਸਮਝੌਤਾ ਕਰਨਾ ਹੈ ਅਤੇ ਪੰਜਾਬ ਦੇ ਰਾਜ ਭਾਗ ਦਾ ਆਨੰਦ ਮਾਨਣਾ ਹੈ ਤਾਂ ਸੰਤ ਭਿੰਡਰਾਂਵਾਲਿਆਂ ਨੂੰ ਸ੍ਰੀ ਦਰਬਾਰ ਸਾਹਿਬ ਵਿਚੋਂ ਗਿਰਫ਼ਤਾਰ ਕਰਾਉਣ ਲਈ ਜਾਂ ਮਰਵਾਉਣ ਲਈ ਭਾਰਤ ਸਰਕਾਰ ਨੂੰ ਐਕਸ਼ਨ ਕਰਨ ਦੀ ਪੂਰੀ ਖੁਲ੍ਹ ਦੇਣੀ ਹੀ ਹੋਵੇਗੀ। ਇਸ ਸਮੇਂ ਸੰਤ ਲੌਂਗੋਵਾਲ ਦਾ ਵਿਸ਼ੇਸ਼ ਦੂਤ ਟੌਹੜਾ ਹੀ ਸੀ ਜੋ ਅਗੇ ਹੋ ਹੋ ਕੇ ਸਰਕਾਰੀ ਨੁਮਾਇੰਦਿਆਂ ਨਾਲ ਗੱਲਾਂ ਕਰਦਾ ਹੁੰਦਾ ਸੀ। ਇਸ ਤਰ੍ਹਾਂ ਸੰਤ ਲੌਂਗੋਵਾਲ ਦੀ ਅਸ਼ੀਰਵਾਦ ਨਾਲ ਟੌਹੜੇ ਨੇ 17 ਮਈ, 1984 ਨੂੰ ਗਵਰਨਰ ਪੰਜਾਬ ਨਾਲ ਮੁਲਾਕਾਤ ਕੀਤੀ ਅਤੇ ਦਸਿਆ ਕਿ ਸ੍ਰੀ ਦਰਬਾਰ ਸਾਹਿਬ ਦੀ ਸਥਿਤੀ ਉਪਰ ਅਕਾਲੀ ਦਲ ਦਾ ਕੋਈ ਕੰਟਰੋਲ ਨਹੀਂ। ਕਬਜ਼ਾ ਅਤਿਵਾਦੀਆਂ ਦਾ ਹੋ ਚੁਕਿਆ ਹੈ।

ਸਿੱਖਾਂ ਦੀਆਂ ਅੱਖਾਂ ਵਿਚ ਘੱਟਾ ਪਾਉਣ ਲਈ 23 ਮਈ, 1984 ਨੂੰ ਲੌਂਗੋਵਾਲ ਨੇ ਐਲਾਨ ਕਰ ਦਿਤਾ ਕਿ ਅਕਾਲੀ ਦਲ 3 ਜੂਨ ਤੋਂ ਸਿਵਲ-ਨਾ-ਫੁਰਮਾਨੀ ਲਹਿਰ ਸ਼ੁਰੂ ਕਰੇਗਾ। ਇਹ ਸਿਰਫ਼ ਕੇਂਦਰੀ ਸਰਕਾਰ ਨੂੰ ਇਕ ਬਹਾਨਾ ਦਿਤਾ ਸੀ ਤਾਂ ਕਿ ਕੇਂਦਰੀ ਸਰਕਾਰ ਨੂੰ, 3 ਜੂਨ ਦੀ ਸਿਵਲ-ਨਾ-ਫੁਰਮਾਨੀ ਲਹਿਰ ਨੂੰ ਰੋਕਣ ਦੇ ਬਹਾਨੇ ਹੇਠ, ਆਪਣੀ ਫੋਰਸ ਨੂੰ ਪੰਜਾਬ ਵਿਚ ਤਾਇਨਾਤ ਕਰਨ ਦਾ ਬਹਾਨਾ ਮਿਲ ਜਾਵੇ। ਬਹਾਨਾ ਬਹੁਤ ਖੂਬ ਸੀ। ਇਕ ਜੂਨ ਤੋਂ ਪੰਜਾਬ ਮਿਲਟਰੀ ਦੇ ਹਵਾਲੇ ਕਰ ਦਿਤਾ ਗਿਆ ਸੀ। ਚਾਰ ਜੂਨ ਤਕ ਸਿੱਖਾਂ ਨੇ ਸਿਰਫ਼ ਇਹੀ ਸਮਝਿਆ ਸੀ ਕਿ ਫੌਜ ਨੂੰ ਸਿਰਫ਼, ਸਿਵਲ-ਨਾ-ਫੁਰਮਾਨੀ ਰੋਕਣ ਵਾਸਤੇ ਹੀ ਬੁਲਾਇਆ ਗਿਆ ਹੈ। ਪਰ ਅਕਾਲੀਆਂ ਦੀ ਢੀਠਤਾਈ ਦੇਖੋ ਕਿ ਇਨ੍ਹਾਂ ਨੂੰ ਇਕ ਜੂਨ ਤੋਂ ਕਰਫਿਊ ਲਗਾਏ ਜਾਣ ਦੀ ਭੋਰਾ ਵੀ ਚਿੰਤਾ ਨਹੀਂ ਸੀ। ਨਹੀਂ ਤਾਂ ਜਿਵੇਂ 3 ਜੂਨ ਤੋਂ ਸਿਵਲ-ਨਾ-ਫੁਰਮਾਨੀ ਲਹਿਰ ਸ਼ੁਰੂ ਕਰਨੀ ਸੀ ਫਿਰ ਤਾਂ ਕਰਫਿਊ ਦੇ ਲਾਏ ਜਾਣ ਦੇ ਬਾਵਜੂਦ ਵੀ, ਅਕਾਲੀ ਲੀਡਰਸ਼ਿਪ, ਆਪਣੇ ਮਰਜੀਵੜਿਆਂ ਨੂੰ ਅੰਮ੍ਰਿਤਸਰ ਪੁੱਜਣ ਦੀ ਅਪੀਲ ਕਰ ਸਕਦੀ ਸੀ। ਪਰ ਕਿਉਂਕਿ ਅਕਾਲੀਆਂ ਦੀ ਮਨਸ਼ਾ ਇਹ ਨਹੀਂ ਸੀ ਇਸ ਲਈ ਉਨ੍ਹਾਂ ਨੇ ਬਿਲਕੁਲ ਚੁੱਪ ਧਾਰ ਰੱਖੀ ਅਤੇ ਕੇਂਦਰੀ ਸਰਕਾਰ ਦੇ ਐਕਸ਼ਨ ਦੀ ਉਡੀਕ ਕਰਦੇ ਰਹੇ।

31 ਮਈ, 1984 ਨੂੰ ਟੌਹੜੇ ਨੇ ਇਕ ਬਾਰ ਫਿਰ ਗਵਰਨਰ ਪੰਜਾਬ ਨਾਲ ਮੁਲਾਕਾਤ ਕੀਤੀ। ਪਹਿਲੀ ਜੂਨ ਨੂੰ ਅੰਮ੍ਰਿਤਸਰ ਵਿਚ ਕਰਫਿਊ ਲਾ ਦਿਤਾ ਗਿਆ। 3 ਜੂਨ ਤੋਂ ਸਾਰੇ ਪੰਜਾਬ ਵਿਚ ਪੂਰੀ ਸ਼ਕਤੀ ਨਾਲ ਕਰਫਿਊ ਲਗਾ ਦਿਤਾ ਗਿਆ।



Digitized by Panjab Digital Library | www.panjabdigilib.org

ਅਕਾਲੀ ਲੀਡਰ, ਮਰਜੀਵੜੇ ਅਤੇ ਯੂਥ-ਵਿੰਗੀਏ ਜਿਥੇ ਜਿਥੇ ਵੀ ਬੈਠੇ ਸਨ ਉਥੇ ਉਥੇ ਹੀ ਆਰਾਮ ਨਾਲ ਬੈਠੇ ਰਹੇ। ਸਾਰੇ ਪੰਜਾਬ ਉੱਤੇ ਮਿਲਟਰੀ ਨੇ ਪੁਜ਼ੀਸ਼ਨਾਂ ਲੈ ਲਈਆਂ ਅਤੇ ਸ੍ਰੀ ਦਰਬਾਰ ਸਾਹਿਬ ਨੂੰ ਚਾਰੇ ਪਾਸਿਆਂ ਤੋਂ 35000 ਫੌਜ ਨਾਲ ਘੇਰਾ ਪਾ ਲਿਆ ਗਿਆ।

ਜਦੋਂ ਫੌਜ ਨੇ ਸ੍ਰੀ ਦਰਬਾਰ ਸਾਹਿਬ ਨੂੰ ਚਾਰੇ ਪਾਸਿਆਂ ਤੋਂ ਘੇਰ ਲਿਆ ਸੀ ਤਾਂ ਸੰਤ ਲੌਂਗੋਵਾਲ ਨੇ ਕਿਹਾ ਸੀ ਕਿ "ਜਾਓ ਭਿੰਡਰਾਂਵਾਲੇ ਨੂੰ ਕਹਿ ਦੇਓ ਕਿ ਉਸਦੇ ਪ੍ਰਾਹੁਣੇ ਆ ਗਏ ਹਨ ਇਨ੍ਹਾਂ ਨੂੰ ਸੰਭਾਲ ਲਵੇ।" ਬਲਵੰਤ ਰਾਮੂਵਾਲੀਆ ਆਪਣੇ ਸਾਥੀਆਂ ਨੂੰ ਅਤੇ ਅੰਦਰ ਰਹਿ ਰਹੇ ਸਿੱਖਾਂ ਨੂੰ ਕਹਿ ਰਿਹਾ ਸੀ ਕਿ "ਹੁਣ ਦੇਖਾਂਗੇ ਕਿ ਭਿੰਡਰਾਂਵਾਲਾ ਕਿਵੇਂ ਬਚ ਕੇ ਨਿਕਲਦਾ ਹੈ?" ਗੁਰਚਰਨ ਸਕੱਤਰ ਵੀ ਹੁਣ ਅਚਾਨਕ ਹੀ ਬਾਹਰ ਦਿਸਣ ਲਗ ਪਿਆ ਸੀ ਉਹ ਬੜੀ ਕਾਹਲ ਕਾਹਲ ਵਿਚ ਮਿਲਟਰੀ ਜਰਨੈਲਾਂ ਅਤੇ ਸੰਤ ਲੌਂਗੋਵਾਲ ਵਿਚਕਾਰ ਇਕ ਦੂਜੇ ਦੇ ਸੁਨੇਹੇ ਪਹੁੰਚਾਉਂਦਾ ਫਿਰ ਰਿਹਾ ਸੀ।

ਟੌਹੜਾ ਦੋ ਜੂਨ ਨੂੰ ਸੰਤ ਭਿੰਡਰਾਂਵਾਲਿਆਂ ਕੋਲ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਗਿਆ। ਉਨ੍ਹਾਂ ਨੂੰ ਕਿਹਾ ਕਿ ਮਿਲਟਰੀ ਨੇ ਸਾਰਾ ਪੰਜਾਬ ਅਤੇ ਦਰਬਾਰ ਸਾਹਿਬ ਘੇਰ ਲਿਆ ਹੈ। ਚੰਗਾ ਇਹੀ ਹੈ ਕਿ ਤੁਸੀਂ ਆਤਮ-ਸਮਰਪਣ ਕਰ ਜਾਓ ਨਹੀਂ ਤਾਂ ਬਹੁਤ ਖ਼ੂਨ ਖ਼ਰਾਬਾ ਹੋ ਸਕਦਾ ਹੈ। ਜਿਸ ਸਮੇਂ ਟੌਹੜੇ ਦੇ ਇਹ ਸ਼ਬਦ ਸੰਤ ਜਰਨੈਲ ਸਿੰਘ ਜੀ ਨੇ ਸੁਣੇ ਤਾਂ ਉਹ ਇਕ ਦਮ ਅੱਗ ਬਗੂਲਾ ਹੋ ਗਏ ਅਤੇ ਕਹਿਣ ਲਗੇ ਕਿ ਹੁਣ ਤਕ ਦਰਬਾਰ ਸਾਹਿਬ ਦੀ ਰਖਿਆ ਕਰਨ ਲਈ ਅਕਾਲ ਤਖ਼ਤ ਸਾਹਿਬ 'ਤੇ ਸਹੁੰਆਂ ਚੁਕਦੇ ਰਹੇ ਹੋਂ ਅਤੇ ਅੱਜ ਮਿਲਟਰੀ ਦਾ ਘੇਰਾ ਪੁਆ ਕੇ ਮੈਨੂੰ ਆਤਮ-ਸਮਰਪਣ ਕਰਨ ਲਈ ਕਹਿ ਰਹੇ ਹੋਂ? ਸੁਣਿਆ ਹੈ ਕਿ ਸੰਤਾਂ ਨੇ ਗੁੱਸੇ ਵਿਚ ਹੀ, ਟੌਹੜੇ ਨੂੰ ਲੱਤ ਮਾਰ ਕੇ ਪਰੇ ਡੇਗ ਦਿਤਾ ਸੀ ਅਤੇ ਵਾਰਨਿੰਗ ਦਿਤੀ ਸੀ ਕਿ ਜੇ ਉਹ ਪੰਜ ਮਿੰਟ ਦੇ ਅੰਦਰ ਅੰਦਰ ਉਨ੍ਹਾਂ ਦੀਆਂ ਅੱਖਾਂ ਤੋਂ ਓਹਲੇ ਨਾ ਹੋਇਆ ਤਾਂ ਉਸ ਨੂੰ ਗੋਲੀਆਂ ਨਾਲ ਉੜਾ ਦਿਤਾ ਜਾਵੇਗਾ। ਸੁਣਿਆ ਹੈ ਕਿ ਇਹ ਵਾਰਨਿੰਗ ਸੁਣ ਕੇ ਟੌਹੜਾ ਪੂਰੀ ਸਪੀਡ ਨਾਲ ਪਰਕਰਮਾਂ ਦੇ ਵਰਾਂਡੇ ਵਿਚੋਂ ਦੀ ਦੌੜ ਲਾ ਕੇ ਪਰਕਰਮਾਂ ਤੋਂ ਬਾਹਰ ਆ ਗਿਆ ਸੀ।



Digitized by Panjab Digital Library | www.panjabdigilib.org

# 8

# ਸੰਤ ਲੌਂਗੋਵਾਲ ਅਤੇ ਗੁਰਚਰਨ ਸਕੱਤਰ

## ਦੇ ਖੁਫ਼ੀਆ ਪੱਤਰ

ਅਗਸਤ, 1986 ਦੇ ਇੰਗਲਿਸ਼ ਦੇ ਮਾਸਕ-ਪੱਤਰ ਇੰਪ੍ਰਿੰਟ (Imprint) ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਉਸ ਦੇ ਸਕੱਤਰ ਗੁਰਚਰਨ ਸਿੰਘ ਦੇ ਤਿੰਨ ਪੱਤਰ ਛਾਪੇ ਗਏ ਹਨ ਜੋ ਜਨਵਰੀ, ਫਰਵਰੀ ਅਤੇ ਅਪ੍ਰੈਲ 1984 ਦੇ ਮਹੀਨਿਆਂ ਵਿਚ ਕੇਂਦਰੀ ਸਰਕਾਰ ਦੇ ਜ਼ਿੰਮੇਦਾਰ ਅਧਿਕਾਰੀਆਂ ਨੂੰ ਲਿਖੇ ਗਏ ਸਨ। ਇਹੀ ਮਹੀਨੇ ਸਨ ਜਦੋਂ ਕਿ ਅਕਾਲੀ ਦਲ ਅਤੇ ਸੰਤ ਭਿੰਡਰਾਂਵਾਲਿਆਂ ਦੀ ਲੜਾਈ ਜਾਂ ਅੰਦਰੂਨੀ ਕਸ਼ਮਕਸ਼ ਪੂਰੇ ਸਿਖਰ ਤੇ ਪਹੁੰਚੀ ਹੋਈ ਸੀ। 14 ਅਪ੍ਰੈਲ, 1984 ਨੂੰ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਦੇ ਇਕ ਨੇੜਲੇ ਸਾਥੀ ਸੁਰਿੰਦਰ ਸਿੰਘ ਸੋਢੀ ਨੂੰ ਸਿੱਧੀ ਹੋਟਲ ਵਿਚ ਕਤਲ ਕਰ ਦਿਤਾ ਗਿਆ ਸੀ। ਇਸ ਕਤਲ ਨਾਲ ਹਾਲਾਤ ਇਤਨੇ ਨਾਜ਼ੁਕ ਬਣ ਗਏ ਸਨ ਕਿ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਕਿਸੇ ਸਮੇਂ ਵੀ ਸੰਤ ਲੌਂਗੋਵਾਲ ਸਮਰਥਕਾਂ ਅਤੇ ਸੰਤ ਭਿੰਡਰਾਂਵਾਲਿਆਂ ਦੇ ਸਿੰਘਾਂ ਵਿਚ ਕਦੇ ਵੀ ਖ਼ੂਨ-ਖ਼ਰਾਬਾ ਹੋ ਸਕਦਾ ਸੀ। ਸੁਰਿੰਦਰ ਸਿੰਘ ਸੋਢੀ ਦੇ ਕਤਲ ਪਿੱਛੋਂ ਜਿਹੜੀ ਬਲਜੀਤ ਕੌਰ ਸੰਤ ਭਿੰਡਰਾਂਵਾਲਿਆਂ ਦੇ ਸਿੰਘਾਂ ਵਲੋਂ ਫੜੀ ਗਈ ਸੀ ਉਸ ਨੇ ਆਪਣੇ ਇਕਬਾਲੀਆ ਬਿਆਨ ਵਿਚ ਸੁਰਿੰਦਰ ਸਿੰਘ ਸੋਢੀ ਦੇ ਕਤਲ ਦੇ ਪਿੱਛੇ ਗੁਰਚਰਨ ਸਿੰਘ ਸਕੱਤਰ, ਉਸਦਾ ਗੈਂਗ-ਆਗੂ ਸੁਰਿੰਦਰ ਛਿੰਦਾ ਅਤੇ ਸੰਤ ਹਰਚੰਦ ਸਿੰਘ ਲੌਂਗੋਵਾਲ ਦਾ ਨਾਂ ਲਿਆ ਸੀ। ਵੈਸੇ ਵੀ ਸੁਰਿੰਦਰ ਸਿੰਘ ਸੋਢੀ ਦਾ ਕਤਲ ਇਕ ਬਹੁਤ ਵੱਡੀ ਸਾਜ਼ਿਸ਼ ਦਾ ਸਿੱਟਾ ਸੀ। ਇਸ ਕਤਲ ਪਿੱਛੋਂ ਗੁਰਚਰਨ ਸਕੱਤਰ ਤਾਂ ਕੁਝ ਸਮੇਂ ਲਈ ਦਰਬਾਰ ਸਾਹਿਬ ਕੰਪਲੈਕਸ ਵਿਚੋਂ ਨਿਕਲ ਕੇ ਕਿਸੇ ਗੁਪਤ ਥਾਂ 'ਤੇ ਜਾ ਲੁਕਿਆ ਸੀ ਅਤੇ ਸੰਤ ਲੌਂਗੋਵਾਲ ਬਹੁਤ ਤਕੜੇ ਪਹਿਰੇ ਹੇਠ ਆਪਣੇ ਰਿਹਾਇਸ਼ੀ ਕਮਰੇ ਵਿਚ ਹੀ ਬੰਦ ਹੋ ਕੇ ਰਹਿ ਗਿਆ ਸੀ। ਪਿੱਛੋਂ ਸੁਣਦੇ ਸਾਂ ਕਿ ਇਹ ਪਹਿਰਾ ਦੇਣ ਵਾਲੇ, ਅਕਾਲੀ ਲਿਬਾਸ ਵਿਚ ਪੰਜਾਬ ਪੁਲੀਸ ਦੇ ਕੰਮਾਂਡੋਜ਼ ਸਨ। ਉਸ ਸਮੇਂ ਤਾਂ ਜਿਹੜੇ ਇਕਬਾਲੀਆ ਬਿਆਨ ਬਲਜੀਤ ਕੌਰ ਦੇ ਅਖ਼ਬਾਰਾਂ ਨੂੰ ਜਾਰੀ ਕੀਤੇ ਗਏ ਸਨ, ਉਨ੍ਹਾਂ ਬਾਰੇ ਇਹ ਕਹਿ ਦਿਤਾ ਜਾਂਦਾ ਸੀ ਕਿ ਇਨ੍ਹਾਂ ਨੂੰ ਜਾਣ ਬੁੱਝ ਕੇ ਸੰਤ ਭਿੰਡਰਾਂਵਾਲਿਆਂ ਦੇ ਸਿੰਘਾਂ ਨੇ ਵਧਾਇਆ ਚੜ੍ਹਾਇਆ ਹੋਵੇਗਾ ਤੇ ਜਾਂ ਫਿਰ ਬਲਜੀਤ ਕੌਰ ਕੋਲੋਂ ਮੱਲੋ ਮੱਲੀ ਇਹ ਬਿਆਨ ਲੈ ਲਏ ਹੋਣਗੇ।

ਸੰਤ ਹਰਚੰਦ ਸਿੰਘ ਲੌਂਗੋਵਾਲ ਦਾ ਜੋ ਪੱਤਰ ਹੈ ਇਹ 25 ਅਪ੍ਰੈਲ, 1984 ਦਾ ਲਿਖਿਆ ਹੋਇਆ ਹੈ। ਭਾਵ ਕਿ ਸੁਰਿੰਦਰ ਸਿੰਘ ਸੋਢੀ ਦੇ ਕਤਲ ਤੋਂ ਪੂਰੇ ਗਿਆਰਾਂ ਦਿਨ ਪਿੱਛੋਂ। ਗੁਰਚਰਨ ਸਕੱਤਰ ਦੇ ਪੱਤਰ 30 ਜਨਵਰੀ, 1984 ਅਤੇ 22 ਫਰਵਰੀ



Digitized by Panjab Digital Library | www.panjabdigilib.org

1984 ਦੇ ਲਿਖੇ ਹੋਏ ਹਨ। ਬਲਜੀਤ ਕੌਰ ਨੇ ਜੋ ਇਕਬਾਲੀਆ ਬਿਆਨ ਦਿਤਾ ਸੀ ਉਸ ਅਨੁਸਾਰ ਕੇਂਦਰੀ ਸਰਕਾਰ ਵਲੋਂ ਅਕਾਲੀ ਦਲ ਦੇ ਆਫ਼ਿਸ ਸਕੱਤਰ ਗੁਰਚਰਨ ਸਿੰਘ ਨੂੰ ਕਈ ਲੱਖ ਰੁਪਿਆ ਦਿਤਾ ਗਿਆ ਸੀ ਤਾਂ ਕਿ ਉਹ ਰੁਪਿਆ ਖ਼ਰਚ ਕੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਕਿਸੇ ਨਾ ਕਿਸੇ ਤਰੀਕੇ ਨਾਲ ਮਰਵਾ ਦੇਵੇ। ਇਹ ਵੀ ਕਿਹਾ ਗਿਆ ਸੀ ਕਿ ਗੁਰਚਰਨ ਸਕੱਤਰ ਨੇ ਸੁਰਿੰਦਰ ਛਿੰਦੇ ਨੂੰ ਦੋ ਲੱਖ ਰੁਪਿਆ ਦਿੱਤਾ ਸੀ ਅਤੇ ਉਸ ਸਮੇਂ ਦੀ ਦਰਬਾਰਾ ਸਿੰਘ ਸਰਕਾਰ ਨੇ ਇਸ ਨੂੰ ਉਮਰ ਕੈਦ ਭੋਗਦੇ ਹੋਏ ਨੂੰ ਰਿਹਾ ਕਰ ਦਿਤਾ ਸੀ। ਕੈਦ ਵਿਚੋਂ ਰਿਹਾ ਹੋ ਕੇ ਉਹ ਗੁਰਚਰਨ ਸਕੱਤਰ ਵਲੋਂ ਗੁਰੂ ਰਾਮ ਦਾਸ ਸਰਾਂ ਦੇ ਇਕ ਕਮਰੇ ਵਿਚ ਰੱਖਿਆ ਗਿਆ ਸੀ। ਗੁਰਚਰਨ ਸਕੱਤਰ ਦੇ ਇਹ ਦੋ ਪੱਤਰ ਉਹਦੀ ਇਸ ਸਾਜ਼ਿਸ਼ ਨੂੰ ਬਿਲਕੁਲ ਪੱਕਾ ਕਰ ਦਿੰਦੇ ਹਨ। ਜਿਸਦਾ 30 ਜਨਵਰੀ, 1984 ਵਾਲਾ ਪੱਤਰ ਇਸ ਤਰ੍ਹਾਂ ਹੈ। ਇਹ ਪੱਤਰ ਸ਼੍ਰੋਮਣੀ ਅਕਾਲੀ ਦਲ ਦੇ ਪੈਡ ਤੇ ਟਾਈਪ ਕੀਤਾ ਹੋਇਆ ਹੈ ਅਤੇ ਪ੍ਰਧਾਨ ਮੰਤਰੀ ਦੇ ਸੁਰੱਖਿਆ ਅਤੇ ਗੁਪਤਚਰ ਮਾਮਲਿਆਂ ਦੇ ਸਲਾਹਕਾਰ ਮਿਸਟਰ ਆਰ. ਐਚ. ਕਾਓ ਨੂੰ ਲਿਖਿਆ ਗਿਆ ਹੈ।

30 January, 1984

Mr. R. H. Kao
Cabinet Secretariat (Security)
Bikaner House, Shahjahan
New Delhi

Respected Sir,

Mr. Mehtani met me yesterday and gave me your message. He has told me that you are working on the Sikhs living abroad. I am very happy to know that Dr. Jagjit Singh ji Chohan had agreed to work with you. He has told me that you have already made him the payment.

Dr. chohan rang me last night and has agreed to work with us he has told me to go ahead with our plan and he will do what we tell him to do. He has already fixed deal with one Canadian Punjabi News Paper man and will take care of the Payments. He is working on making a similar deal with a News Paper man in England. One of ex-bhindranwale man is now working with him in England. He is giving all the informations to Dr. Chohan about the activities of Sant Bhindrawale men. There are some very strong followers of Sant Bhindrawale in



Digitized by Panjab Digital Library | www.panjabdigilib.org

England and America So we have to do some thing about that. Mr. Mehtani will let (you) know the dates of our plan.

Yours Faithfully
Gurcharan Singh

ਇਸ ਦਾ ਪੰਜਾਬੀ ਵਿਚ ਤਰਜਮਾ ਇਸ ਤਰ੍ਹਾਂ ਹੈ :

ਮਿ: ਆਰ. ਐਚ. ਕਾਓ 30 ਜਨਵਰੀ, 1984

ਕੈਬਨਿਟ ਸੈਕਰੇਟੇਰੀਏਟ (ਸਕਿਊਰਿਟੀ)

ਬੀਕਾਨੇਰ ਹਾਊਸ, ਸ਼ਾਹਜਹਾਨ

ਨਿਊ ਦੇਹਲੀ।

ਸਤਿਕਾਰਯੋਗ ਸ੍ਰੀ ਮਾਨ ਜੀ,

ਮਿਸਟਰ ਮਿਹਤਾਨੀ ਮੈਨੂੰ ਕੱਲ ਮਿਲਿਆ ਸੀ ਅਤੇ ਤੁਹਾਡਾ ਸੁਨੇਹਾ ਦਿਤਾ ਸੀ। ਉਸ ਨੇ ਮੈਨੂੰ ਦਸਿਆ ਸੀ ਕਿ ਤੁਸੀਂ ਬਦੇਸ਼ਾਂ ਵਿਚ ਰਹਿਣ ਵਾਲੇ ਸਿੱਖਾਂ ਨਾਲ ਸਬੰਧਤ ਕੰਮ ਤੇ ਲਗੇ ਹੋਏ ਹੋ। ਮੈਨੂੰ ਇਹ ਜਾਣ ਕੇ ਬਹੁਤ ਖੁਸ਼ੀ ਹੋਈ ਹੈ ਕਿ ਡਾਕਟਰ ਜਗਜੀਤ ਸਿੰਘ ਚੌਹਾਨ ਤੁਹਾਡੇ ਨਾਲ ਕੰਮ ਕਰਨ ਲਈ ਸਹਿਮਤ ਹੋ ਗਏ ਹਨ। ਉਸ ਨੇ ਮੈਨੂੰ ਦਸਿਆ ਹੈ ਕਿ ਤੁਸੀਂ ਉਸ ਨੂੰ ਪੈਸਿਆਂ ਦੀ ਅਦਾਇਗੀ ਕਰ ਦਿਤੀ ਹੈ।

ਡਾਕਟਰ ਚੌਹਾਨ ਨੇ ਪਿਛਲੀ ਰਾਤ ਮੈਨੂੰ ਫੋਨ ਕੀਤਾ ਸੀ ਅਤੇ ਸਾਡੇ ਨਾਲ ਕੰਮ ਕਰਨ ਲਈ ਸਹਿਮਤ ਹੋ ਗਿਆ ਸੀ। ਉਸ ਨੇ ਮੈਨੂੰ ਦਸਿਆ ਸੀ ਕਿ ਉਹ ਸਾਡੀ ਸਕੀਮ ਅਨੁਸਾਰ ਚਲੇਗਾ ਅਤੇ ਉਹੀ ਕੁਝ ਕਰੇਗਾ ਜੋ ਕੁਝ ਅਸੀਂ ਉਸ ਨੂੰ ਕਰਨ ਲਈ ਕਹਾਂਗੇ। ਉਹ ਪਹਿਲੋਂ ਹੀ ਇਕ ਕੈਨੇਡੀਅਨ ਅਖਬਾਰ ਨਵੀਸ ਨਾਲ ਗੱਲ ਪੱਕੀ ਕਰ ਚੁਕਿਆ ਹੈ ਅਤੇ ਉਸ ਨੂੰ ਇੰਗਲੈਂਡ ਵਿਚ ਪੈਸਿਆਂ ਦੀ ਅਦਾਇਗੀ ਕਰਨ ਦੀ ਨਿਗਰਾਨੀ ਕਰੇਗਾ। ਇੰਗਲੈਂਡ ਵਿਚ ਉਸ ਨਾਲ ਭਿੰਡਰਾਂਵਾਲੇ ਦਾ ਇਕ ਬੰਦਾ ਵੀ ਕੰਮ ਕਰ ਰਿਹਾ ਹੈ। ਉਹ ਭਿੰਡਰਾਂਵਾਲੇ ਦੇ ਬੰਦਿਆਂ ਦੀਆਂ ਹਰ ਕਿਸਮ ਦੀਆਂ ਕਾਰਵਾਈਆਂ ਬਾਰੇ ਡਾਕਟਰ ਚੌਹਾਨ ਨੂੰ ਪੂਰੀ ਜਾਣਕਾਰੀ ਦੇ ਰਿਹਾ ਹੈ। ਇਥੇ ਇੰਗਲੈਂਡ ਅਤੇ ਅਮਰੀਕਾ ਵਿਚ ਸੰਤ ਭਿੰਡਰਾਂਵਾਲੇ ਦੇ ਬੜੇ ਪੱਕੇ ਸ਼ਰਧਾਲੂ ਹਨ। ਇਸ ਲਈ ਸਾਨੂੰ ਉਨ੍ਹਾਂ ਬਾਰੇ ਕੁਝ ਨਾ ਕੁਝ ਕਰਨਾ ਪਵੇਗਾ। ਮਿਸਟਰ ਮਿਹਤਾਨੀ ਤੁਹਾਨੂੰ ਸਾਡੀਆਂ ਸਕੀਮਾਂ ਬਾਰੇ ਦਸੇਗਾ।

ਤੁਹਾਡਾ ਵਫ਼ਾਦਾਰ,

ਗੁਰਚਰਨ ਸਿੰਘ

ਯਾਦ ਰਹੇ ਕਿ ਮਿਸਟਰ ਮਿਹਤਾਨੀ ਭਾਰਤ ਸਰਕਾਰ ਦੇ ਰਾਅ ਵਿਭਾਗ (Research and Analysis Wing) ਵਿਚ ਅਧਿਕਾਰੀ ਹੈ। ਇਹ ਵਿਭਾਗ ਪ੍ਰਧਾਨ ਮੰਤਰੀ ਦਾ



Digitized by Panjab Digital Library | www.panjabdigilib.org

ਆਪਣਾ ਸੂਹੀਆ ਵਿਭਾਗ ਹੈ ਜੋ ਹਰ ਗੁਪਤ ਸੂਚਨਾ ਨੂੰ ਬਹੁਤ ਹੀ ਛਾਣਬੀਣ ਕਰਨ ਪਿਛੋਂ ਪ੍ਰਧਾਨ ਮੰਤਰੀ ਕੋਲ ਪਹੁੰਚਾਉਂਦਾ ਹੈ। ਜਿਸ ਤਰ੍ਹਾਂ ਅਮਰੀਕਾ ਦੀ ਸੀ. ਆਈ. ਏ. ਦੀ ਗੁਪਤਚਰ ਸੰਸਥਾ ਹੈ ਉਸੇ ਤਰ੍ਹਾਂ ਇਹ ਭਾਰਤੀ ਪ੍ਰਧਾਨ ਮੰਤਰੀ ਦੀ ਬਹੁਤ ਹੀ ਮਜ਼ਬੂਤ ਅਤੇ ਭਰੋਸੇਯੋਗ ਗੁਪਤਚਰ ਸੰਸਥਾ ਹੈ।

ਗੁਰਚਰਨ ਸਿੰਘ ਦਾ ਦੂਜਾ ਪੱਤਰ ਇਸ ਤਰ੍ਹਾਂ ਹੈ ਜੋ ਆਰ. ਕੇ. ਧਵਨ ਦੇ ਨਾਂ ਹੈ। ਆਰ. ਕੇ. ਧਵਨ ਉਸ ਸਮੇਂ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦਾ ਖਾਸ ਸਲਾਹਕਾਰ ਸੀ।

February 22, 1984

Mr. R. K. Dhawan
I, Safdarjang Road
New Delhi.

Respected Sir,

Mr. Parbhu Dayal S ngh met me today and has told me that with your help he has made a deal with Sardar Ganga Singh Dhillon of America. As I told you when we met that Ganga Singh will go for good price and you are right that money can d› anything. He can keep the Sikhs in America disorganised for a while as he is a good actor. He can also provide us the names of Bhindrawala supporters in America.

The matter we discussed about one particular person, he will be taken care of very soon and all arrangements are done. Payment will be done on completion of job. I am sure our plan will work. Mr. Parbhu Dayal Singh will let you know the details of that.

Yours Very Faithfully,
Gurcharan Singh

ਇਸ ਦਾ ਗੁਰਮੁਖੀ ਵਿਚ ਤਰਜਮਾ ਇਸ ਤਰ੍ਹਾਂ ਹੈ :

ਫਰਵਰੀ 22, 1984

ਮਿ. ਆਰ. ਕੇ. ਧਵਨ,
I, ਸਫ਼ਦਰ ਜੰਗ ਰੋਡ,
ਨਿਊ ਦੇਹਲੀ।

ਸਤਿਕਾਰ ਯੋਗ ਸ੍ਰੀ ਮਾਨ ਜੀ,



Digitized by Panjab Digital Library | www.panjabdigilib.org

ਮਿ. ਪ੍ਰਭੂ ਦਯਾਲ ਸਿੰਘ ਅੱਜ ਮੈਨੂੰ ਮਿਲਿਆ ਸੀ ਅਤੇ ਮੈਨੂੰ ਦਸਿਆ ਸੀ ਕਿ ਉਸ ਨੇ ਤੁਹਾਡੀ ਸਹਾਇਤਾ ਨਾਲ ਅਮਰੀਕਾ ਦੇ ਗੰਗਾ ਸਿੰਘ ਢਿਲੋਂ ਨਾਲ ਪੱਕੀ ਸੌਦੇਬਾਜ਼ੀ ਕਰ ਲਈ ਹੈ। ਜਿਵੇਂ ਮੈਂ ਤੁਹਾਨੂੰ ਮਿਲਣ ਵੇਲੇ ਦਸਿਆ ਸੀ ਕਿ ਗੰਗਾ ਸਿੰਘ ਢਿਲੋਂ ਚੰਗੀ ਕੀਮਤ ਨਾਲ ਮਨਾਇਆ ਜਾ ਸਕਦਾ ਹੈ ਅਤੇ ਤੁਸੀਂ ਵੀ ਇਹ ਕਹਿਣ ਵਿਚ ਬਿਲਕੁਲ ਦਰੁਸਤ ਸੀ ਕਿ ਪੈਸਾ ਹਰ ਕੰਮ ਕਰ ਦਿੰਦਾ ਹੈ। ਉਹ (ਢਿਲੋਂ) ਕੁਝ ਸਮੇਂ ਲਈ ਅਮਰੀਕਾ ਵਿਚ ਸਿੱਖਾਂ ਨੂੰ ਜਥੇਬੰਦ ਹੋਣ ਤੋਂ ਰੋਕ ਸਕਦਾ ਹੈ ਕਿਉਂਕਿ ਉਹ ਬਹੁਤ ਚੰਗਾ ਡਰਾਮੇਬਾਜ਼ ਹੈ। ਉਹ ਸਾਨੂੰ ਅਮਰੀਕਾ ਵਿਚਲੇ ਭਿੰਡਰਾਂਵਾਲੇ ਦੇ ਸਹਾਇਕਾਂ ਦੇ ਨਾਂ ਵੀ ਦਸੇਗਾ।

ਜਿਸ ਖਾਸ ਬੰਦੇ ਬਾਰੇ ਅਸੀਂ ਵਿਚਾਰਿਆ ਸੀ ਉਹ ਬੜੀ ਜਲਦੀ ਹੀ ਨਿਗਰਾਨੀ ਕਰੇਗਾ ਅਤੇ ਸਾਰੇ ਪ੍ਰਬੰਧ ਕਰ ਦਿਤੇ ਗਏ ਹਨ। ਕੰਮ ਪੂਰਾ ਹੋਣ ਤੇ ਪੈਸਿਆਂ ਦੀ ਅਦਾਇਗੀ ਕਰ ਦਿਤੀ ਜਾਵੇਗੀ। ਮੈਨੂੰ ਯਕੀਨ ਹੈ ਕਿ ਸਾਡੀ ਸਕੀਮ ਪੂਰਾ ਕੰਮ ਕਰੇਗੀ। ਮਿ. ਪ੍ਰਭੂ ਦਯਾਲ ਸਿੰਘ ਤੁਹਾਨੂੰ ਇਸ ਬਾਰੇ, ਪੂਰੇ ਵਿਸਥਾਰ ਨਾਲ ਦਸੇਗਾ।

ਤੁਹਾਡਾ ਬਹੁਤ ਹੀ ਵਫ਼ਾਦਾਰ,
ਗੁਰਚਰਨ ਸਿੰਘ

ਇਨ੍ਹਾਂ ਪੱਤਰਾਂ ਦੀਆਂ ਆਖਰੀ ਲਾਈਨਾਂ ਤੋਂ ਸਪਸ਼ਟ ਹੈ ਕਿ ਇਨ੍ਹਾਂ ਨੂੰ ਇਕ ਖਾਸ ਏਲਚੀ ਰਾਹੀਂ ਦਸਤੀ ਲਿਜਾਇਆ ਗਿਆ ਸੀ ਅਤੇ ਪੱਤਰ ਵਿਚ ਲਿਖੀਆਂ ਗੱਲਾਂ ਤੋਂ ਬਿਨਾਂ ਕਈ ਗੱਲਾਂ ਮੂੰਹ-ਜ਼ਬਾਨੀ ਵੀ ਏਲਚੀ ਰਾਹੀਂ ਪਹੁੰਚਾਈਆਂ ਗਈਆਂ ਹਨ।

ਯਾਦ ਰਹੇ ਕਿ ਜੋ ਨਾਂ ਪ੍ਰਭੂ ਦਯਾਲ ਸਿੰਘ ਦਾ ਪੱਤਰ ਵਿਚ ਆਇਆ ਹੈ ਇਹ ਵਿਅਕਤੀ ਭਾਰਤ ਸਰਕਾਰ ਦੀ ਖੁਫ਼ੀਆ ਏਜੰਸੀ ਰੀਸਰਚ ਐਂਡ ਅਨੈਲੇਸਿਜ਼ ਵਿੰਗ, ਜਿਸ ਨੂੰ ਅੰਗਰੇਜ਼ੀ ਵਿਚ ਰਾਅ (RAW) ਕਿਹਾ ਜਾਂਦਾ ਹੈ, ਵਿਚ ਸੀਨੀਅਰ ਫੀਲਡ ਆਫੀਸਰ ਸੀ। ਇਹ ਵਿਅਕਤੀ ਭਾਰਤੀ ਇਲਾਕੇ ਵਿਚ ਹਥਿਆਰਾਂ ਦੀ ਸਮਗਲਿੰਗ ਦਾ ਜ਼ਿੰਮੇਦਾਰ ਸੀ। ਇਸ ਦਾ ਮੁੱਖ ਕੰਮ ਨੱਢਨਾ ਦੇ ਇਲਾਕੇ ਵਿਚ ਸਿੱਖ ਕਿਸਾਨਾਂ ਨਾਲ ਮਿਲ ਕੇ ਐਸੇ ਏਜੰਟ ਲੱਭਣ ਦਾ ਸੀ ਜੋ ਹਥਿਆਰਾਂ ਦੀ ਸਮਗਲਿੰਗ ਵਿਚ ਇਸ ਦੀ ਮੱਦਦ ਕਰ ਸਕਦੇ ਸੀ। ਪ੍ਰਭੂ ਦਯਾਲ ਸਿੰਘ ਨੇ ਰਾਜਸਥਾਨ ਸਰਹੱਦ 'ਤੇ ਅਤੇ ਅੰਮ੍ਰਿਤਸਰ ਦੇ ਇਲਾਕੇ ਵਿਚ ਆਪਣਾ ਪੂਰਾ ਜਾਲ ਵਿਛਾਇਆ ਹੋਇਆ ਸੀ। ਪਾਕਿਸਤਾਨ ਵਾਲੇ ਪਾਸੇ ਦੇ ਸਿੰਧੀ ਅਤੇ ਮੁਲਤਾਨੀ ਕਬੀਲੇ ਵੀ ਇਸ ਦੇ ਕੰਟਰੋਲ ਹੇਠ ਸਨ। ਇਸ ਦੀ ਯੋਗਤਾ ਦੇਖ ਕੇ ਹੀ ਇਸ ਨੂੰ "ਤੀਜੀ ਏਜੰਸੀ" ਵਿਚ ਸਪੈਸ਼ਲ ਅਸਾਈਨਮੈਂਟ ਦਿਤੀ ਗਈ ਸੀ।[1] ਸੰਤ ਹਰਚੰਦ ਸਿੰਘ ਲੌਂਗੋਵਾਲ ਦਾ ਪੱਤਰ 25

1. ਸੂਰੀਆ ਇੰਡੀਆ, (ਇੰਗਲਿਸ਼ ਮੰਥਲੀ), ਸਤੰਬਰ, 1984, ਪੰਨੇ 11—12.



Digitized by Panjab Digital Library | www.panjabdigilib.org

ਅਪ੍ਰੈਲ, 1986 ਦਾ ਹੈ ਅਤੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਖ਼ਾਸ ਸਲਾਹਕਾਰ ਆਰ. ਕੇ. ਧਵਨ ਨੂੰ ਸੰਬੋਧਨ ਕੀਤਾ ਹੋਇਆ ਹੈ ਇਹ ਇਸ ਤਰ੍ਹਾਂ ਹੈ।

April 25, 1984

Mr. R. K. Dhawan
I, Safdarjang Road,
New Delhi.

Respected Mr. Dhawan Sahib,

As you know that Sardar Gurcharn Singh's life is in great danger so I am writing you this letter. Sant Jarnail Singh is not going to give up and now I strongly feel that we have to do what we planed earlier and Sardar Parkash Singh Badal has already explained it to you in details. Most of Bhindrawale men will run away when they see the army and most probably he will too.

Major General Jaswant Singh Bhullar and Professor Manjit Singh Sidhu have agreed to go to America. Full instructions have been given to them and they will meet you before they leave for America. Financial arrangements have been made. Sardar Didar Singh Bains of America and Dr Jagjit Singh Chauhan will work with them. They have been told to stop Sikhs living abroad before they get organise and start supporting Sant Jarnail Singh. Please let your people know to support these men with all assistance in every form.

We will soon provide you the names of those Sikhs who live abroad and supporting Sant Jarnail Singh. I am sure that our plan will work and this ordeal will be over in no time.

Yours Very Sincerely
Harchand Singh

ਇਸ ਦਾ ਗੁਰਮੁਖੀ ਉਤਾਰਾ ਇਸ ਤਰ੍ਹਾਂ ਹੈ : (ਹਰਚੰਦ ਸਿੰਘ)

ਅਪ੍ਰੈਲ 25, 1984

ਮਿ. ਆਰ. ਕੇ. ਧਵਨ
I, ਸਫਦਰ ਜੰਗ ਰੋਡ,
ਨਿਊ ਦੇਹਲੀ।



Digitized by Panjab Digital Library | www.panjabdigilib.org

ਸਤਿਕਾਰਯੋਗ ਮਿ. ਧਵਨ ਸਾਹਿਬ,

ਜਿਵੇਂ ਤੁਸੀਂ ਜਾਣਦੇ ਹੀ ਹੋ ਕਿ ਸਰਦਾਰ ਗੁਰਚਰਨ ਸਿੰਘ ਦੀ ਜ਼ਿੰਦਗੀ ਸਖ਼ਤ ਖ਼ਤਰੇ ਵਿਚ ਹੈ ਇਸ ਲਈ ਮੈਂ ਤੁਹਾਨੂੰ ਇਹ ਖਤ ਲਿਖ ਰਿਹਾ ਹਾਂ। ਸੰਤ ਜਰਨੈਲ ਸਿੰਘ ਕਿਸੇ ਵੀ ਤਰੀਕੇ ਨਾਲ ਆਪਣਾ ਰਸਤਾ ਨਹੀਂ ਛੱਡ ਰਿਹਾ ਅਤੇ ਹੁਣ ਮੈਂ ਇਹ ਬਹੁਤ ਅੱਛੀ ਤਰ੍ਹਾਂ ਮਹਿਸੂਸ ਕਰਦਾ ਹਾਂ ਕਿ ਸਾਨੂੰ ਉਹੀ ਕੁਝ ਕਰਨਾ ਪੈਣਾ ਹੈ ਜੋ ਕੁਝ ਅਸੀਂ ਪਹਿਲਾਂ ਉਲੀਕ ਚੁੱਕੇ ਹਾਂ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਤੁਹਾਨੂੰ ਪਹਿਲੋਂ ਹੀ ਇਸ ਬਾਰੇ ਵਿਚ ਦਸ ਚੁੱਕੇ ਹਨ। ਭਿੰਡਰਾਂਵਾਲੇ ਦੇ ਬਹੁਤੇ ਬੰਦੇ ਫੌਜ ਨੂੰ ਦੇਖਣ ਸਾਰ ਹੀ ਦੌੜ ਜਾਣਗੇ ਅਤੇ ਲਗਦੀ ਵਾਹ ਉਹ ਆਪ ਵੀ ਦੌੜ ਜਾਵੇਗਾ।

ਮੇਜਰ ਜਨਰਲ ਜਸਵੰਤ ਸਿੰਘ ਭੁੱਲਰ ਅਤੇ ਪ੍ਰੋਫੈਸਰ ਮਨਜੀਤ ਸਿੰਘ ਸਿੱਧੂ ਅਮਰੀਕਾ ਜਾਣਾ ਮੰਨ ਗਏ ਹਨ। ਉਨ੍ਹਾਂ ਨੂੰ ਪੂਰੀਆਂ ਹਦਾਇਤਾਂ ਦਿਤੀਆਂ ਜਾ ਚੁੱਕੀਆਂ ਹਨ ਅਤੇ ਉਹ ਤੁਹਾਨੂੰ ਅਮਰੀਕਾ ਜਾਣ ਤੋਂ ਪਹਿਲਾਂ ਮਿਲਣਗੇ। ਪੈਸੇ ਦਾ ਪ੍ਰਬੰਧ ਕਰ ਦਿਤਾ ਗਿਆ ਹੈ। ਅਮਰੀਕਾ ਦਾ ਸਰਦਾਰ ਦੀਦਾਰ ਸਿੰਘ ਬੈਂਸ ਅਤੇ ਡਾਕਟਰ ਜਗਜੀਤ ਸਿੰਘ ਚੌਹਾਨ ਉਨ੍ਹਾਂ ਨਾਲ ਮਿਲ ਕੇ ਕੰਮ ਕਰਨਗੇ। ਉਹ ਬਾਹਰਲੇ ਸਿੱਖਾਂ ਨੂੰ ਜਥੇਬੰਦ ਹੋਣ ਤੋਂ ਅਤੇ ਸੰਤ ਜਰਨੈਲ ਸਿੰਘ ਦੀ ਸਹਾਇਤਾ ਕਰਨ ਤੋਂ ਰੋਕਣਗੇ। ਕਿਰਪਾ ਕਰ ਕੇ ਆਪਣੇ ਬੰਦਿਆਂ ਨੂੰ ਹਰ ਕਿਸਮ ਦੀ ਮੱਦਦ ਕਰਨ ਲਈ ਕਹੋ।

ਅਸੀਂ ਛੇਤੀ ਉਨ੍ਹਾਂ ਸਿੱਖਾਂ ਦੇ ਨਾਂ ਤੁਹਾਨੂੰ ਦੇਵਾਂਗੇ ਜਿਹੜੇ ਬਾਹਰ ਰਹਿੰਦੇ ਹਨ ਅਤੇ ਸੰਤ ਜਰਨੈਲ ਸਿੰਘ ਦੀ ਮੱਦਦ ਕਰਦੇ ਹਨ। ਮੈਨੂੰ ਪੂਰਾ ਯਕੀਨ ਹੈ ਕਿ ਸਾਡੀ ਸਕੀਮ ਪੂਰਾ ਕੰਮ ਕਰੇਗੀ ਅਤੇ ਇਹ ਔਖਾ ਕੰਮ ਛੇਤੀ ਹੀ ਪੂਰਾ ਹੋ ਜਾਵੇਗਾ।

ਤੁਹਾਡਾ ਅਤੀ ਸ਼ੁਭਚਿੰਤਕ,

ਹਰਚੰਦ ਸਿੰਘ

ਇਸ ਪੱਤਰ ਦੇ ਪ੍ਰਕਾਸ਼ਤ ਹੋਣ (ਅਗਸਤ 1986) ਤੋਂ ਤਕਰੀਬਨ ਦੋ ਸਾਲ ਪਹਿਲਾਂ ਸਤੰਬਰ 1984 ਦੇ ਸੂਰੀਆ ਮੈਗਜ਼ੀਨ ਵਿਚ ਵੀ ਇਸ ਤਰ੍ਹਾਂ ਦੀ ਰਿਪੋਰਟ ਗੰਗਾ ਸਿੰਘ ਢਿਲੋਂ ਅਤੇ ਡਾਕਟਰ ਜਗਜੀਤ ਸਿੰਘ ਚੌਹਾਨ ਬਾਰੇ ਛਪੀ ਸੀ ਜੋ ਇਸ ਤਰ੍ਹਾਂ ਹੈ :

"Indeed, when R. Govindrajan, Jt. Secretary (RAW) was posted to London his main job, apart from a thorough analysis of terrorist groups opposed to India, was to see to it that the channels of finance to India and the ruling party were kept open What with Khalistan leaders Jagjit Singh Chauhan and Ganga Singh Dhillon operating from London, and the Jammu and Kashmir Liberation Front ganging up with them, London could



Digitized by Panjab Digital Library | www.panjabdigilib.org

well have become an extension of Amritsar at least as far as Southall went. But then Govindrajan was there. G.S. Dhillon had met him in April in Geneva. A private deal was worked out with Kao actualty flying in from Delhi.[1]

ਇਸ ਰਿਪੋਰਟ ਨਾਲ ਗੁਰਚਰਨ ਸਕੱਤਰ ਦੇ ਦੂਜੇ ਪੱਤਰ ਨੂੰ ਅਤੇ ਸੰਤ ਲੌਂਗੋਵਾਲ ਦੇ ਪੱਤਰ ਨੂੰ ਮਿਲਾ ਲਿਆ ਜਾਵੇ ਤਾਂ ਦੋਵੇਂ ਡਾਕੂਮੈਂਟ ਇਕ ਦੂਜੇ ਦੀ ਪ੍ਰੋੜਤਾ ਕਰਦੇ ਪ੍ਰਤੀਤ ਹੁੰਦੇ ਹਨ। ਇਹ ਕਹਿ ਦੇਣਾ ਤਾਂ ਬਹੁਤ ਸੌਖਾ ਹੈ ਕਿ ਇਹ ਪੱਤਰ ਨਕਲੀ ਹਨ ਕਿਉਂਕਿ ਸੰਤ ਲੌਂਗੋਵਾਲ ਅੰਗਰੇਜ਼ੀ ਨਹੀਂ ਜਾਣਦਾ ਸੀ ਪਰ ਜਦੋਂ ਉਨ੍ਹਾਂ ਹੀ ਗਲਾਂ ਨੂੰ ਉਹੀ ਵਿਅਕਤੀ ਆਪਣੇ ਕਿਰਦਾਰ ਨਾਲ ਸਾਬਤ ਕਰ ਦਿੰਦੇ ਹਨ ਅਤੇ ਹੋਰ ਰਿਪੋਰਟਾਂ ਵਿਚ ਉਹੀ ਤੱਥ ਮਿਲ ਜਾਂਦੇ ਹਨ ਤਾਂ ਇਨ੍ਹਾਂ ਨੂੰ ਕਿਸ ਤਰੀਕੇ ਨਾਲ ਰੱਦ ਕੀਤਾ ਜਾ ਸਕਦਾ ਹੈ ?

ਯਾਦ ਰਹੇ ਕਿ 25 ਅਪ੍ਰੈਲ, 1984 ਦਾ ਸਮਾਂ ਸੰਤ ਲੌਂਗੋਵਾਲੀਏ ਅਤੇ ਗੁਰਚਰਨ ਸਕੱਤਰ ਲਈ ਬਹੁਤ ਹੀ ਸੰਕਟਮਈ ਸੀ। ਮੇਜਰ ਜਨਰਲ ਜਸਵੰਤ ਸਿੰਘ ਭੁੱਲਰ ਅਪ੍ਰੇਸ਼ਨ ਤੋਂ ਪਹਿਲਾਂ ਹੀ ਅਮਰੀਕਾ ਗਿਆ ਹੋਇਆ ਸੀ ਅਤੇ ਇਸ ਨੇ ਪਿਛੋਂ ਬਾਹਰਲੇ ਸਿੱਖਾਂ ਦੀ ਇਕ ਕਨਫੈਡਰੇਸ਼ਨ ਬਣਾਈ ਸੀ ਜਿਸਦਾ ਇਹ ਸੈਕਟਰੀ ਜਨਰਲ ਸੀ। ਜੂਨ ਅਤੇ ਜੁਲਾਈ, 1984 ਦੇ ਮਹੀਨਿਆਂ ਦੇ ਅਖ਼ਬਾਰਾਂ ਵਿਚ ਕੁਝ ਅਜਿਹੀਆਂ ਰਿਪੋਰਟਾਂ ਛਪੀਆਂ ਸਨ ਜਿਨ੍ਹਾਂ ਵਿਚ ਇਸ ਦੀ ਖੁਫੀਆਂ ਏਜੰਸੀਆਂ ਵਲੋਂ ਬਹੁਤ ਤਾਰੀਫ਼ ਕਰਵਾਈ ਜਾਂਦੀ ਸੀ। ਪਰ 1986 ਦੇ ਸਾਲ ਦੇ ਸ਼ੁਰੂ ਤੋਂ ਹੀ ਇਸ ਬਾਰੇ ਖ਼ਬਰਾਂ ਆਉਣੀਆਂ ਸ਼ੁਰੂ ਹੋ ਗਈਆਂ ਸਨ ਕਿ ਮੇਜਰ ਜਨਰਲ ਭੁੱਲਰ ਬਾਹਰਲੇ ਸਿੱਖਾਂ ਤੋਂ ਸਖ਼ਤ ਬੇਚੈਨ ਹੈ। ਇਸ ਲਈ ਉਹ ਵਾਪਸ ਭਾਰਤ ਆ ਕੇ ਆਤਮ ਸਮਰਪਣ ਕਰਨਾ ਚਾਹੁੰਦਾ ਹੈ। ਲੌਂਗੋਵਾਲ ਦੀ ਚਿੱਠੀ ਵਿਚ ਇਸ ਦਾ ਆਇਆ ਜ਼ਿਕਰ ਅਤੇ ਪਿਛੋਂ ਦੀਆਂ ਅਖ਼ਬਾਰੀ ਰਿਪੋਰਟਾਂ ਇਸ ਸ਼ੱਕ ਨੂੰ ਹੋਰ ਵੀ ਪੱਕਿਆਂ ਕਰਦੀਆਂ ਹਨ। ਇਸੇ ਤਰ੍ਹਾਂ ਪ੍ਰੋਫੈਸਰ ਮਨਜੀਤ ਸਿੰਘ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੀ ਕਿਸੇ ਡਿਪਾਰਟਮੈਂਟ (ਸ਼ਾਇਦ ਇੰਗਲਿਸ਼) ਦਾ ਰੀਡਰ ਸੀ ਅਤੇ ਇਹ ਵੀ ਅਪ੍ਰੇਸ਼ਨ ਤੋਂ ਪਹਿਲਾਂ ਹੀ ਭਾਰਤ ਤੋਂ ਬਾਹਰ ਚਲਿਆ ਗਿਆ ਸੀ। ਇਹ ਅਜੇ ਤਕ ਬਾਹਰ ਹੀ ਹੈ ਪਰ ਪੰਜਾਬ ਯੂਨੀਵਰਸਿਟੀ ਨੇ ਅਜੇ ਤਕ ਵੀ ਇਸ ਨੂੰ ਨੌਕਰੀ ਤੋਂ ਬਰਖ਼ਾਸਤ ਨਹੀਂ ਕੀਤਾ ਸਗੋਂ ਇਸ ਦੀ ਮੈਡੀਕਲ ਲੀਵ ਚਲ ਰਹੀ ਹੈ। ਇਹ ਦੋਵੇਂ ਸੱਜਣ, ਭੁੱਲਰ-ਮਨਜੀਤ ਸਿੰਘ, ਅਪ੍ਰੇਸ਼ਨ ਤੋਂ ਪਹਿਲਾਂ ਸੰਤ ਭਿੰਡਰਾਂਵਾਲਿਆਂ ਪਾਸ ਆਇਆ ਜਾਇਆ ਕਰਦੇ ਸਨ। ਡਾਕਟਰ ਜਗਜੀਤ ਸਿੰਘ ਚੌਹਾਨ 'ਤੇ ਤਾਂ ਕਿਸੇ ਨੂੰ ਵੀ ਯਕੀਨ ਨਹੀਂ ਹੈ ਕਿ ਉਹ ਕਿਸ ਦਾ ਬੰਦਾ ਹੈ ਅਤੇ ਕਿਸ ਦੇ ਖ਼ਿਲਾਫ਼ ਹੈ।

---

1. ਸੂਰੀਆ ਇੰਡੀਆ, ਸਤੰਬਰ, 1984, ਪੰਨਾ 13.



Digitized by Panjab Digital Library | www.panjabdigilib.org

ਇਨ੍ਹਾਂ ਤੋਂ ਇਲਾਵਾ ਅਪ੍ਰੇਸ਼ਨ ਬਲਿਊ ਸਟਾਰ ਤੋਂ ਕੁਝ ਸਮਾਂ ਪਹਿਲਾਂ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦਾ ਇਕ ਹੋਰ ਮੁਲਾਜ਼ਮ ਹਰਜਿੰਦਰ ਸਿੰਘ ਦਿਲਗੀਰ ਇੰਗਲੈਂਡ ਚਲਿਆ ਗਿਆ ਸੀ। ਇਹ ਸ਼ਖਸ ਪਹਿਲਾਂ ਸੰਤ ਭਿੰਡਰਾਂਵਾਲਿਆਂ ਨਾਲ ਸੀ ਪਰ ਜਦੋਂ ਉਨ੍ਹਾਂ ਦੇ ਜੱਥੇ ਦੇ ਸਿੰਘਾਂ ਨੇ ਇਕ ਦਿਨ ਇਸ ਨੂੰ ਪਕੜ ਕੇ ਚੰਗੀ ਸੁਧਾਈ ਕੀਤੀ ਤਾਂ ਇਹ ਲੌਂਗੋਵਾਲ ਦੇ ਕੈਂਪ ਵਿਚ ਚਲਿਆ ਗਿਆ ਸੀ। ਇਸ ਤੋਂ ਪਹਿਲਾਂ ਇਹ ਹਰਜਿੰਦਰ ਸਿੰਘ ਦਿਲਗੀਰ ਦਲ ਖਾਲਸਾ ਦੇ ਸੰਚਾਲਕਾਂ ਵਿਚੋਂ ਸੀ ਅਤੇ ਇਸਦੇ ਗਿਆਨੀ ਜ਼ੈਲ ਸਿੰਘ ਨਾਲ ਬਹੁਤ ਅੱਛੇ ਸਬੰਧ ਸਨ। 1982-83 ਵਿਚ ਮੈਂ ਅਤੇ ਮੇਰੇ ਹੋਰ ਸਾਥੀਆਂ ਨੇ ਸੰਤ ਭਿੰਡਰਾਂਵਾਲਿਆਂ ਦੀ ਮੱਦਦ ਲਈ ਇਕ ਸਿੱਖ ਨੈਸ਼ਨਲ ਪਾਰਲੀਮੈਂਟ ਕਾਇਮ ਕੀਤੀ ਸੀ। ਹਰਜਿੰਦਰ ਸਿੰਘ ਦਿਲਗੀਰ ਨੇ ਸਾਨੂੰ ਕਹਿ ਕਹਾ ਕੇ ਆਪਣਾ ਨਾਂ ਇਸ ਦੇ ਪ੍ਰਧਾਨਗੀ ਮੰਡਲ ਵਿਚ ਪੁਆ ਲਿਆ। ਇਸ ਪ੍ਰਧਾਨਗੀ ਮੰਡਲ ਦੇ ਮੈਂਬਰਾਂ ਲਈ ਸਿੱਖ-ਮਰਯਾਦਾ ਦਾ ਧਾਰਨੀ ਹੋਣਾ ਬਹੁਤ ਜ਼ਰੂਰੀ ਸੀ। ਪਰ ਇਕ ਦਿਨ ਸਾਨੂੰ ਪੰਜਾਬ ਯੂਨੀਵਰਸਿਟੀ ਦੇ ਕੁਝ ਮੁੰਡਿਆਂ ਨੇ, ਜਿਹੜੇ ਇਸਦੇ ਨਾਲ ਹੀ ਹੋਸਟਲ ਵਿਚ ਰਹਿੰਦੇ ਸਨ, ਦੱਸਿਆ ਕਿ ਹਰਜਿੰਦਰ ਸਿੰਘ ਦਿਲਗੀਰ ਨੇ ਇਕ ਰਾਤ ਕੁਝ ਕਮਿਊਨਿਸਟ ਮੁੰਡਿਆਂ ਨਾਲ ਰਲ ਕੇ ਸ਼ਰਾਬ ਪੀਤੀ ਸੀ ਅਤੇ ਆਪਣੇ ਕੱਪੜੇ ਉਤਾਰ ਕੇ ਬਿਲਕੁਲ ਅਲਫ ਨੰਗਾ ਹੋ ਕੇ ਇਹ ਸਾਰੇ ਹੋਸਟਲ ਵਿਚ ਘੁੰਮਿਆ ਸੀ ਅਤੇ ਸਿੱਖ ਗੁਰੂ ਸਾਹਿਬਾਨ ਦਾ ਨਾਂ ਲੈ ਲੈ ਕੇ ਅਬਾ-ਤਬਾ ਬੋਲਿਆ ਸੀ। ਅਸੀਂ ਇਹ ਖ਼ਬਰ ਮਿਲਣ 'ਤੇ ਇਸ ਨੂੰ ਪ੍ਰਧਾਨਗੀ ਮੰਡਲ ਵਿਚੋਂ ਕੱਢ ਦਿਤਾ ਸੀ।

ਇਸ 'ਤੇ ਇਹ ਵੀ ਦੋਸ਼ ਲਗਦਾ ਹੈ ਕਿ ਜਨਵਰੀ, 1981 ਵਿਚ ਦਲ ਖਾਲਸਾ ਦੇ ਹੀ ਇਕ ਪੰਚ ਹਰਸਿਮਰਨ ਸਿੰਘ ਨੂੰ ਮੁਹਾਲੀ ਤੋਂ ਗ੍ਰਿਫਤਾਰ ਕਰਵਾਇਆ ਸੀ। ਅੱਜ ਕੱਲ ਇਹ ਸ਼ਖਸ ਇੰਗਲੈਂਡ ਵਿਚ ਖਾਲਿਸਤਾਨ ਦੀ ਲਹਿਰ ਨੂੰ ਜਥੇਬੰਦ ਕਰ ਰਿਹਾ ਹੈ। ਰੱਬ ਬਚਾਵੇ ਇਹੋ ਜਿਹੇ ਬੰਦਿਆਂ ਕੋਲੋਂ।

ਇਹੋ ਜਿਹੇ ਸ਼ਖਸ ਸੰਤ ਲੌਂਗੋਵਾਲ ਦੇ ਬੜੇ ਭਰੋਸੇ ਦੇ ਸੱਜਣ ਸਨ। 9 ਜਨਵਰੀ, 1981 ਦੇ ਸਿੱਖ ਬੁੱਧੀਜੀਵੀਆਂ ਦੀ ਕਨਵੈਨਸ਼ਨ ਵਿਚ ਸੰਤ ਲੌਂਗੋਵਾਲ ਨੇ ਇਸ ਨੂੰ ਵਿਸ਼ੇਸ਼ ਤੌਰ ਤੇ ਬੋਲਣ ਲਈ ਸਮਾਂ ਦਿਤਾ ਸੀ।

ਸੰਤ ਲੌਂਗੋਵਾਲ ਅਤੇ ਗੁਰਚਰਨ ਸਕੱਤਰ ਦੇ ਪੱਤਰਾਂ ਬਾਰੇ ਆਮ ਲੋਕ ਪਹਿਲੀ ਗੱਲ ਇਹ ਕਹਿ ਦਿੰਦੇ ਹਨ ਕਿ ਲੌਂਗੋਵਾਲ ਤਾਂ ਅੰਗਰੇਜ਼ੀ ਜਾਣਦਾ ਹੀ ਨਹੀਂ ਸੀ ਇਸ ਲਈ ਉਹ ਅੰਗਰੇਜ਼ੀ ਵਿਚ ਚਿੱਠੀ ਕਿਸ ਤਰ੍ਹਾਂ ਲਿਖ ਸਕਦਾ ਸੀ। ਇਨ੍ਹਾਂ ਲੋਕਾਂ ਨੂੰ ਇਸ ਗੱਲ ਦਾ ਪਤਾ ਨਹੀਂ ਕਿ ਲੌਂਗੋਵਾਲ ਤਾਂ ਗੁਰਮੁਖੀ ਵਿਚ ਵੀ ਚਿੱਠੀ ਚੰਗੀ ਤਰ੍ਹਾਂ ਨਹੀਂ ਲਿਖ ਸਕਦਾ ਸੀ, ਨਾਲੇ ਇਹ ਜ਼ਰੂਰੀ ਨਹੀਂ ਹੁੰਦਾ ਕਿ ਕੋਈ ਪ੍ਰਧਾਨ ਹਰ ਚਿੱਠੀ ਜਾਂ ਹਰ ਮਤਾ ਆਪ ਹੀ ਲਿਖੇ। ਉਹ ਤਾਂ ਸਿਰਫ ਦਸਖ਼ਤ ਕਰਨ ਦਾ ਜਿੰਮੇਦਾਰ ਹੁੰਦਾ ਹੈ।



Digitized by Panjab Digital Library | www.panjabdigilib.org

ਚਿੱਠੀ ਦੀ ਇਬਾਰਤ ਉਸਦੇ ਸਹਾਇਕ ਹੀ ਲਿਖਦੇ ਹੁੰਦੇ ਹਨ। ਦੂਜੀ ਗੱਲ ਕੇਂਦਰੀ ਸਰਕਾਰ ਦੇ ਅਧਿਕਾਰੀਆਂ ਨੂੰ ਚਿੱਠੀ ਸਿਰਫ਼ ਹਿੰਦੀ ਜਾਂ ਅੰਗਰੇਜ਼ੀ ਵਿਚ ਹੀ ਲਿਖੀ ਜਾ ਸਕਦੀ ਹੈ ਪੰਜਾਬੀ ਵਿਚ ਨਹੀਂ। ਅਕਾਲੀ ਦਲ ਦੇ ਦਫ਼ਤਰ ਵਿਚ ਹਿੰਦੀ ਦੀ ਕੋਈ ਟਾਈਪ ਮਸ਼ੀਨ ਨਹੀਂ ਅਤੇ ਨਾ ਕੋਈ ਅਕਾਲੀ ਅਹੁਦੇਦਾਰ ਹਿੰਦੀ ਜਾਣਦਾ ਹੀ ਹੈ। ਇਸ ਲਈ ਅਕਾਲੀਆਂ ਦਾ ਕੇਂਦਰੀ ਸਰਕਾਰ ਨਾਲ ਖ਼ਤੋ-ਖ਼ਿਤਾਬਤ ਅੰਗਰੇਜ਼ੀ ਵਿਚ ਹੀ ਹੁੰਦਾ ਹੈ। ਤੀਜੀ ਗੱਲ ਇਹ ਕਿ ਚਿੱਠੀ ਦੇ ਹੇਠਾਂ ਸੰਤ ਲੌਂਗੋਵਾਲ ਦੇ ਆਪਣੇ ਦਸਖ਼ਤ ਹਨ। ਮੇਰੇ ਕੋਲ ਸੰਤ ਲੌਂਗੋਵਾਲ ਦੇ ਦਸਖ਼ਤਾਂ ਦੇ ਨਮੂਨੇ ਹੋਰ ਵੀ ਕਈ ਹਨ। ਇਨ੍ਹਾਂ ਦਾ ਆਪਸ ਵਿਚ ਕੋਈ ਫ਼ਰਕ ਨਹੀਂ।



Digitized by Panjab Digital Library | www.panjabdigilib.org

# 9

# ਅਪ੍ਰੇਸ਼ਨ ਬਲਿਊ ਸਟਾਰ

ਸ਼ਰੋਮਣੀ ਅਕਾਲੀ ਦਲ ਦੇ ਲੀਡਰਾਂ ਦੀ ਚੁੱਪ-ਚੁਪੀਤੀ ਅਤੇ ਅੰਦਰੂਨੀ ਰਜ਼ਾਮੰਦੀ ਨਾਲ ਭਾਰਤ ਸਰਕਾਰ ਨੇ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਨੂੰ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚੋਂ ਖ਼ਤਮ ਕਰਨ ਲਈ ਡਾਇਰੈਕਟ ਐਕਸ਼ਨ ਸ਼ੁਰੂ ਕੀਤਾ। ਇਸ ਡਾਇਰੈਕਟ ਐਕਸ਼ਨ ਦੀ ਕਈ ਮਹੀਨਿਆਂ ਤੋਂ ਉੱਤਰ-ਪ੍ਰਦੇਸ਼ ਦੇ ਪਹਾੜੀ ਅਸਥਾਨ ਚਕਰਾਤਾ ਵਿਖੇ ਤਿਆਰੀ ਕੀਤੀ ਜਾ ਰਹੀ ਸੀ। ਇਕ ਵਿਸ਼ੇਸ਼ ਫ਼ੌਜੀ ਟੁਕੜੀ ਨੂੰ ਟਰੇਨਿੰਗ ਦਿਤੀ ਜਾ ਰਹੀ ਸੀ। ਸ੍ਰੀ ਦਰਬਾਰ ਸਾਹਿਬ ਕੰਪਲੈਕਸ ਦਾ ਮਾਡਲ ਬਣਾ ਕੇ, ਉਸ ਵਿਚ ਵੜਨ ਦੀ ਅਤੇ ਵਿਚਲੇ ਬੰਦਿਆਂ ਨੂੰ ਖ਼ਤਮ ਕਰਨ ਦੀ ਟਰੇਨਿੰਗ ਦਿਤੀ ਜਾ ਰਹੀ ਸੀ। ਇਨ੍ਹਾਂ ਟਰੇਨਿੰਗ-ਸ਼ੁਦਾ ਫ਼ੌਜੀਆਂ ਨੂੰ ਕਮਾਂਡੋ ਕਿਹਾ ਜਾਂਦਾ ਹੈ। ਕਮਾਂਡੋ ਦਾ ਮੁਖ ਕਰਤਵ ਇਹ ਹੁੰਦਾ ਹੈ ਕਿ ਉਹ ਸਰੀਰਕ ਫੁਰਤੀ ਨਾਲ ਵਿਸ਼ੇਸ਼ ਇਮਾਰਤਾਂ ਵਿਚ ਦਾਖ਼ਲ ਹੋਵੇ ਅਤੇ ਅੰਦਰ ਛੁਪ ਰਹੇ ਆਦਮੀਆਂ ਨੂੰ ਮਾਰਨ ਵਿਚ ਸਫਲ ਹੋਵੇ। ਅਜਿਹੇ ਕਮਾਂਡੋ ਆਮ ਤੌਰ ਤੇ ਸੰਘਣੀ ਆਬਾਦੀ ਵਾਲੇ ਖੇਤਰ ਵਿਚ ਜਾਂ ਕਈ ਘਰਾਂ ਦੇ ਸਮੂਹ ਵਿਚ ਲੜਾਈ ਕਰਨ ਸਮੇਂ ਵਰਤੇ ਜਾਂਦੇ ਹਨ। ਆਮ ਫੀਲਡ ਵਿਚ ਇਨ੍ਹਾਂ ਦੀ ਵਰਤੋਂ ਨਹੀਂ ਹੁੰਦੀ। ਸ੍ਰੀ ਦਰਬਾਰ ਸਾਹਿਬ ਉਪਰ ਹੋਏ ਹਮਲੇ ਸਮੇਂ ਕਮਾਂਡੋਜ਼ ਦਾ ਮੁੱਖ ਰੋਲ ਸੀ। ਭਾਰਤੀ ਫ਼ੌਜ ਦੇ ਜਰਨੈਲਾਂ ਅਤੇ ਭਾਰਤ ਸਰਕਾਰ ਦੇ ਹਾਕਮਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਹੋਣ ਵਾਲੇ ਹਮਲੇ ਦਾ ਅਸਿੱਧਾ ਨਾਂ 'ਅਪ੍ਰੇਸ਼ਨ ਬਲਿਊ ਸਟਾਰ' ਰਖਿਆ।

ਇਕ ਜੂਨ 1984 ਨੂੰ ਸਾਰਾ ਪੰਜਾਬ ਫ਼ੌਜ ਦੇ ਹਵਾਲੇ ਕਰ ਦਿਤਾ ਗਿਆ। ਇਸੇ ਹੀ ਦਿਨ ਸ਼ਾਮ ਨੂੰ ਅੰਮ੍ਰਿਤਸਰ ਸ਼ਹਿਰ ਵਿਚ ਕਰਫਿਊ ਲਾ ਦਿਤਾ ਗਿਆ ਸੀ। ਦੋ ਜੂਨ ਨੂੰ ਇੰਦਰਾ ਗਾਂਧੀ ਨੇ ਰੇਡੀਓ ਤੇ ਭਾਸ਼ਣ ਦਿਤਾ। ਇਸ ਭਾਸ਼ਣ ਵਿਚ ਉਹੀ ਚਲਾਕੀ ਵਰਤੀ ਗਈ ਸੀ ਜੋ ਆਮ ਤੌਰ ਤੇ ਇਕ ਕੂਟਨੀਤਕ, ਪਬਲਿਕ ਵਿਚ ਬੋਲਣ ਲਗਿਆਂ ਵਰਤਿਆ ਕਰਦਾ ਹੈ। ਭਾਸ਼ਣ ਵਿਚ ਕਿਹਾ ਗਿਆ ਸੀ 'ਸਭ ਮਸਲੇ ਸੰਵਿਧਾਨ ਦੀ ਹੱਦ ਅੰਦਰ ਰਹਿ ਕੇ ਹੀ ਸੁਲਝਾਏ ਜਾ ਸਕਦੇ ਹਨ। ਅਕਾਲੀਆਂ ਨੂੰ ਆਪਣੀ ਐਜੀਟੇਸ਼ਨ ਛੱਡ ਕੇ, ਗੱਲਾਂ ਬਾਤਾਂ ਰਾਹੀਂ ਹੀ ਮਸਲੇ ਦਾ ਹੱਲ ਲੱਭਣਾ ਚਾਹੀਦਾ ਹੈ। ਸਰਕਾਰ ਹਮੇਸ਼ਾ ਉਨ੍ਹਾਂ ਨਾਲ ਗੱਲ ਕਰਨ ਲਈ ਤਿਆਰ ਹੈ।' ਇਸ ਦੇ ਨਾਲ ਹੀ ਐਲਾਨ ਕੀਤਾ ਗਿਆ ਸੀ ਕਿ ਚੰਡੀਗੜ੍ਹ ਅਤੇ ਹੋਰ ਇਲਾਕਾਈ ਝਗੜਿਆਂ ਬਾਰੇ ਕਮਿਸ਼ਨ ਦਾ ਫੈਸਲਾ ਲਿਆ ਜਾ ਸਕਦਾ ਹੈ, ਆਦਿ। ਇਹ ਵੀ ਸੁਣਿਆ ਹੈ ਕਿ ਇਕ ਜੂਨ ਨੂੰ ਇੰਦਰਾ ਗਾਂਧੀ ਰਾਸ਼ਟਰਪਤੀ ਜ਼ੈਲ ਸਿੰਘ ਨੂੰ ਵੀ ਮਿਲੀ ਸੀ ਅਤੇ ਉਸ ਨਾਲ



Digitized by Panjab Digital Library | www.panjabdigilib.org

ਚੰਡੀਗੜ੍ਹ ਬਦਲੇ ਇਕੱਲੇ ਅਬੋਹਰ ਸ਼ਹਿਰ ਦਾ ਹਰਿਆਣੇ ਨਾਲ ਤਬਾਦਲਾ ਕਰਨ ਦੀ ਸਕੀਮ ਦੱਸੀ ਸੀ। ਸੁਣਦੇ ਹਾਂ ਕਿ ਰਾਸ਼ਟਰਪਤੀ ਨੇ ਵੀ ਇਸ ਸਕੀਮ 'ਤੇ ਖੁਸ਼ੀ ਪ੍ਰਗਟਾਈ ਸੀ। ਪਰ ਜਿਸ ਪ੍ਰਕਾਰ ਇਸ ਤਰ੍ਹਾਂ ਦੀਆਂ ਸਕੀਮਾਂ ਪਿਛੋਂ ਅਤੇ ਰੇਡੀਓ ਉਪਰ ਲੱਛੇਦਾਰ ਭਾਸ਼ਣਾਂ ਪਿਛੋਂ, ਇਕ ਦਮ ਪੰਜਾਬ ਨੂੰ ਮਿਲਟਰੀ ਦੀਆਂ ਬੰਦੂਕਾਂ ਦੇ ਹਵਾਲੇ ਕਰ ਦਿਤਾ ਸੀ ਉਸ ਤੋਂ ਤਾਂ ਇਉਂ ਹੀ ਲਗਦਾ ਹੈ ਜਿਵੇਂ ਕਿ ਇੰਦਰਾ ਗਾਂਧੀ ਜਾਂ ਤਾਂ ਇਕ ਖਾਸ ਕਿਸਮ ਦੀ ਮੱਕਾਰੀ ਕਰ ਰਹੀ ਸੀ ਅਤੇ ਜਾਂ ਫਿਰ ਉਸ ਦੀ ਗੱਲ ਕਿਸੇ ਨੇ ਚੱਲਣ ਨਹੀਂ ਦਿਤੀ।

ਇਕ ਹੋਰ ਜਾਣਕਾਰੀ ਅਨੁਸਾਰ ਇਹ ਵੀ ਸੁਣਦੇ ਹਾਂ ਕਿ ਇੰਦਰਾ ਗਾਂਧੀ ਦੇ ਰੇਡੀਓ 'ਤੇ ਕੀਤੇ ਭਾਸ਼ਣ ਪਿਛੋਂ ਅਕਾਲੀ ਦਲ ਦੇ ਪ੍ਰਧਾਨ ਸੰਤ ਲੌਂਗੋਵਾਲ ਨੇ ਫੋਨ ਰਾਹੀਂ ਇੰਦਰਾ ਗਾਂਧੀ ਨਾਲ ਗੱਲ ਕਰਨ ਦੀ ਕੋਸ਼ਿਸ਼ ਕੀਤੀ ਸੀ। ਅਕਾਲੀਆਂ ਦੇ ਕਹਿਣ ਅਨੁਸਾਰ ਫੋਨ ਉਪਰ ਕੰਟੈਕਟ ਨਹੀਂ ਹੋ ਸਕਿਆ। ਇਹ ਵੀ ਇਕ ਬਹੁਤ ਤਕੜੀ ਮੱਕਾਰੀ ਲਗਦੀ ਹੈ। ਜ਼ਰੂਰੀ ਨਹੀਂ ਕਿ ਇੰਦਰਾ ਗਾਂਧੀ ਨਾਲ ਸਿਰਫ਼ ਫੋਨ 'ਤੇ ਹੀ ਕੰਟੈਕਟ ਕੀਤਾ ਜਾਂਦਾ। ਜੇ ਫੋਨ ਬੰਦ ਸਨ ਤਾਂ ਜ਼ਿਲ੍ਹਾ ਅਧਿਕਾਰੀਆਂ ਰਾਹੀਂ ਵਾਇਰਲੈਸ ਤੇ ਵੀ ਗੱਲ ਕੀਤੀ ਜਾ ਸਕਦੀ ਸੀ। ਅਕਾਲੀ ਦਲ ਦੇ ਪ੍ਰਧਾਨ ਦੀ ਅਜਿਹੀ ਕਿਸੇ ਵੀ ਬੇਨਤੀ ਨੂੰ ਕਿਸੇ ਵੀ ਜ਼ਿਲਾ ਅਧਿਕਾਰੀ ਨੇ ਰੱਦ ਨਹੀਂ ਸੀ ਕਰਨਾ।

ਇਥੇ ਇਕ ਗੱਲ ਹੋਰ ਵੀ ਨੋਟ ਕਰਨ ਵਾਲੀ ਹੈ। ਉਹ ਇਹ ਕਿ ਜਿਨੇ ਵੀ ਲੇਖਕਾਂ ਨੇ ਜਾਂ ਪੱਤਰਕਾਰਾਂ ਨੇ ਆਪਣੀਆਂ ਰਿਪੋਰਟਾਂ, ਅਖ਼ਬਾਰਾਂ, ਰਸਾਲਿਆਂ ਜਾਂ ਕਿਤਾਬਾਂ ਵਿਚ ਪ੍ਰਕਾਸ਼ਤ ਕੀਤੀਆਂ ਹਨ ਉਨ੍ਹਾਂ ਵਿਚ ਸਭ ਨੇ ਇਹੀ ਲਿਖਿਆ ਹੈ ਕਿ ਉਹ ਤਿੰਨ ਚਾਰ ਜੂਨ ਤਕ ਸੰਤ ਭਿੰਡਰਾਂਵਾਲਿਆਂ ਦੀਆਂ ਇੰਟਰਵੀਊਜ਼ ਲੈਂਦੇ ਰਹੇ ਸਨ ਅਤੇ ਇਕ ਦੂਜੇ ਨਾਲ ਫੋਨ ਰਾਹੀਂ ਗੱਲਾਂ ਕਰਦੇ ਰਹੇ ਸਨ। ਹਰਬੀਰ ਸਿੰਘ ਭੰਵਰ ਨੇ ਤਾਂ ਆਪਣੀ "ਡਾਇਰੀ ਦੇ ਪੰਨਿਆਂ" ਵਿਚ ਇਹ ਗੱਲ ਕਈ ਵਾਰ ਲਿਖੀ ਹੈ ਕਿ ਉਹ ਤਿੰਨ ਜੂਨ ਨੂੰ ਆਪਣੇ ਦੋਸਤਾਂ ਨਾਲ ਫੋਨ ਤੇ ਗੱਲਾਂ ਕਰਦਾ ਰਿਹਾ ਸੀ। ਇਕ ਕਿਸੇ ਸੁਭਾਸ਼ ਕਿਰਪੇਕਰ ਦੀ ਰਿਪੋਰਟ ਵੀ ਛਪੀ ਸੀ ਜਿਸ ਵਿਚ ਉਸ ਨੇ ਲਿਖਿਆ ਸੀ ਕਿ ਉਹ ਸੰਤ ਭਿੰਡਰਾਂਵਾਲਿਆਂ ਨੂੰ ਮਿਲਣ ਵਾਲਾ ਤਿੰਨ ਜੂਨ ਨੂੰ ਅਖੀਰਲਾ ਆਦਮੀ ਸੀ। ਇਸੇ ਤਰ੍ਹਾਂ ਬਾਕੀ ਸਭ ਨੇ ਲਿਖਿਆ ਹੈ ਕਿ ਸੁਭਾਸ਼ ਕਿਰਪੇਕਰ ਝੂਠ ਬੋਲਦਾ ਹੈ, ਉਸ ਤੋਂ ਪਿਛੋਂ ਹੋਰ ਵੀ ਕਈ ਪੱਤਰਕਾਰ ਸੰਤ ਭਿੰਡਰਾਂਵਾਲਿਆਂ ਨੂੰ ਮਿਲੇ ਸਨ। ਹੋਰ ਤਾਂ ਹੋਰ ਬੀ. ਬੀ. ਸੀ. ਵਰਗੀ ਪ੍ਰਤਿਸ਼ਠਿਤ ਸੰਸਥਾ ਦੇ ਨਾਮਾਨਿਗਾਰ ਮਾਰਕ ਟਲੀ ਨੇ ਵੀ ਇਹੀ ਲਿਖਣ ਵਿਚ ਆਪਣੀ ਵਡਿਆਈ ਸਮਝੀ ਹੈ ਕਿ ਉਹ ਤਿੰਨ ਜੂਨ ਨੂੰ ਸੰਤ ਭਿੰਡਰਾਂਵਾਲਿਆਂ ਨੂੰ ਮਿਲਿਆ ਸੀ। ਅਸਲ ਵਿਚ ਇਹ ਸਾਰੇ ਹੀ ਪੱਤਰਕਾਰ, ਨਾਮਾਨਿਗਾਰ ਅਤੇ ਲੇਖਕ ਝੂਠ ਬੋਲ ਰਹੇ ਹਨ। ਮਕਸਦ ਇਨ੍ਹਾਂ ਦਾ ਸਿਰਫ ਇਹੋ ਹੈ ਕਿ ਇਸ ਤਰ੍ਹਾਂ ਲਿਖ ਕੇ ਇਨ੍ਹਾਂ ਨੇ ਆਪਣੀ ਆਪਣੀ ਰਿਪੋਰਟ ਨੂੰ ਇਕ ਪ੍ਰਵਾਣਿਤ ਰਿਪੋਰਟ ਬਣਾਉਣਾ ਸੀ. ਇਨ੍ਹਾਂ ਨੂੰ ਪਤਾ ਸੀ ਕਿ ਹੁਣ ਕਿਹੜਾ ਸੰਤ ਭਿੰਡਰਾਂਵਾਲਿਆਂ



Digitized by Panjab Digital Library | www.panjabdigilib.org

ਨੇ ਇਨ੍ਹਾਂ ਦੀਆਂ ਰਿਪੋਰਟਾਂ ਪੜ੍ਹ ਕੇ ਤਰਦੀਦ ਕਰਨੀ ਹੈ, ਪਰ ਇਹ ਇਨ੍ਹਾਂ ਦੀ ਬਹੁਤ ਵੱਡੀ ਗਲਤੀ ਹੈ। ਇਨ੍ਹਾਂ ਗੱਲਾਂ ਦੀ ਤਰਦੀਦ ਕਰਨ ਵਾਲੇ ਅਜੇ ਬਹੁਤ ਬੰਦੇ ਜਿਉਂਦੇ ਹਨ। ਉਹ ਠੀਕ ਸਮਾਂ ਆਉਣ ਤੇ ਇਨ੍ਹਾਂ ਸਭ ਰਿਪੋਰਟਾਂ ਦਾ ਖੰਡਨ ਕਰਨਗੇ।

ਅਸਲੀਅਤ ਇਹ ਹੈ ਕਿ ਅੰਮ੍ਰਿਤਸਰ ਦੇ ਫੋਨ ਤਾਂ ਦੋ ਜੂਨ ਤੋਂ ਹੀ ਤੋੜ ਕਰ ਦਿਤੇ ਗਏ ਸਨ ਅਤੇ ਬਾਕੀ ਦੇ ਸਾਰੇ ਪੰਜਾਬ ਦੇ 3 ਜੂਨ ਦੀ ਰਾਤ ਦੇ 10 ਵਜੇ ਤੋਂ ਪਿਛੋਂ ਤੋੜ ਕਰ ਦਿਤੇ ਗਏ ਸਨ। ਜਿਸ ਤਰ੍ਹਾਂ, ਇਕ ਸਮੇਂ, ਕਿੱਸੇ ਲਿਖਣ ਵੇਲੇ ਇਹ ਰਿਵਾਜ ਪ੍ਰਚੱਲਤ ਸੀ ਕਿ ਜਦੋਂ ਵੀ ਕੋਈ ਹੀਰ ਦਾ ਕਿੱਸਾ ਲਿਖਦਾ ਸੀ ਤਾਂ ਆਪਣੇ ਕਿੱਸੇ ਉਪਰ ਇਹ ਲਿਖ ਦਿੰਦਾ ਸੀ "ਅਸਲੀ ਤੇ ਸਭ ਤੋਂ ਵੱਡੀ ਹੀਰ।" ਬਿਲਕੁਲ ਇਸੇ ਤਰ੍ਹਾਂ ਜਿੰਨੇ ਵੀ ਰਿਪੋਰਟਰਾ ਨੇ ਅਪ੍ਰੇਸ਼ਨ ਬਲਿਊ ਸਟਾਰ ਦੇ ਤੁਰੰਤ ਪਿੱਛੋਂ ਆਪਣੀਆਂ ਰਿਪੋਰਟਾਂ ਭੇਜੀਆਂ ਸਨ ਤਾਂ ਸਭ ਨੇ ਇਹੀ ਲਿਖਿਆ ਸੀ ਕਿ ਉਨ੍ਹਾਂ ਦੀ ਸੰਤ ਭਿੰਡਰਾਂਵਾਲਿਆਂ ਨਾਲ ਸਭ ਨਾਲੋਂ ਪਿੱਛੋਂ ਦੀ ਮੁਲਾਕਾਤ ਸੀ। ਫਿਰ ਇਨ੍ਹਾਂ ਰਿਪੋਰਟਾਂ ਵਿਚ ਸੰਤਾਂ ਦੇ ਮੂੰਹੋਂ ਐਸੇ ਸ਼ਬਦ ਕਢਵਾਏ ਗਏ ਨੇ ਜਿਨ੍ਹਾਂ ਬਾਰੇ ਸੰਤ ਜੀ ਉਸ ਤਰ੍ਹਾਂ ਦਾ ਜਵਾਬ ਦੇ ਹੀ ਨਹੀਂ ਸਕਦੇ ਸਨ। ਜਿਵੇਂ ਕਿ ਸੁਭਾਸ਼ ਕਿਰਪੇਕਰ ਦੀ ਰਿਪੋਰਟ ਵਿਚ ਛਪਿਆ ਹੈ। ਰਿਪੋਰਟਰ ਸੰਤ ਜੀ ਤੋਂ ਪੁੱਛਦਾ ਹੈ ਕਿ ਫੌਜ ਨੇ ਦਰਬਾਰ ਸਾਹਿਬ ਨੂੰ ਘੇਰਾ ਪਾ ਲਿਆ ਹੈ ਤੁਹਾਡੀ ਕੀ ਸੰਭਾਵਨਾ ਹੈ ਕਿ ਇਹ ਅੰਦਰ ਕਦੋਂ ਦਾਖ਼ਲ ਹੋਵੇਗੀ। ਫਿਰ ਸੰਤਾਂ ਦੇ ਮੂੰਹੋਂ ਅਖਵਾਇਆ ਹੈ ਕਿ ਉਹ ਨਹੀਂ ਸਮਝਦੇ ਕਿ ਫੌਜ ਅੰਦਰ ਦਾਖਲ ਹੋਣ ਦਾ ਹੌਂਸਲਾ ਕਰੇਗੀ ਆਦਿ।

ਇਨ੍ਹਾਂ ਨੂੰ ਪੁੱਛੋ ਕਿ ਜਿਸ ਸੰਤ ਨੇ ਪੂਰੇ ਤਿੰਨ ਦਿਨ, ਹਜ਼ਾਰਾਂ ਫੌਜੀਆਂ ਨੂੰ ਤੋਪਾਂ, ਟੈਂਕਾਂ ਅਤੇ ਹੈਲੀਕਾਪਟਰਾਂ ਨਾਲ ਲੈਸ ਹੋਣ ਦੇ ਬਾਵਜੂਦ ਵੀ, ਸ੍ਰੀ ਦਰਬਾਰ ਸਾਹਿਬ ਵਿਚ ਦਾਖਲ ਨਹੀਂ ਹੋਣ ਦਿਤਾ, ਤਾਂ ਉਸ ਸੰਤ ਨੂੰ ਇਹ ਨਹੀਂ ਪਤਾ ਹੋਵੇਗਾ ਕਿ ਇਹ ਤੋਪਾਂ ਟੈਂਕਾਂ ਨਾਲ ਜਿਹੜੀ ਫੌਜ ਆਈ ਹੈ ਇਹ ਐਵੇਂ ਡਰਾਉਣ ਵਾਸਤੇ ਨਹੀਂ ਸਗੋਂ ਸਿੱਖਾਂ ਦਾ ਕਤਲਿਆਮ ਕਰਨ ਵਾਸਤੇ ਆਈ ਹੈ।

ਅਸਲੀਅਤ ਇਹ ਹੈ ਕਿ ਇਕ ਜੂਨ ਨੂੰ ਸੀ.ਆਰ.ਪੀ. ਨੇ ਸ੍ਰੀ ਦਰਬਾਰ ਸਾਹਿਬ ਉਪਰ ਜਿਹੜੀ ਫਾਇਰਿੰਗ ਕੀਤੀ ਸੀ ਉਸ ਪਿੱਛੋਂ ਸੰਤ ਭਿੰਡਰਾਂਵਾਲਿਆਂ ਨੇ ਕਿਸੇ ਵੀ ਬੰਦੇ ਨੂੰ (ਸਿਵਾਏ ਕੰਪਲੈਕਸ ਦੇ ਅਧਿਕਾਰੀਆਂ ਦੇ) ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾਂ ਵਿਚ ਵੜਨ ਨਹੀਂ ਦਿਤਾ। ਦੋ ਜੂਨ ਨੂੰ ਸਾਰੇ ਦਰਬਾਰ ਸਾਹਿਬ ਨੂੰ ਫੌਜ ਨੇ ਘੇਰਾ ਪਾ ਲਿਆ ਸੀ। ਸੀ.ਆਰ.ਪੀ. ਅਤੇ ਬੀ.ਐਸ.ਐਫ. ਰੁਕ-ਰੁਕ ਕੇ ਲਗਾਤਾਰ ਫਾਇਰ ਕਰ ਰਹੀਆਂ ਸਨ। ਅਜਿਹੀ ਹਾਲਤ ਵਿਚ ਨਾ ਤਾਂ ਕੋਈ ਪ੍ਰੈਸ ਰਿਪੋਰਟਰ ਅੰਦਰ ਜਾਣ ਦਾ ਹੌਂਸਲਾ ਕਰਦਾ ਹੈ ਅਤੇ ਨਾ ਸੰਤਾਂ ਨੇ ਕਿਸੇ ਨੂੰ ਅੰਦਰ ਆਉਣ ਦੀ ਇਜਾਜ਼ਤ ਦਿਤੀ ਸੀ।



Digitized by Panjab Digital Library | www.panjabdigilib.org

ਜਿਹੜੀ ਗਲੀ ਗੁਰੂ ਨਾਨਕ ਨਿਵਾਸ ਅਤੇ ਤੇਜਾ ਸਿੰਘ ਸਮੁੰਦਰੀ ਹਾਲ ਦੇ ਪਿੱਛੇ ਹੈ ਉਸ ਵਿਚ ਰਹਿ ਰਹੇ ਲੋਕਾਂ ਨਾਲ ਮੈਂ ਗੱਲਾਂ ਕੀਤੀਆਂ ਸਨ। ਉਨ੍ਹਾਂ ਨੇ ਦੱਸਿਆ ਸੀ ਕਿ ਉਹ ਤਿੰਨ ਜੂਨ ਤਕ ਬਾਹਰੋਂ ਰੋਟੀਆਂ ਪਕਵਾ ਕੇ ਕੰਧਾਂ ਉਪਰ ਦੀ ਬੜੀ ਮੁਸ਼ਕਲ ਨਾਲ ਅੰਦਰ ਭੇਜਦੇ ਸਨ। ਪਰ ਸੰਤ ਭਿੰਡਰਾਂਵਾਲਿਆਂ ਨੇ ਆਪਣੇ ਸਿੰਘਾਂ ਰਾਹੀਂ ਕਹਿ ਭੇਜਿਆ ਸੀ ਕਿ ਬਾਹਰੋਂ ਕੋਈ ਰੋਟੀਆਂ ਪਕਾ ਕੇ ਲਿਆਉਣ ਦੀ ਕੋਸ਼ਿਸ਼ ਨਾ ਕਰੇ ਕਿਉਂਕਿ ਇਸ ਤਰ੍ਹਾਂ ਉਨਾਂ ਦੇ ਮਾਰੇ ਜਾਣ ਦਾ ਖ਼ਤਰਾ ਹੈ। ਪੱਤਰਕਾਰਾਂ ਨੂੰ ਪੁੱਛੋ ਕਿ ਸ਼ਰਧਾਲੂਆਂ ਨੂੰ ਤਾਂ ਅੰਦਰ ਰੋਟੀ ਲੈ ਕੇ ਜਾਣ ਲਈ ਇਤਨੀ ਮੁਸ਼ਕਲ ਆਉਂਦੀ ਸੀ ਕਿ ਸੰਤ ਜੀ ਨੂੰ ਉਨ੍ਹਾਂ ਨੂੰ ਹਟਾਉਣਾ ਪਿਆ ਪਰ ਇਹ ਪੱਤਰਕਾਰ ਬੈਗ ਅਤੇ ਕੈਮਰੇ ਲੈ ਕੇ ਅੰਦਰ ਇੰਟਰਵਿਊਆਂ ਕਰਦੇ ਫਿਰਦੇ ਦਸਦੇ ਨੇ। ਜਿੰਨਾ ਝੂਠ ਇੰਦਰਾ ਗਾਂਧੀ ਅਤੇ ਉਸਦੇ ਟੋਡੀਆਂ ਨੇ ਬੋਲਿਆ ਹੈ ਉਨ੍ਹਾਂ ਹੀ ਝੂਠ ਪੱਤਰਕਾਰਾਂ ਨੇ ਆਪਣੀਆਂ ਰਿਪੋਰਟਾਂ ਵਿਚ ਛਾਪਿਆ ਹੈ।

ਪਹਿਲੀ ਜੂਨ ਨੂੰ 12 ਕੁ ਵਜੇ ਤੋਂ ਪਿੱਛੋਂ ਸੀ.ਆਰ.ਪੀ. ਨੇ ਪੂਰੀ ਤੇਜ਼ੀ ਨਾਲ ਫਾਇਰਿੰਗ ਕਰਨੀ ਸ਼ੁਰੂ ਕਰ ਦਿਤੀ ਸੀ। ਇਸ ਵਿਚ ਕੋਈ ਅੱਠ ਸਿੰਘ ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾਂ ਵਿਚ ਮਾਰੇ ਗਏ ਸਨ। ਇਹ ਫਾਇਰਿੰਗ ਰਾਤ ਦੇ 9—10 ਵਜੇ ਤਕ ਜਾਰੀ ਰਹੀ ਸੀ। ਇਹ ਸ੍ਰੀ ਦਰਬਾਰ ਸਾਹਿਬ ਉਪਰ ਸੀ.ਆਰ.ਪੀ. ਦਾ ਸਿੱਧਾ ਹਮਲਾ ਸੀ। ਇਸ ਫਾਇਰਿੰਗ ਦਾ ਸੰਤ ਭਿੰਡਰਾਂਵਾਲਿਆਂ ਦੇ ਸਿੰਘਾਂ ਵਲੋਂ ਕੋਈ ਜਵਾਬ ਨਹੀਂ ਸੀ ਦਿਤਾ ਗਿਆ ਕਿਉਂਕਿ ਪੰਜ ਸਿੰਘ ਸਾਹਿਬਾਨਾਂ ਨੇ ਇਕ ਅਪੀਲ ਕੀਤੀ ਹੋਈ ਸੀ ਕਿ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਕੋਈ ਵੀ ਸਿੰਘ ਗੋਲੀ ਨਾ ਚਲਾਵੇ। ਸੰਤ ਭਿੰਡਰਾਂਵਾਲਿਆਂ ਵਲੋਂ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚੋਂ ਗੋਲੀ ਚਲਾਏ ਜਾਣ ਨਾਲ ਅਕਾਲੀਆਂ ਨੇ ਰੌਲਾ ਪਾ ਦੇਣਾ ਸੀ ਕਿ ਸੰਤਾਂ ਨੇ ਸਿੰਘ ਸਾਹਿਬਾਨਾਂ ਦੇ ਹੁਕਮਨਾਮੇ ਦੀ ਉਲੰਘਣਾ ਕੀਤੀ ਹੈ। ਜਦ ਫਾਇਰਿੰਗ ਪਿੱਛੋਂ ਇਹ ਸਿੰਘ ਸਾਹਿਬਾਨ ਪਰਕਰਮਾਂ ਵਿਚ ਸ਼ਹੀਦ ਹੋਏ ਸਿੰਘਾਂ ਨੂੰ ਦੇਖ ਰਹੇ ਸਨ ਤਾਂ ਕੁਝ ਸਿੱਖ ਨੌਜੁਆਨਾਂ ਨੇ ਕਿਹਾ ਸੀ ਕਿ ਇਹ ਤੁਹਾਡੇ ਹੁਕਮਨਾਮੇ ਦੀ ਪਾਲਣਾ ਹੈ। ਜਥੇਦਾਰ ਕਿਰਪਾਲ ਸਿੰਘ ਨੂੰ ਕੁਝ ਨਹੀਂ ਅਹੁੜ ਰਿਹਾ ਸੀ। ਸਿੰਘਾਂ ਨੇ ਕਿਹਾ ਕਿ ਜਾਂ ਤਾਂ ਹੁਕਮਨਾਮਾ ਵਾਪਸ ਲੈ ਕੇ ਸਿੰਘਾਂ ਨੂੰ ਗੋਲੀ ਚਲਾਉਣ ਦੀ ਆਗਿਆ ਦਿਓ ਤੇ ਜਾਂ ਫਿਰ ਇਥੇ ਖੁਦ ਰਹੋ ਤਾਂ ਕਿ ਤੁਹਾਨੂੰ ਵੀ ਇਸ ਗੋਲੀ ਦਾ ਕੁਝ ਸੇਕ ਲਗੇ। ਗਿਆਨੀ ਕਿਰਪਾਲ ਸਿੰਘ ਨੇ ਕਹਿ ਦਿਤਾ ਕਿ ਅੰਦਰੋਂ ਗੋਲੀ ਚਲਾਉਣ ਦੀ ਪੂਰੀ ਖੁੱਲ੍ਹ ਹੈ। ਦੁਸ਼ਮਣ ਦਾ ਮੁਕਾਬਲਾ ਡੱਟ ਕੇ ਕਰੋ। ਅਜਿਹਾ ਬਿਆਨ ਉਸ ਨੇ ਅਖ਼ਬਾਰਾਂ ਨੂੰ ਵੀ ਦੇਣ ਦੀ ਕੋਸ਼ਿਸ਼ ਕੀਤੀ ਸੀ। ਰਿਪੋਰਟਾਂ ਛਾਪਣ ਵਾਲੇ ਰਿਪੋਰਟਰਾਂ ਨੂੰ ਸੰਤਾਂ ਦੀਆਂ ਫ਼ਰਜ਼ੀ ਇੰਟਰਵੀਊਜ਼ ਲੈਣ ਦਾ ਤਾਂ ਮੌਕਾ ਮਿਲ ਗਿਆ ਸੀ ਪਰ ਗਿਆਨੀ ਕਿਰਪਾਲ ਸਿੰਘ ਦੇ ਇਸ ਬਿਆਨ ਨੂੰ ਛਾਪਣ ਦਾ ਜਾਂ ਪ੍ਰਾਪਤ ਕਰਨ ਦਾ ਸਮਾਂ ਨਹੀਂ ਮਿਲਿਆ ਸੀ।



Digitized by Panjab Digital Library | www.panjabdigilib.org

ਗਿਆਨੀ ਕਿਰਪਾਲ ਸਿੰਘ ਦੀ ਇਸ ਇਜਾਜ਼ਤ ਨਾਲ ਸਿੰਘਾਂ ਨੇ ਅੰਦਰੋਂ ਪੂਰੀ ਤਾਕਤ ਨਾਲ ਜਵਾਬੀ ਫਾਇਰਿੰਗ ਕੀਤੀ। ਸਾਰਾ ਦਿਨ ਰੁਕ-ਰੁਕ ਕੇ ਫਾਇਰਿੰਗ ਹੁੰਦੀ ਰਹੀ। ਦੋ ਜੂਨ ਦੀ ਰਾਤ ਨੂੰ ਕੁਝ ਸਿੰਘ ਸ੍ਰੀ ਦਰਬਾਰ ਸਾਹਿਬ ਤੋਂ ਬਾਹਰ ਨਿਕਲੇ ਅਤੇ ਗਲੀਆਂ ਵਿਚ ਖੜੀ ਇਕ ਸੀ.ਆਰ.ਪੀ ਦੀ ਟੁਕੜੀ ਨੂੰ ਮਾਰ ਕੇ ਵਾਪਸ ਆ ਗਏ। ਆਮ ਸੁਣਦੇ ਹਾਂ ਕਿ ਦੋ ਜੂਨ ਦੀ ਰਾਤ ਨੂੰ ਸਿੰਘਾਂ ਨੇ ਕਾਫੀ ਗਿਣਤੀ ਵਿਚ ਸੀ.ਆਰ.ਪੀ. ਦੇ ਜੁਆਨ ਮਾਰੇ ਸਨ। ਇਸ ਨੁਕਸਾਨ ਦੇ ਪਿੱਛੋਂ ਸੀ.ਆਰ.ਪੀ. ਨੂੰ ਪਿੱਛੇ ਹਟਾ ਲਿਆ ਗਿਆ ਅਤੇ ਫੌਜ ਨੇ ਚਾਰੇ-ਪਾਸੇ ਆਪਣੀਆਂ ਪੁਜ਼ੀਸ਼ਨਾਂ ਲੈ ਲਈਆਂ।

ਫੌਜੀ ਹਮਲੇ ਤੋਂ ਪਹਿਲਾਂ 3 ਜੂਨ ਦੀ ਰਾਤ ਨੂੰ ਸਾਰੇ ਪੰਜਾਬ ਵਿਚ ਕਰਫਿਊ ਲਾ ਦਿਤਾ ਗਿਆ। ਪਾਕਿਸਤਾਨ ਦਾ ਬਾਰਡਰ ਸੀਲ ਕਰ ਦਿਤਾ ਗਿਆ। ਸਾਰੇ ਪੰਜਾਬ ਨੂੰ ਬਾਕੀ ਦੇ ਸਾਰੇ ਸੰਸਾਰ ਨਾਲੋਂ ਬਿਲਕੁਲ ਕੱਟ ਦਿਤਾ ਗਿਆ। ਫੌਜ ਜੋ ਮਨਮਾਨੀ ਕਰੇ, ਜਿਸ ਤਰ੍ਹਾਂ ਦੀ ਖ਼ਬਰ ਚਾਹੇ ਉਸੇ ਤਰ੍ਹਾਂ ਦੀ ਹੀ ਰਿਲੀਜ਼ ਕਰੇ। ਜਿਸ ਤਰ੍ਹਾਂ ਚਾਹੇ ਸਿੱਖਾਂ ਨੂੰ ਮਾਰੇ। ਸਿੱਖਾਂ ਦੀਆਂ ਬਹੂ-ਬੇਟੀਆਂ ਨਾਲ ਜਿਸ ਤਰ੍ਹਾਂ ਚਾਹੇ ਉਸੇ ਤਰ੍ਹਾਂ ਬਲਾਤਕਾਰ ਕਰੇ। ਇਨ੍ਹਾਂ ਗੱਲਾਂ ਦੀ ਨਾ ਤਾਂ ਕੋਈ ਖ਼ਬਰ ਬਾਹਰ ਨਿਕਲਣ ਦੇਣੀ ਸੀ ਅਤੇ ਨਾ ਹੀ ਇਸ ਤਰ੍ਹਾਂ ਦੀ ਖਬਰ ਖੁਦ ਦੇਣੀ ਸੀ। ਸਿੱਖਾਂ ਨੇ ਆਪਣੀਆਂ ਅੱਖਾਂ ਸਾਹਮਣੇ ਜਿਸ ਤਰ੍ਹਾਂ ਆਪਣੇ ਜੁਆਨ ਪੁੱਤਰ ਮਰਦੇ ਵੇਖੇ, ਜਿਸ ਤਰ੍ਹਾਂ ਆਪਣੀਆਂ ਧੀਆਂ ਨਾਲ ਬਲਾਤਕਾਰ ਹੁੰਦਾ ਦੇਖਿਆ, ਜਿਸ ਪ੍ਰਕਾਰ ਸ੍ਰੀ ਦਰਬਾਰ ਸਾਹਿਬ ਦੀ ਬੇ-ਅਦਬੀ ਹੁੰਦੀ ਵੇਖੀ, ਇਸ ਤਰ੍ਹਾਂ ਜੇ ਕਿਸੇ ਨੂੰ ਕਿਸੇ ਸਿੱਖ ਨੇ ਕੋਈ ਜਾਣਕਾਰੀ ਦਿਤੀ ਤਾਂ ਸਰਕਾਰ ਅਜੇਹੇ ਸਾਰੇ ਬਿਆਨ ਗਲਤ ਕਰ ਦਿੰਦੀ ਸੀ ਅਤੇ ਰੇਡੀਓ 'ਤੇ ਕਹਿ ਦਿਤਾ ਜਾਂਦਾ ਸੀ ਕਿ ਕਈ ਦੇਸ਼-ਦੁਸ਼ਮਣ ਲੋਕ ਜਾਣ-ਬੁੱਝ ਕੇ ਭਾਰਤੀ ਫੌਜ ਦੇ ਸਨਮਾਨ ਅਤੇ ਕਿਰਦਾਰ ਨੂੰ ਬਦਨਾਮ ਕਰਨ ਲਈ ਕਹਿ ਰਹੇ ਹਨ। ਇਸ ਦੇ ਮੁਕਾਬਲੇ ਜੋ ਵੀ ਖ਼ਬਰ ਸਰਕਾਰ ਦੇ ਹੱਕ ਦੀ ਹੁੰਦੀ ਸੀ ਉਹ ਬਾਰ ਬਾਰ ਰੇਡੀਓ ਅਤੇ ਟੈਲੀਵੀਜ਼ਨਾਂ ਤੋਂ ਪ੍ਰਸਾਰਤ ਕੀਤੀ ਜਾਂਦੀ ਸੀ। ਪਹਿਲੀ ਗੱਲ ਤਾਂ ਇਹ ਕਿ 6 ਜੂਨ ਤਕ ਰੇਡੀਓ ਤੋਂ ਸ੍ਰੀ ਦਰਬਾਰ ਸਾਹਿਬ ਉਪਰ ਹੋਏ ਹਮਲੇ ਦੀ ਕੋਈ ਖ਼ਬਰ ਹੀ ਨਹੀਂ ਆਈ ਸੀ। ਜਦੋਂ 5 ਅਤੇ 6 ਜੂਨ ਦੀ ਰਾਤ ਨੂੰ ਸ੍ਰੀ ਦਰਬਾਰ ਸਾਹਿਬ ਤੋਂ ਇਲਾਵਾ ਬਾਕੀ ਹੋਰ 50 ਤੋਂ ਵੱਧ ਗੁਰਦੁਆਰਿਆਂ ਉਪਰ ਭਾਰਤੀ ਫੌਜ ਨੇ ਆਪਣਾ ਕਬਜ਼ਾ ਕਰ ਲਿਆ ਸੀ ਤਾਂ 6 ਜੂਨ ਦੀ ਸਵੇਰ ਤੋਂ ਇਸ ਤਰ੍ਹਾਂ ਦੀਆਂ ਖ਼ਬਰਾਂ ਨਸ਼ਰ ਹੋਣੀਆਂ ਸ਼ੁਰੂ ਹੋਈਆਂ ਸਨ। ਫਿਰ ਵੀ ਖ਼ਬਰਾਂ ਇਸ ਤਰ੍ਹਾਂ ਨਸ਼ਰ ਕੀਤੀਆਂ ਜਾਂਦੀਆਂ ਸਨ ਜਿਵੇਂ ਕਿ ਭਾਰਤ ਸਰਕਾਰ, ਸ੍ਰੀ ਦਰਬਾਰ ਸਾਹਿਬ ਉਪਰ ਹਮਲਾ ਕਰ ਕੇ, ਸਿੱਖਾਂ ਦੇ ਸਿਰ ਕੋਈ ਅਹਿਸਾਨ ਕਰ ਰਹੀ ਹੋਵੇ। ਇਹ ਸੀ ਅਸਲੀ ਝਾਕੀ ਮਹਾਤਮਾ ਗਾਂਧੀ ਦੇ ਰਾਮ-ਰਾਜ ਦੀ। ਸਿੱਖਾਂ ਨੂੰ ਪਹਿਲੀ ਵਾਰ ਪਤਾ ਲਗਿਆ ਸੀ ਕਿ ਮਹਾਤਮਾ ਗਾਂਧੀ ਦਾ ਰਾਮ-ਰਾਜ ਕਿਤਨਾ ਝੂਠ ਬੋਲਦਾ ਹੈ। ਅਪ੍ਰੇਸ਼ਨ ਬਲਿਊ ਸਟਾਰ ਦੇ ਦੌਰਾਨ, ਸਰਕਾਰ ਨੇ ਜੋ ਝੂਠ ਬੋਲਿਆ ਅਤੇ



Digitized by Panjab Digital Library | www.panjabdigilib.org

ਭਾਰਤੀ ਫੌਜ ਨੇ ਸਿੱਖਾਂ ਉਪਰ ਜੋ ਅਤਿਆਚਾਰ ਕੀਤਾ, ਉਸਦਾ ਦੁਨੀਆ ਵਿਚ ਆਪਣਾ ਇਕ ਨਵਾਂ ਰਿਕਾਰਡ ਹੈ। ਨਾ ਤਾਂ ਐਸੀ ਮਿਸਾਲ ਅਜੇ ਤਕ ਦੁਨੀਆ ਦੇ ਕਿਸੇ ਇਤਿਹਾਸ ਵਿਚ ਮਿਲਦੀ ਹੈ ਅਤੇ ਨਾ ਹੀ ਕਦੇ ਮਿਲਣ ਦੀ ਉਮੀਦ ਹੈ।

ਅਜਿਹੇ ਰਾਮ-ਰਾਜ ਦੀ ਰੂਹ ਸ੍ਰੀ ਦਰਬਾਰ ਸਾਹਿਬ ਉਪਰ ਚਾਰ ਜੂਨ ਦੀ ਸਵੇਰ (4-40) ਨੂੰ ਹਮਲਾਵਰ ਬਣ ਕੇ ਗਰਜੀ। ਹਮਲਾ ਕਰਨ ਤੋਂ ਪਹਿਲਾਂ ਸ੍ਰੀ ਦਰਬਾਰ ਸਾਹਿਬ ਦੀ ਸਾਰੀ ਬਿਜਲੀ ਸਪਲਾਈ ਕੱਟ ਦਿਤੀ ਗਈ। ਸ੍ਰੀ ਦਰਬਾਰ ਸਾਹਿਬ ਦੇ ਸਭ ਨਾਕਿਆਂ 'ਤੇ ਟੈਂਕ ਖੜੇ ਕਰ ਦਿਤੇ ਗਏ। ਸਭ ਤੋਂ ਪਹਿਲਾਂ ਲੰਗਰ ਦੀ ਇਮਾਰਤ ਵਿਚ ਅਗਨੀ ਬੰਬ ਸੁਟ ਕੇ ਲੰਗਰ ਦੇ ਤਹਿਖ਼ਾਨੇ ਵਿਚ ਪਿਆ ਅੰਨ ਭੰਡਾਰ ਨਸ਼ਟ ਕਰ ਦਿਤਾ ਗਿਆ। ਗੁਰੂ ਰਾਮ ਦਾਸ ਸਰਾਂ ਵਿਚ ਇਕੋ ਟੈਂਕੀ ਸੀ ਜਿਸ ਤੋਂ ਸਾਰੇ ਕੰਪਲੈਕਸ ਨੂੰ ਪਾਣੀ ਸਪਲਾਈ ਹੁੰਦਾ ਸੀ। ਫੌਜ ਨੇ ਆਪਣੀਆਂ ਤੋਪਾਂ ਨਾਲ ਇਸ ਟੈਂਕੀ ਨੂੰ ਵੀ ਭੰਨ ਕੇ ਪਾਣੀ ਤੋਂ ਖ਼ਾਲੀ ਕਰ ਦਿਤਾ ਗਿਆ ਸੀ। ਇਹ ਸੀ ਤਰੀਕਾ ਜੋ ਭਾਰਤੀ ਸੈਨਾ ਨੇ ਸਿੱਖਾਂ ਨੂੰ ਮਾਰਨ ਲਈ ਅਪਣਾਇਆ। ਭਾਵ ਕਿ ਸ੍ਰੀ ਦਰਬਾਰ ਸਾਹਿਬ ਦੀ ਬਿਜਲੀ, ਪਾਣੀ ਅਤੇ ਹੋਰ ਰਸਦ ਦੀ ਸਪਲਾਈ ਖ਼ਤਮ ਕਰ ਕੇ ਸਿੱਖਾਂ ਨੂੰ ਭੁੱਖਾ ਰਖਿਆ ਗਿਆ। ਜਿਸ ਦਰਬਾਰ ਸਾਹਿਬ ਵਿਚ, ਬਿਨਾਂ ਕਿਸੇ ਭੇਦ-ਭਾਵ ਦੇ ਸਭ ਨੂੰ ਖਾਣ ਲਈ ਪ੍ਰਸ਼ਾਦਾ ਮਿਲਦਾ ਸੀ ਅਤੇ ਜਿਥੇ ਸਭ ਸਿੱਖ ਇਕ ਦੂਜੇ ਤੋਂ ਅਗੇ ਹੋ ਹੋ ਕੇ ਪ੍ਰਸ਼ਾਦੇ ਵਰਤਾਉਂਦੇ ਸਨ ਉਸ ਦਰਬਾਰ ਸਾਹਿਬ ਵਿਚ, ਅਪ੍ਰੇਸ਼ਨ ਬਲਿਊ ਸਟਾਰ ਦੌਰਾਨ ਭੁਖਿਆਂ ਨੂੰ ਪ੍ਰਸ਼ਾਦ ਛਕਾਉਣ ਵਾਲੇ ਖੁਦ ਭੁਖੇ ਮਰ ਰਹੇ ਸਨ। ਜਿਸ ਦਰਬਾਰ ਸਾਹਿਬ ਵਿਚ, ਗੁਰੂ ਅਰਜਨ ਸਾਹਿਬ ਦੇ ਸ਼ਹੀਦੀ ਦਿਵਸ 'ਤੇ ਸਿੱਖ, ਆਮ ਲੋਕਾਂ ਲਈ ਮਿੱਠੇ ਅਤੇ ਠੰਢੇ ਜਲ ਦੀਆਂ ਛਬੀਲਾਂ ਲਾਇਆ ਕਰਦੇ ਸਨ, ਅਪ੍ਰੇਸ਼ਨ ਬਲਿਊ ਸਟਾਰ ਦੌਰਾਨ, ਉਹੀ ਸਿੱਖ ਉਸੇ ਦਰਬਾਰ ਸਾਹਿਬ ਵਿਚ ਖੁਦ ਪਿਆਸੇ ਮਰ ਰਹੇ ਸਨ। ਲੋਕਾਂ ਨੂੰ ਮਿੱਠਾ ਅਤੇ ਠੰਢਾ ਜਲ ਛਕਾਉਣ ਵਾਲੇ ਸਿੱਖ, ਭਾਰਤੀ ਫੌਜ ਦੇ ਘੇਰੇ ਵਿਚ ਘਿਰੇ, ਧਰਤੀ ਤੇ ਡੁਲ੍ਹੇ ਖ਼ੂਨ ਵਿਚ ਰਲੇ ਹੋਏ ਪਾਣੀ ਨੂੰ ਪੀ ਪੀ ਕੇ ਜਾਂ ਫਿਰ ਆਪਣੇ ਹੀ ਪਿਸ਼ਾਬ ਨਾਲ ਕਪੜਾ ਗਿੱਲਾ ਕਰ ਕੇ, ਪਿਆਸ ਨਾਲ ਸੁਕ ਰਹੇ ਆਪਣੇ ਬੁੱਲਾਂ ਨੂੰ ਗਿੱਲਾ ਕਰਦੇ ਸਨ। ਪੰਜਾਬ ਦਾ ਸਿੱਖ ਕਿਸਾਨ ਆਪਣੀ ਮਿਹਨਤ ਨਾਲ ਅਨਾਜ ਪੈਦਾ ਕਰ ਕੇ, ਮਹਾਤਮਾ ਗਾਂਧੀ ਦੇ ਰਾਮ-ਰਾਜ ਦਾ ਆਨੰਦ ਮਾਣਨ ਵਾਲੀਆਂ ਕਰੋੜਾਂ ਭੁੱਖੀਆਂ ਰੂਹਾਂ ਦਾ ਢਿੱਡ ਭਰਦਾ ਸੀ। ਆਪਣੇ ਅਨਾਜ ਵਿਚੋਂ ਸ਼ਰਧਾ ਨਾਲ ਕੁਝ ਅਨਾਜ ਸ੍ਰੀ ਦਰਬਾਰ ਸਾਹਿਬ ਦੇ ਲੰਗਰ ਵਿਚ ਭੇਜਦਾ ਹੈ ਤਾਂ ਕਿ ਸ੍ਰੀ ਦਰਬਾਰ ਸਾਹਿਬ ਵਿਚ ਆਇਆ ਕੋਈ ਭੁੱਖਾ ਆਦਮੀ ਖਾਲੀ ਪੇਟ ਨਾ ਮੁੜ ਸਕੇ। ਇਸ ਤਰ੍ਹਾਂ ਸਿੱਖਾਂ ਵਲੋਂ ਹਰ ਸਮੇਂ ਲੰਗਰ ਦੇ ਤਹਿਖ਼ਾਨੇ ਵਿਚ ਹਜ਼ਾਰਾਂ ਬੋਰੀਆਂ ਆਟੇ ਦੀਆਂ, ਸੈਂਕੜੇ ਬੋਰੀਆਂ ਦਾਲਾਂ ਦੀਆਂ ਅਤੇ ਸੈਂਕੜੇ ਪੀਪੇ ਘਿਓ ਦੇ ਰੱਖੇ ਜਾਂਦੇ ਸਨ। ਭਾਰਤ ਸਰਕਾਰ ਬਾਰ ਬਾਰ ਕਹਿੰਦੀ ਵੀ ਹੁੰਦੀ ਸੀ ਕਿ ਗਰੀਬ ਲੋਕਾਂ ਨੂੰ ਰੱਜਵੀਂ ਰੋਟੀ ਦੇਣ ਲਈ ਸਾਨੂੰ ਅਨਾਜ ਨੂੰ ਜਾਇਆ



Digitized by Panjab Digital Library | www.panjabdigilib.org

ਨਹੀਂ ਜਾਣ ਦੇਣਾ ਚਾਹੀਦਾ। ਪਰ ਅਪ੍ਰੇਸ਼ਨ ਬਲਿਊ ਸਟਾਰ ਦੌਰਾਨ ਇਸੇ ਹੀ ਸਰਕਾਰ ਨੇ, ਗਰੀਬਾਂ ਨੂੰ ਖੁਆਉਣ ਲਈ ਰਖਿਆ ਆਟਾ, ਦਾਲਾਂ, ਘਿਓ ਅਤੇ ਹੋਰ ਸਮਾਨ ਘੰਟਿਆਂ ਵਿਚ ਹੀ ਅੱਗ ਲਾ ਕੇ ਸਾੜ ਦਿਤਾ। ਜ਼ਹਿਰੀਲੀ ਗੈਸ ਛੱਡ ਕੇ ਜ਼ਹਿਰੀਲਾ ਬਣਾ ਦਿਤਾ। ਅੱਠ ਜੂਨ ਨੂੰ ਸਿਰਫ ਇਕ ਜਾਂ ਦੋ ਸਿੰਘਾਂ ਨੂੰ ਲੰਗਰ ਦੇ ਤਹਿਖ਼ਾਨੇ ਵਿਚੋਂ ਕੱਢਣ ਲਈ ਲੰਗਰ ਦੇ ਸਾਰੇ ਭੰਡਾਰ ਨੂੰ ਨਸ਼ਟ ਕਰ ਦਿਤਾ। ਲੰਗਰ ਦੇ ਸਾਰੇ ਤਹਿਖ਼ਾਨੇ ਨੂੰ ਸਭ ਪਾਸਿਓਂ ਬੰਦ ਕਰਕੇ ਜ਼ਹਿਰੀਲੀ ਗੈਸ ਛੱਡ ਦਿਤੀ ਜਿਸ ਨਾਲ ਬਚਿਆ ਖੁਚਿਆ ਅਨਾਜ ਵੀ ਖ਼ਰਾਬ ਹੋ ਗਿਆ। ਕੀ ਦੋ ਸਿੰਘਾਂ ਨੂੰ ਮਾਰਨ ਲਈ ਲੰਗਰ ਦੇ ਸਾਰੇ ਭੰਡਾਰ ਨੂੰ ਖ਼ਤਮ ਕਰਨਾ, ਮਹਾਤਮਾ ਗਾਂਧੀ ਦਾ ਰਾਮ-ਰਾਜ, ਜ਼ਰੂਰੀ ਸਮਝਦਾ ਸੀ? ਉਹ ਤਾਂ ਅੰਦਰ ਮਰੇ ਹੀ ਪਏ ਸਨ। ਵਧ ਤੋਂ ਵਧ ਦੋ ਜਾਂ ਚਾਰ ਦਿਨ ਹੋਰ ਕੱਟ ਸਕਦੇ ਸੀ।

ਜੋ ਵੀ ਮਨੁੱਖੀ ਰਵਾਇਤਾਂ ਸਨ ਅਤੇ ਜੋ ਵੀ ਫੌਜ ਦੀਆਂ ਰਵਾਇਤਾਂ ਸਨ ਅਪ੍ਰੇਸ਼ਨ ਬਲਿਊ ਸਟਾਰ ਦੌਰਾਨ ਸਭ ਦੀਆਂ ਸਭ ਤੋੜ ਦਿਤੀਆਂ ਗਈਆਂ। ਭਾਰਤ ਸਰਕਾਰ ਪਿਛਲੇ 35-40 ਸਾਲਾਂ ਤੋਂ ਰੇਡੀਓ ਰਾਹੀਂ ਅਤੇ ਟੈਲੀਵੀਜ਼ਨਾਂ ਰਾਹੀਂ ਲਗਾਤਾਰ ਇਹ ਪ੍ਰਚਾਰ ਕਰਦੀ ਆ ਰਹੀ ਸੀ ਕਿ ਭਾਰਤ ਦੀਆਂ ਬੜੀਆਂ ਸ਼ਾਨਦਾਰ ਰਵਾਇਤਾਂ ਹਨ। ਇਥੇ ਕਿਸੇ ਔਰਤ, ਕਿਸੇ ਦੀਨ-ਦੁਖੀ ਉਪਰ ਕੋਈ ਜ਼ੁਲਮ ਨਹੀਂ ਕਰਦਾ। ਇਥੇ ਬੱਚੇ ਅਤੇ ਬੁੱਢੇ ਦਾ ਸਤਿਕਾਰ ਕੀਤਾ ਜਾਂਦਾ ਹੈ। ਪਰ ਇਹ ਰਵਾਇਤਾਂ ਜਾਂ ਤਾਂ ਬਿਲਕੁਲ ਗਲਤ ਹਨ ਤੇ ਜਾਂ ਫਿਰ ਸਿਰਫ ਹਿੰਦੂਆਂ ਲਈ ਹੀ ਹਨ। ਅਪ੍ਰੇਸ਼ਨ ਬਲਿਊ ਸਟਾਰ ਦੌਰਾਨ ਦਮਦਮੀ ਟਕਸਾਲ ਦੇ ਛੋਟੇ ਛੋਟੇ ਬੱਚਿਆਂ ਨੂੰ ਪਰਕਰਮਾਂ ਵਿਚ ਖੜ੍ਹਾ ਕੇ ਪਹਿਲਾਂ ਇਹ ਪੁੱਛਿਆ ਗਿਆ ਕਿ "ਅਬ ਬਤਾਓ ਕਹਾਂ ਹੈ ਤੁਮਾਰਾ ਭਿੰਡਰਾਂ-ਵਾਲਾ?" ਜਦ ਸਭ ਬੱਚਿਆਂ ਨੇ ਇਕ ਆਵਾਜ਼ ਵਿਚ ਜ਼ੋਰ ਦੇ ਕੇ ਕਿਹਾ ਕਿ "ਭਿੰਡਰਾਂ-ਵਾਲੇ ਸਾਡੇ ਦਿਲਾਂ ਵਿਚ ਹਨ"। ਇਸ ਤੋਂ ਪਿੱਛੋਂ ਸਭ ਬੱਚਿਆਂ ਨੂੰ ਗੋਲੀਆਂ ਨਾਲ ਉਡਾ ਦਿਤਾ ਗਿਆ। ਜਿਨ੍ਹਾਂ ਵੀ ਯਾਤਰੂਆਂ ਨੇ ਮਿਲਟਰੀ ਅਫਸਰਾਂ ਦੇ ਕਹਿਣ ਅਨੁਸਾਰ ਆਤਮ-ਸਮਰਪਣ ਕੀਤਾ ਸਭ ਨੂੰ ਗੋਲੀਆਂ ਨਾਲ ਉਡਾ ਦਿਤਾ ਗਿਆ। ਇਹ ਹਨ ਭਾਰਤ ਦੀਆਂ ਸ਼ਾਨਦਾਰ ਰਵਾਇਤਾਂ ਜਿਨ੍ਹਾਂ ਦਾ ਦਿਨ ਰਾਤ ਢੰਡੋਰਾ ਪਿੱਟਿਆ ਜਾਂਦਾ ਹੈ।

ਦਰਬਾਰ ਸਾਹਿਬ ਨੂੰ ਸਭ ਪਾਸਿਓਂ ਘੇਰ ਕੇ ਅਤੇ ਸਭ ਸਪਲਾਈ ਬੰਦ ਕਰ ਕੇ ਚਾਰ ਜੂਨ ਨੂੰ ਸਵੇਰੇ 4.40 ਵਜੇ ਪੂਰੀ ਤਾਕਤ ਨਾਲ ਦਰਬਾਰ ਸਾਹਿਬ ਉਪਰ ਹਮਲਾ ਕੀਤਾ ਗਿਆ। ਪਹਿਲਾਂ ਤੋਪਾਂ ਰਾਹੀਂ ਅਣਗਿਣਤ ਅੰਧਾ-ਧੁੰਦ ਬੰਬ ਗੋਲੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਸੁੱਟੇ ਗਏ ਤਾਂ ਕਿ ਗੋਲਿਆਂ ਦੀ ਗਰਜਵੀਂ ਆਵਾਜ਼ ਸੁਣ ਕੇ ਅੰਦਰਲੇ ਸਿੰਘ ਘਬਰਾ ਕੇ ਆਤਮ-ਸਮਰਪਣ ਕਰ ਜਾਣ। ਪਰ ਦੁਸ਼ਮਣ ਦਾ ਇਹ ਖਿਆਲ ਗਲਤ ਸਾਬਤ ਹੋਇਆ। ਆਤਮ-ਸਮਰਪਣ ਕਰਨ ਦੀ ਬਜਾਏ, ਅੱਗੋਂ ਸਿੰਘਾਂ



Digitized by Panjab Digital Library | www.panjabdigilib.org

ਨੇ ਜਵਾਬੀ ਗੋਲੇ ਸੁਟੇ ਜਿਨ੍ਹਾਂ ਨਾਲ ਘੰਟਾ ਘਰ ਵਾਲੇ ਖੁਲ੍ਹੇ ਦਲਾਨ ਵਿਚ ਖੜੀਆਂ ਫੌਜੀ ਬਖ਼ਤਰ-ਬੰਦ ਗੱਡੀਆਂ ਨੂੰ ਬਹੁਤ ਨੁਕਸਾਨ ਹੋਇਆ। ਚਾਰ ਤਰੀਕ ਦੀ ਇਸ ਬੰਬਾਰਮੈਂਟ ਦੀ ਅਸਫਲਤਾ ਪਿੱਛੋਂ ਮਿਲਟਰੀ ਅਫ਼ਸਰ ਮੈਗਾਫ਼ੋਨ ਰਾਹੀਂ ਬਾਰ-ਬਾਰ ਅੰਦਰਲੇ ਸਿੰਘਾਂ ਨੂੰ ਆਤਮ-ਸਮਰਪਣ ਕਰਨ ਲਈ ਕਹਿ ਰਹੇ ਸਨ। ਪਰ ਇਸ ਆਤਮ-ਸਮਰਪਣ ਕਰਨ ਦੀ ਅਪੀਲ ਖ਼ਤਮ ਹੋ ਜਾਣ ਦੇ ਨਾਲ ਹੀ ਅੰਦਰੋਂ ਸਿੱਖ ਮੁਜਾਹਦਾਂ ਵਲੋਂ ਇਕੱਠੀ ਹੀ ਇਕਦਮ ਫ਼ਾਇਰਿੰਗ ਕਰ ਕੇ ਜਵਾਬ ਦਿਤਾ ਜਾਂਦਾ ਸੀ। ਜਿਸਦਾ ਮਤਲਬ ਸੀ ਕਿ ਆਤਮ-ਸਮਰਪਣ ਕਰਨ ਦੀਆਂ ਗੱਲਾਂ ਤਾ ਇਕ ਪਾਸੇ ਰਹੀਆਂ ਸਗੋਂ ਸਿੰਘ ਸੂਰਮੇ ਦੁਸ਼ਮਣ ਦੀ ਹਰ ਗੋਲੀ ਦਾ ਜਵਾਬ ਗੋਲੀ ਵਿਚ ਹੀ ਦੇਣਗੇ।

ਇਸ ਤਰ੍ਹਾਂ ਚਾਰ ਜੂਨ ਦਾ ਸਾਰਾ ਦਿਨ ਕਦੇ ਕਦਾਈਂ ਫ਼ਾਇਰਿੰਗ ਹੁੰਦੀ ਰਹੀ। ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਅਤੇ ਉਨ੍ਹਾਂ ਦੇ ਸੂਰਬੀਰ ਸਿੰਘਾਂ ਦੇ ਸਿੱਖੀ-ਸਿਦਕ ਦਾ ਇਹ ਇਕ ਐਸਾ ਸਮਾਂ ਸੀ ਜਦੋਂ ਉਨ੍ਹਾਂ ਨੇ ਆਪਣੀਆਂ ਕੁਰਬਾਨੀਆਂ ਦੇ ਕੇ, ਆਉਣ ਵਾਲੀਆਂ ਨਸਲਾਂ ਲਈ ਨਵੀਆਂ ਮਿਸਾਲਾਂ ਕਾਇਮ ਕਰਨੀਆਂ ਸਨ। ਭੀੜਾਂ ਹਮੇਸ਼ਾ ਭਗਤਾਂ ਨੂੰ ਹੀ ਪੈਂਦੀਆਂ ਹਨ। ਸਿੱਖੀ-ਸਿਦਕ ਹਮੇਸ਼ਾ ਸੱਚੇ-ਸੁੱਚੇ ਸਿੱਖਾਂ ਦਾ ਹੀ ਪਰਖਿਆ ਜਾਂਦਾ ਹੈ। ਇਹੀ ਕਾਰਨ ਸੀ ਕਿ ਇਸ ਘੇਰੇ ਵਿਚ ਸੰਤ ਲੌਂਗੋਵਾਲੀਏ ਅਤੇ ਟੌਹੜੇ ਵਰਗੇ ਹੋਰ ਵੀ ਵੱਡੀਆਂ ਵੱਡੀਆਂ ਗੱਗੜਾਂ ਵਾਲੇ ਅਨੇਕਾਂ ਮਸੰਦ-ਰੂਪੀ ਅਕਾਲੀ ਸਨ ਪਰ ਸਾਰੇ ਸਿੱਖ ਸੰਸਾਰ ਦੀਆਂ ਅੱਖਾਂ ਇਸ ਸਮੇਂ ਸਿਰਫ਼ ਸੰਤ ਜਰਨੈਲ ਸਿੰਘ ਭਿੰਡਰਾਂ-ਵਾਲਿਆਂ ਉਪਰ ਹੀ ਲੱਗੀਆਂ ਹੋਈਆਂ ਸਨ। ਸੰਤ ਭਿੰਡਰਾਂਵਾਲਿਆਂ ਦੇ ਇਕ ਇਕ ਕਦਮ ਨੇ ਕੌਮ ਦੀ ਇੱਜ਼ਤ ਦਾ ਫੈਸਲਾ ਕਰਨਾ ਸੀ। ਉਨ੍ਹਾਂ ਦੇ ਸਿਦਕ ਨੇ ਕੌਮ ਦੀ ਸ਼ਾਨ ਨੂੰ ਚਾਰ ਚੰਨ ਲਾ ਦੇਣੇ ਸਨ ਅਤੇ ਉਨ੍ਹਾਂ ਦੇ ਆਤਮ-ਸਮਰਪਣ ਨੇ ਕੌਮ ਦੇ ਵਕਾਰ ਨੂੰ ਮਿੱਟੀ ਵਿਚ ਮਿਲਾ ਦੇਣਾ ਸੀ। ਭਾਵ ਕਿ ਅਪ੍ਰੇਸ਼ਨ ਬਲਿਊ ਸਟਾਰ, ਅਕਾਲ ਤਖ਼ਤ ਅਤੇ ਦਿੱਲੀ ਦੇ ਤਖ਼ਤ ਦਰਮਿਆਨ ਲੜਾਈ ਸੀ। ਸੰਤ ਭਿੰਡਰਾਂਵਾਲੇ ਅਕਾਲ ਤਖ਼ਤ ਦੀ ਪ੍ਰਭੂਸਤਾ ਦੇ ਝੰਡਾ ਬਰਦਾਰ ਸਨ ਜਦੋਂ ਕਿ ਭਾਰਤੀ ਸੈਨਾ ਦਿੱਲੀ ਦੀ ਪ੍ਰਭੂਸਤਾ ਦੀ ਰਖਵਾਲੀ ਕਰਦੀ ਸੀ। ਇਸ ਤਰ੍ਹਾਂ ਇਹ ਜੰਗ ਦੋ ਕੌਮਾਂ ਦੀ ਗਹਿ-ਗੱਚਵੀਂ ਲੜਾਈ ਸੀ। ਸੰਤ ਜਰਨੈਲ ਸਿੰਘ ਸਿੱਖ ਕੌਮ ਦੇ ਕੌਮੀ ਨੇਤਾ ਸਨ। ਇਸ ਕਰ ਕੇ ਇਸ ਸਮੇਂ ਸਿਰਫ਼ ਸੰਤ ਭਿੰਡਰਾਂਵਾਲਿਆਂ ਦੇ ਕਿਰਦਾਰ ਨਾਲ ਹੀ ਕੌਮ ਦਾ ਕਿਰਦਾਰ ਜੁੜਿਆ ਹੋਇਆ ਸੀ। ਸੰਤ ਲੌਂਗੋਵਾਲੀਏ ਅਤੇ ਟੌਹੜਾ ਵਲੋਂ ਆਤਮ-ਸਮਰਪਣ ਕਰਨ ਨਾਲ ਨਾ ਹੀ ਕੌਮ ਦੇ ਵਕਾਰ ਨੂੰ ਕੋਈ ਧੱਕਾ ਲੱਗਾ ਸੀ ਅਤੇ ਨਾ ਹੀ ਕਿਸੇ ਸਿੱਖ ਨੇ ਇਨ੍ਹਾਂ ਦੇ ਆਤਮ-ਸਮਰਪਣ ਨੂੰ ਜ਼ਿਆਦਾ ਗੌਲਿਆ ਹੀ ਸੀ ਕਿਉਂਕਿ ਇਹ ਸਿੱਖ ਕੌਮ ਦੇ ਕੌਮੀ ਨੇਤਾ ਨਹੀਂ ਸਨ ਸਿਰਫ਼ ਇਕ ਰਾਜਨੀਤਕ ਪਾਰਟੀ ਦੇ ਲੀਡਰ ਸਨ। ਇਸ ਲਈ ਕੌਮ ਦਾ ਮਾਣ ਅਤੇ ਸਤਿਕਾਰ ਲੌਂਗੋਵਾਲ ਅਤੇ ਟੌਹੜੇ ਦੀਆਂ ਹਰਕਤਾਂ ਨਾਲ ਨਹੀਂ ਜੁੜਿਆ ਹੋਇਆ ਸੀ। ਜੇ ਕੌਮ ਦਾ ਮਾਣ ਅਤੇ ਸਤਿਕਾਰ ਲੌਂਗੋਵਾਲੀਏ ਅਤੇ ਟੌਹੜੇ



Digitized by Panjab Digital Library | www.panjabdigilib.org

ਦੀਆਂ ਹਰਕਤਾਂ ਨਾਲ ਜੁੜਿਆ ਹੁੰਦਾ ਤਾਂ ਇਨ੍ਹਾਂ ਦੇ ਆਤਮ-ਸਮਰਪਣ ਕਰ ਜਾਣ ਨਾਲ ਕੌਮ ਦਾ ਵਕਾਰ ਮਿੱਟੀ ਵਿਚ ਮਿਲ ਜਾਣਾ ਸੀ। ਪਰ ਅਪ੍ਰੇਸ਼ਨ ਬਲਿਊ ਸਟਾਰ ਸਮੇਂ ਕਿਸੇ ਦੀ ਵੀ ਅੱਖ ਲੌਂਗੋਵਾਲ ਅਤੇ ਟੌਹੜੇ ਉਪਰ ਨਹੀਂ ਸੀ। ਇਨ੍ਹਾਂ ਦੇ ਆਤਮ-ਸਮਰਪਣ ਕਰ ਜਾਣ ਨਾਲ ਇਹ ਕਹਾਉਤ ਪੂਰੀ ਹੋ ਗਈ ਸੀ ਕਿ "ਕਬੀ ਨ ਗਾਂਡੂ ਰਣ ਚੜੈ ਕਬੀ ਨਾ ਬਾਜੈ ਬੰਬ" ਹੀਜੜੇ ਅਤੇ ਜਨਾਨੜੇ ਲੋਕ ਕਦੇ ਮੈਦਾਨੇ-ਜੰਗ ਦੇ ਨੇਤਾ ਨਹੀਂ ਹੁੰਦੇ। ਇਹ ਸਿਰਫ ਗੁਰੂ ਕੀ ਗੋਲਕ ਵਿਚੋਂ ਤਨਖ਼ਾਹਾਂ ਲੈਣ ਹੀ ਜਾਣਦੇ ਹੁੰਦੇ ਹਨ।

ਭਾਰਤ ਦੇ ਸੰਵਿਧਾਨ ਦੇ ਕਾਨੂੰਨ ਮੁਤਾਬਕ ਭਾਵੇਂ ਗਿਆਨੀ ਕਿਰਪਾਲ ਸਿੰਘ ਅਕਾਲ ਤਖ਼ਤ ਦਾ ਜਥੇਦਾਰ ਸੀ, ਪਰ ਜਿਥੇ ਕੌਮ ਦਾ ਆਪਣਾ ਕਾਨੂੰਨ ਲਾਗੂ ਹੁੰਦਾ ਹੋਵੇ ਉਥੇ ਕਿਸੇ ਦੇਸ਼ ਦੇ ਸੰਵਿਧਾਨ ਦੀ ਕੀ ਵੁੱਕਤ ਹੈ। ਸਿੱਖ ਧਰਮ ਵਿਚ ਸਿਰਫ ਸਿੱਖ ਕਾਨੂੰਨ ਦੀ ਹੀ ਪਾਲਣਾ ਹੋ ਸਕਦੀ ਹੈ ਕਿਸੇ ਹੋਰ ਸੰਵਿਧਾਨ ਦੇ ਕਾਨੂੰਨ ਦੀ ਨਹੀਂ। ਸਿੱਖ ਕਾਨੂੰਨ ਇਹ ਹੈ ਕਿ ਅਕਾਲ ਤਖ਼ਤ ਦਾ ਜਥੇਦਾਰ ਸਿਰਫ ਉਹੀ ਹੋ ਸਕਦਾ ਹੈ ਜੋ ਅਕਾਲ ਤਖ਼ਤ ਦੀ ਪ੍ਰਭੂਸਤਾ ਨੂੰ ਬਾਕੀ ਸਭ ਕੜੇ-ਕਾਨੂੰਨਾਂ ਤੋਂ ਉਪਰ ਸਮਝਦਾ ਹੋਵੇ। ਨਾ ਗਿਆਨੀ ਕਿਰਪਾਲ ਸਿੰਘ ਅਤੇ ਨਾ ਹੀ ਇਸ ਦੇ ਬਾਸ ਲੌਂਗੋਵਾਲ ਅਤੇ ਟੌਹੜਾ ਅਕਾਲ ਤਖ਼ਤ ਦੀ ਪ੍ਰਭੂਸਤਾ ਨੂੰ ਮੰਨਦੇ ਸਨ ਅਤੇ ਨਾ ਹੀ ਇਹ ਭਾਰਤੀ ਸੰਵਿਧਾਨ ਦੀਆਂ ਹੱਦਾਂ ਤੋਂ ਬਾਹਰ ਹੋ ਸਕਦੇ ਸਨ। ਇਹੀ ਕਾਰਨ ਸੀ ਕਿ ਕਾਨੂੰਨੀ ਪੁਜ਼ੀਸ਼ਨ ਹੋਣ ਦੇ ਬਾਵਜੂਦ ਵੀ ਇਹ ਲੋਕ ਜ਼ੀਰੋ ਬਣੇ ਰਹੇ ਅਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਬਿਨਾਂ ਕਿਸੇ ਸੰਵਿਧਾਨਕ ਕਾਨੂੰਨ ਤੋਂ ਹੀ ਅਕਾਲ ਤਖ਼ਤ ਦੇ ਜਥੇਦਾਰ ਬਣ ਗਏ ਸਨ ਕਿਉਂਕਿ ਉਹ ਸਿੱਖ ਕਾਨੂੰਨ ਅਨੁਸਾਰ ਕੌਮ ਦੇ ਨੇਤਾ ਸਨ।

ਜਨਰਲ ਸੁਬੇਗ ਸਿੰਘ ਅਕਾਲ ਤਖ਼ਤ ਦੀ ਪ੍ਰਭੂਸਤਾ ਦੀ ਰਾਖੀ ਲਈ ਲੜਨ ਵਾਲੇ ਸਿੰਘਾਂ ਦੇ ਜਰਨੈਲ ਸਨ। 75 ਸਾਲ ਦੀ ਉਮਰ ਤੋਂ ਵੀ ਉੱਪਰ ਦੀ ਉਮਰ ਵਾਲੇ ਹੋ ਕੇ ਭਾਰਤੀ ਸੈਨਾ ਦੀਆਂ ਗੋਡੀਆਂ ਲਵਾ ਗਏ। ਬਿਲਕੁਲ ਸ਼ਾਮ ਸਿੰਘ ਅਟਾਰੀਵਾਲੇ ਦੀ ਤਰ੍ਹਾਂ। ਸਰਦਾਰ ਸ਼ਾਮ ਸਿੰਘ ਅਟਾਰੀਵਾਲਾ 80 ਸਾਲ ਦੀ ਉਮਰ ਵਿਚ ਸਿੱਖ ਸੈਨਾ ਦਾ ਜਰਨੈਲ ਬਣ ਕੇ ਸਭਰਾਵਾਂ ਦੀ ਲੜਾਈ ਵਿਚ ਅੰਗਰੇਜ਼ਾਂ ਨੂੰ ਲੋਹੇ ਦੇ ਚਣੇ ਚਬਾ ਗਿਆ ਸੀ। ਇਸ ਲਿਹਾਜ਼ ਨਾਲ ਜਨਰਲ ਸੁਬੇਗ ਸਿੰਘ ਕੁਝ ਕਦਮ ਸਰਦਾਰ ਅਟਾਰੀਵਾਲੇ ਨਾਲੋਂ ਅੱਗੇ ਜਾ ਖੜਦਾ ਹੈ। ਸੀਹਣੀ ਮਾਂ ਦੇ ਇਸ ਪੁੱਤਰ ਨੇ ਸਿਰਫ ਮੁੱਠੀ ਭਰ ਸਿੰਘਾਂ ਨੂੰ ਹਜ਼ਾਰਾਂ ਫੌਜੀਆਂ ਨਾਲ ਪੂਰੇ ਤਿੰਨ ਦਿਨ ਲੜਾਈ ਰੱਖਿਆ ਸੀ।

ਸੰਤ ਜਰਨੈਲ ਸਿੰਘ ਕੋਲ ਗਿਣਤੀ ਦੇ ਲਿਹਾਜ਼ ਨਾਲ ਗਿਆਰਾਂ ਬਾਰਾਂ ਸੌ ਸਿੰਘਾਂ ਤੋਂ ਵੱਧ ਸਿੰਘ ਨਹੀਂ ਹੋ ਸਕਦੇ ਸਨ। ਜਿਥੋਂ ਤਕ ਮੇਰਾ ਆਪਣਾ ਅੰਦਾਜ਼ਾ ਹੈ ਉਸ



Digitized by Panjab Digital Library | www.panjabdigilib.org

ਅਨੁਸਾਰ ਇਸ ਤੋਂ ਵੱਧ ਗਿਣਤੀ ਲੜਾਕੇ ਸਿੰਘਾਂ ਦੀ ਸ੍ਰੀ ਦਰਬਾਰ ਸਾਹਿਬ ਵਿਚ ਨਹੀਂ ਹੋ ਸਕਦੀ। ਸੰਤਾਂ ਕੋਲ ਆਪਣੇ ਜੱਥੇ ਦੇ ਤਿੰਨ ਸੌ ਹਥਿਆਰਬੰਦ ਅਤੇ ਮਰ-ਮਿਟਣ ਵਾਲੇ ਸਿੰਘ ਸਨ। ਅੱਠ ਜਾਂ ਨੌਂ ਸੌ ਨੌਜੁਆਨ ਸਿੱਖ ਸਟੂਡੈਂਟਸ ਫੈਡਰੇਸ਼ਨ ਦਾ ਰਹਿੰਦਾ ਹੁੰਦਾ ਸੀ। ਵੈਸੇ ਫੈਡਰੇਸ਼ਨ ਵਿਚ 70 ਹਜ਼ਾਰ ਨੌਜੁਆਨ ਸ਼ਾਮਲ ਹੋ ਚੁੱਕਿਆ ਸੀ। ਮੈਂ ਮਾਰਚ 1984 ਵਿਚ ਸੰਤਾਂ ਕੋਲ ਸ੍ਰੀ ਅੰਮ੍ਰਿਤਸਰ ਗਿਆ ਸੀ। ਉਸ ਸਮੇਂ ਉਨ੍ਹਾਂ ਦੇ ਰਜਿਸਟਰ ਵਿਚ 30 ਹਜ਼ਾਰ ਨੌਜੁਆਨ ਆਪਣਾ ਨਾਂ ਲਿਖਾ ਚੁੱਕਿਆ ਸੀ। ਜਦ ਮੈਂ ਸੰਤਾਂ ਨੂੰ ਬੇਨਤੀ ਕੀਤੀ ਕਿ ਉਹ ਮੇਰਾ ਨਾਂ ਵੀ ਇਸ ਰਜਿਸਟਰ ਵਿਚ ਦਰਜ ਕਰ ਲੈਣ ਤਾਂ ਸੰਤਾਂ ਨੇ ਕਿਹਾ ਕਿ ਇਸ ਰਜਿਸਟਰ ਵਿਚ ਸਿਰਫ ਉਸੇ ਦਾ ਨਾਂ ਲਿਖਿਆ ਜਾਂਦਾ ਹੈ ਜੋ ਹਮੇਸ਼ਾ ਮਰਨ ਲਈ ਤਿਆਰ ਰਹਿੰਦਾ ਹੈ। ਹੁਣ ਤੁਸੀਂ ਸੋਚ ਲਓ ਕਿ ਨਾਂ ਲਿਖਵਾਉਣਾ ਹੈ ਜਾਂ ਨਹੀਂ। ਫਿਰ ਸੰਤਾਂ ਨੇ ਆਪ ਹੀ ਕਹਿ ਦਿਤਾ ਕਿ ਤੁਸੀਂ ਰਹਿਣ ਦਿਓ ਤੁਹਾਡਾ ਹੋਰ ਕੰਮ ਬਹੁਤ ਹੈ ਉਸ ਨੂੰ ਹੀ ਕਰੀ ਜਾਓ।

ਮੇਰਾ ਭਾਵ ਹੈ ਕਿ ਸੰਤਾਂ ਕੋਲ ਜਿੰਨੀ ਵੀ ਸਿੱਖ ਨੌਜੁਆਨਾਂ ਦੀ ਭਰਤੀ ਸੀ ਉਹ ਪੂਰੇ ਪ੍ਰਤੀਬੱਧ ਨੌਜੁਆਨਾਂ ਦੀ ਭਰਤੀ ਸੀ। ਅਕਾਲੀਆਂ ਵਾਂਗ ਗੁਰਦੁਆਰੇ ਵਿਚ ਬੈਠ ਕੇ ਸਾਰੇ ਪਿੰਡ ਦੇ ਲੋਕਾਂ ਦੇ ਨਾਂ ਲਿਖ ਲੈਣ ਵਰਗੀ ਭਰਤੀ ਨਹੀਂ ਸੀ।[1] ਪਰ ਇਹ ਸਾਰੇ ਨੌਜੁਆਨ ਸ੍ਰੀ ਦਰਬਾਰ ਸਾਹਿਬ ਵਿਚ ਨਹੀਂ ਸਨ। ਨਾ ਹੀ ਸੰਤ ਜੀ ਇਹ ਸੋਚ ਸਕਦੇ ਸਨ ਕਿ ਸਾਰੇ ਪ੍ਰਤੀਬੱਧ ਨੌਜੁਆਨਾਂ ਨੂੰ ਅੰਦਰ ਬੰਦ ਕਰਵਾ ਕੇ ਭਾਰਤੀ ਸੈਨਾ ਹੱਥੋਂ ਮਰਵਾ ਦਿਤਾ ਜਾਵੇ। ਸੰਤਾਂ ਦੀ ਇਹ ਬਹੁਤ ਵੱਡੀ ਸਿਆਣਪ ਸੀ ਕਿ ਉਨ੍ਹਾਂ ਨੇ ਬਹੁਤ ਘੱਟ ਨੌਜੁਆਨ ਸ੍ਰੀ ਦਰਬਾਰ ਸਾਹਿਬ ਵਿਖੇ ਮਰਵਾਏ ਸਨ। ਇਹ ਗੱਲਾਂ ਆਖਰ ਇਕ ਦਿਨ ਸੱਚ ਬਣ ਕੇ ਸਾਹਮਣੇ ਆਉਣਗੀਆਂ। ਅੱਜ ਭਾਰਤੀ ਸੈਨਾ ਦੇ ਅਫਸਰ ਜਿਹੜਾ ਇਹ ਕਹਿੰਦੇ ਹਨ ਕਿ ਸੈਨਾ ਨੇ ਇਨੇ ਸੌ ਅੱਤਵਾਦੀ ਮਾਰ ਦਿਤੇ ਹਨ ਅਤੇ ਇਨੇ ਸੌ ਗ੍ਰਿਫਤਾਰ ਕਰ ਲਏ ਹਨ ਇਹ ਨਿਰਾ ਝੂਠ ਹੈ। ਮੇਰਾ ਇਹ ਚੈਲੰਜ ਹੈ ਕਿ ਉਹ ਸੰਤਾਂ ਦੇ ਆਪਣੇ ਜੱਥੇ ਦੇ 35 ਸਿੰਘਾਂ ਤੋਂ ਵੱਧ ਮਰਨ ਵਾਲੇ ਸਿੰਘਾਂ ਦੀ ਗਿਣਤੀ ਨਹੀਂ ਦਿਖਾ ਸਕਦੇ। ਬਾਕੀ ਜੋ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਮਾਰੇ ਸਨ ਉਹ ਸਭ ਯਾਤਰੀ ਸਨ ਜਾਂ ਘਰਾਂ ਵਿਚੋਂ ਕੱਢ ਕੇ ਮਾਰੇ ਗਏ ਸਨ।

ਮੈਂ 30 ਸਤੰਬਰ, 1984 ਨੂੰ ਗਿਆਨੀ ਸਾਹਿਬ ਸਿੰਘ ਨੂੰ ਉਸਦੇ ਹੀ ਮਕਾਨ

---

1. ਅਕਾਲੀਆਂ ਦੀ ਇਹ ਆਦਤ ਮੈਂ ਆਪਣੀ ਅੱਖੀਂ ਕਈ ਵਾਰ ਦੇਖੀ ਹੈ। ਮੇਰੇ ਆਪਣੇ ਪਿੰਡ (ਮੰਡੇਰ ਕਲਾਂ) ਵਿਚ ਜਿੰਨੀ ਬਾਰ ਅਕਾਲੀ ਦਲ ਦੀ ਭਰਤੀ ਹੋਈ ਹੈ ਉਹ ਹਰ ਬਾਰ, ਗੁਰਦੁਆਰੇ ਬੈਠ ਕੇ, ਸਾਰੇ ਪਿੰਡ ਦੇ ਸਿੱਖਾਂ ਦੇ ਨਾਂ ਲਿਖ ਕੇ ਹੀ ਕੀਤੀ ਜਾਂਦੀ ਸੀ। ਸਾਰੀ ਗਿਣਤੀ ਜੋੜ ਕੇ, ਚਾਰ ਆਨੇ ਪ੍ਰਤੀ ਮੈਂਬਰ ਅਨੁਸਾਰ, ਮੁਹਰਲੇ ਆਗੂ ਆਪਣੀ ਜੇਬ ਵਿਚੋਂ ਹੀ ਪੈਸੇ ਪੂਰੇ ਕਰ ਦਿੰਦੇ ਸਨ। ਵੈਸੇ ਹਰ ਪਿੰਡ ਵਿਚ ਹੀ ਇਸ ਤਰ੍ਹਾਂ ਹੁੰਦਾ ਸੀ ਅਤੇ ਹੈ।



Digitized by Panjab Digital Library | www.panjabdigilib.org

ਵਿਚ ਮਿਲਣ ਗਿਆ ਸੀ। ਮਲੇਰਕੋਟਲੇ ਦਾ ਹਾਜੀ ਅਨਵਰ ਵੀ ਉਥੇ ਹੀ ਬੈਠਾ ਸੀ। ਹੋਰ ਗੱਲਾਂ ਤੋਂ ਬਿਨਾਂ ਜੋ ਇਕ ਗੱਲ ਗਿਆਨੀ ਸਾਹਿਬ ਸਿੰਘ ਨੇ ਦੱਸੀ ਉਹ ਇਹ ਸੀ ਕਿ ਸੰਤਾਂ ਦੇ 31 ਤੋਂ ਵੱਧ ਸਿੰਘ ਸ਼ਹੀਦ ਨਹੀਂ ਹੋਏ। ਇਹ ਗੱਲ ਸੁਣਾਈ ਭਾਵੇਂ ਉਸ ਨੇ ਪੂਰੇ ਕਰੋਧ[1] ਭਰੇ ਲਹਿਜ਼ੇ ਵਿਚ ਸੀ ਪਰ ਇਸ ਤੋਂ ਇਹ ਗੱਲ ਤਾਂ ਪੱਕੀ ਹੁੰਦੀ ਹੈ ਕਿ ਸੰਤਾਂ ਦੇ ਸਿੰਘ 31 ਜਾਂ 35 ਤੋਂ ਵੱਧ ਸ਼ਹੀਦ ਨਹੀਂ ਹੋਏ।

ਸ੍ਰੀ ਦਰਬਾਰ ਸਾਹਿਬ ਦੀ ਸਾਰੀ ਪਰਕਰਮਾਂ ਉਪਰ, ਸਮੇਤ ਦੋ ਵੱਡੇ ਦਰਵਾਜ਼ਿਆਂ ਦੇ, ਅਕਾਲ ਤਖ਼ਤ ਸਾਹਿਬ ਦੀ ਸਮੁੱਚੀ ਇਮਾਰਤ ਉਪਰ, ਇਸ ਦੇ ਪਿਛਲੇ ਪਾਸੇ ਵਾਲੇ ਕਾਫ਼ੀ ਮਕਾਨਾਂ ਉਪਰ, ਗੁਰੂ ਰਾਮ ਦਾਸ ਲੰਗਰ ਦੀ ਇਮਾਰਤ ਉਪਰ ਅਤੇ ਬ੍ਰਹਮਬੂਟਾ ਅਖਾੜਾ ਉਪਰ ਸਿੰਘਾਂ ਦਾ ਪੂਰਾ ਪੂਰਾ ਕੰਟਰੋਲ ਸੀ ਅਤੇ ਹਰ ਮਕਾਨ ਜਾਂ ਇਮਾਰਤ ਉਪਰ ਸਿੰਘਾਂ ਦੇ ਪੂਰੇ ਮੋਰਚੇ ਜਮਾਏ ਹੋਏ ਸਨ। ਗੁਰੂ ਰਾਮ ਦਾਸ ਸਰਾਂ, ਅਕਾਲ ਰੈਸਟ ਹਾਊਸ ਵਿਚ ਅਕਾਲੀ ਸਤਿਆਗ੍ਰਹੀਆਂ ਅਤੇ ਅਖੰਡ ਕੀਰਤਨੀ ਜੱਥੇ ਦੇ ਮੈਂਬਰਾਂ ਦਾ ਕਬਜ਼ਾ ਸੀ। ਗੁਰੂ ਰਾਮ ਦਾਸ ਸਰਾਂ ਵਿਚਲੀ ਪਾਣੀ ਵਾਲੀ ਟੈਂਕੀ ਉਪਰ ਕੁਝ ਬੱਬਰ ਆਪਣਾ ਮੋਰਚਾ ਲਾਈਂ ਬੈਠੇ ਸਨ। ਗੁਰੂ ਨਾਨਕ ਨਿਵਾਸ ਅਤੇ ਬਾਬਾ ਅਟੱਲ ਉਪਰ ਵੀ ਬੱਬਰ ਹੀ ਸਨ। ਸ੍ਰੀ ਦਰਬਾਰ ਸਾਹਿਬ ਦੇ ਸਾਰੇ ਮੋਰਚੇ ਵਿਚੋਂ ਸਿਰਫ਼ ਗੁਰੂ ਰਾਮਦਾਸ ਸਰਾਂ ਵਾਲਾ ਪਾਸਾ ਹੀ ਕਮਜ਼ੋਰ ਪਾਸਾ ਸੀ ਬਾਕੀ ਸਭ ਪਾਸੇ ਮਜ਼ਬੂਤ ਸਨ। ਇਹੀ ਕਾਰਨ ਸੀ ਕਿ ਭਾਰਤੀ ਸੈਨਾ ਸਭ ਤੋਂ ਪਹਿਲਾਂ ਇਧਰ ਹੀ ਦਾਖ਼ਲ ਹੋਈ ਸੀ। ਸਿੰਘਾਂ ਲਈ ਗੁਰੂ ਰਾਮਦਾਸ ਲੰਗਰ ਕੋਲ ਖੜੇ ਮੀਨਾਰ ਬਹੁਤ ਕੰਮ ਦੇ ਰਹੇ ਸਨ। ਅਸਲ ਵਿਚ ਇਨ੍ਹਾਂ ਉਪਰੋਂ ਸ੍ਰੀ ਦਰਬਾਰ ਸਾਹਿਬ ਦੇ ਚਾਰੇ ਪਾਸੇ ਨਿਗਾਹ ਰੱਖੀ ਜਾ ਸਕਦੀ ਸੀ।

ਦੂਜੇ ਪਾਸੇ ਦੁਸ਼ਮਣ ਦਾ ਸਭ ਤੋਂ ਮਜ਼ਬੂਤ ਪਾਸਾ ਘੰਟਾ ਘਰ ਦੇ ਬਾਹਰਲੀ ਖੁਲ੍ਹੀ ਦਲਾਨ ਵਾਲਾ ਸੀ। ਇਥੇ ਹੀ ਪਿੱਛੇ ਹਟ ਕੇ ਮਿਲਟਰੀ ਦਾ ਹੈੱਡ-ਕੁਆਰਟਰ ਸੀ। ਇਥੋਂ ਹੀ ਸਾਰੀ ਲੜਾਈ ਨੂੰ ਕੰਟਰੋਲ ਕੀਤਾ ਜਾਂਦਾ ਸੀ ਇਧਰਲੇ ਪਾਸੇ ਅਣਗਿਣਤ ਟੈਂਕ ਅਤੇ ਬਖਤਰਬੰਦ ਗੱਡੀਆਂ (APC) ਖੜੀਆਂ ਸਨ। ਫ਼ੌਜੀ ਇਨ੍ਹਾਂ ਦੀ ਓਟ ਲੈ ਕੇ ਫ਼ਾਇਰਿੰਗ ਕਰਦੇ ਸਨ। ਸਿੰਘਾਂ ਨੂੰ ਤਿੰਨ ਪਾਸਿਆਂ ਤੋਂ ਫ਼ੌਜ ਦੇ ਅੰਦਰ ਦਾਖ਼ਲ ਹੋਣ ਦਾ ਖ਼ਤਰਾ ਸੀ। ਇਕ ਤਾਂ ਸਿੱਧਾ ਸਰਾਂ ਵਾਲੇ ਪਾਸਿਓਂ, ਦੂਜਾ ਘੰਟਾ ਘਰ ਗੇਟ ਰਾਹੀਂ

---

1. ਗਿਆਨੀ ਸਾਹਿਬ ਸਿੰਘ ਇਹ ਗੱਲ ਦੱਸ ਕੇ ਅਸਲ ਵਿਚ ਸੰਤ ਭਿੰਡਰਾਂਵਾਲਿਆਂ ਪ੍ਰਤੀ ਆਪਣੀ ਨਫ਼ਰਤ ਸਿੱਧ ਕਰਦਾ ਸੀ। ਉਸ ਨੇ ਮੈਨੂੰ ਸੰਬੋਧਨ ਕਰਕੇ ਕਿਹਾ ਸੀ, "ਸਰਦਾਰ ਜੀ ਤੁਹਾਨੂੰ ਤਾਂ ਇਥੇ ਵਾਪਰੀ ਕਿਸੇ ਵੀ ਘਟਨਾ ਦਾ ਪਤਾ ਨਹੀਂ ਤੁਸੀਂ ਹੈਰਾਨ ਹੋਵੋਗੇ ਕਿ ਸੰਤਾਂ ਦੇ ਜੱਥੇ ਦੇ ਸਿੰਘਾਂ ਦੀਆਂ 31 ਲਾਸ਼ਾਂ ਵੀ ਪੂਰੀਆਂ ਨਹੀਂ ਹੋਈਆਂ।" ਮੈਂ ਉਸ ਦੀਆਂ ਇਨ੍ਹਾਂ ਨਫ਼ਰਤ ਭਰੀਆਂ ਗੱਲਾਂ ਦਾ ਢੁਕਵਾਂ ਜਵਾਬ ਤਾਂ ਦੇਣਾ ਚਾਹੁੰਦਾ ਸੀ ਪਰ ਕਿਉਂਕਿ ਉਸਦੇ ਘਰ ਬੈਠਾ ਉਸਦੀ ਚਾਹ ਪੀ ਰਿਹਾ ਸੀ। ਇਸ ਲਈ ਮੈਂ ਚੁੱਪ ਹੀ ਰਿਹਾ।



Digitized by Panjab Digital Library | www.panjabdigilib.org

ਅਤੇ ਤੀਜਾ ਲਾਇਬ੍ਰੇਰੀ ਵਾਲੇ ਦਰਵਾਜ਼ੇ ਰਾਹੀਂ। ਇਸ ਖ਼ਤਰੇ ਤੋਂ ਬਚਣ ਦਾ ਇਹ ਉਪਾਅ ਕੀਤਾ ਗਿਆ ਸੀ ਕਿ ਦੋਹਾਂ ਦਰਵਾਜ਼ਿਆਂ ਦੀਆਂ ਪੌੜੀਆਂ ਦੇ ਬਰਾਬਰ ਦੋਨੋਂ ਪਾਸੇ ਜੋ ਕਮਰੇ ਹਨ ਇਨ੍ਹਾਂ ਕਮਰਿਆਂ ਵਿਚੋਂ ਪੌੜੀਆਂ ਵਿਚ ਕੁਝ ਰੋਸ਼ਨਦਾਨ ਰੱਖੇ ਹੋਏ ਸਨ। ਜਨਰਲ ਸੁਬੇਗ ਸਿੰਘ ਨੇ ਕਾਫੀ ਗਿਣਤੀ ਵਿਚ ਸਿੰਘਾਂ ਦੀ ਇਥੇ ਡਿਊਟੀ ਲਗਾਈ ਸੀ। ਇਨ੍ਹਾਂ ਦਾ ਕੰਮ ਸੀ ਕਿ ਜਦੋਂ ਵੀ ਫੌਜ ਇਥੋਂ ਦੀ ਦਾਖ਼ਲ ਹੋਣ ਦੀ ਕੋਸ਼ਿਸ਼ ਕਰੇ ਤਾਂ ਇਨ੍ਹਾਂ ਰੋਸ਼ਨਦਾਨਾਂ ਰਾਹੀਂ ਫਾਇਰਿੰਗ ਕੀਤੀ ਜਾਵੇ। ਪਿੱਛੋਂ ਪਤਾ ਲਗੇਗਾ ਕਿ ਫੌਜ ਲਈ ਇਹ ਦਰਵਾਜ਼ੇ ਪਾਰ ਕਰਨੇ ਕਿੰਨੇ ਮੁਸ਼ਕਲ ਹੋ ਗਏ ਸਨ। ਸਰਾਂ ਵਾਲਾ ਪਾਸਾ ਮਾਈਨਜ਼ ਵਿਛਾ ਕੇ ਸੁਰੱਖਿਅਤ ਕੀਤਾ ਗਿਆ ਸੀ। ਫੌਜੀ ਅਫਸਰ ਜੋ ਇਹ ਕਹਿੰਦੇ ਹਨ ਕਿ ਅੰਦਰੋਂ ਟੈਂਕ ਤੋੜੂ ਰਾਕਟ ਚਲਾਏ ਜਾਂਦੇ ਸਨ, ਇਹ ਗੱਲ ਗ਼ਲਤ ਹੈ। ਜੇ ਅੰਦਰ ਟੈਂਕ ਤੋੜੂ ਰਾਕਟ ਹੁੰਦੇ ਫਿਰ ਇਨ੍ਹਾਂ ਨੇ ਸਿਰਫ ਪਰਕਰਮਾਂ ਵਿਚ ਹੀ ਟੈਂਕ ਨਹੀਂ ਤੋੜਨਾ ਸੀ ਸਗੋਂ ਬਾਹਰ ਖੜੇ ਟੈਂਕਾਂ ਨੂੰ ਵੀ ਤੋੜ ਦੇਣਾ ਸੀ। ਅਸਲ ਵਿਚ ਜਿਹੜੀ ਪਹਿਲੀ ਬਖ਼ਤਰਬੰਦ ਗੱਡੀ ਅਤੇ ਟੈਂਕ ਟੁੱਟਿਆ ਸੀ ਉਹ ਮਾਈਨਜ਼ ਉਪਰ ਚੜ੍ਹਨ ਕਰ ਕੇ ਟੁੱਟਿਆ ਸੀ। ਇਸ ਪਿੱਛੋਂ ਉਦੋਂ ਤਕ ਟੈਂਕ ਅੰਦਰ ਨਹੀਂ ਲਿਜਾਏ ਗਏ ਜਦੋਂ ਤਕ ਅੰਦਰੋਂ ਮਾਈਨਜ਼ ਨੂੰ ਸਾਫ ਨਹੀਂ ਸੀ ਕਰ ਦਿਤਾ ਗਿਆ।

ਮਿਲਟਰੀ ਲਈ ਸਭ ਤੋਂ ਕਮਜ਼ੋਰ ਪਾਸਾ ਅਕਾਲ ਤਖ਼ਤ ਦੀ ਬੈਕ-ਸਾਈਡ ਵਾਲਾ ਸੀ। ਇਧਰ ਫੌਜ ਦਾ ਪੂਰਾ ਕੰਟਰੋਲ ਹੋ ਹੀ ਨਹੀਂ ਸਕਿਆ। ਇਧਰਲੇ ਪਾਸੇ ਭੀੜੀਆਂ ਗਲੀਆਂ ਸਨ। ਇਹ ਗਲੀਆਂ ਸਿੰਘ ਮੁਜਾਹਿਦਾਂ ਦੀਆਂ ਬੰਦੂਕਾਂ ਦੀ ਮਾਰ ਹੇਠ ਸਨ। ਭਾਈ ਜੋਗਿੰਦਰ ਸਿੰਘ ਜੀ ਵਿਦਾਂਤੀ ਇਨ੍ਹਾਂ ਗਲੀਆਂ ਵਿਚ ਭਾਰਤੀ ਫੌਜੀਆਂ ਦੀ ਤਬਾਹੀ ਦਾ ਅੱਖੀਂ ਦੇਖਿਆ ਹਾਲ ਇਉਂ ਦਸਦਾ ਹੈ: "ਸ਼ਾਮ ਦੇ ਕੋਈ ਅੱਠ ਕੁ ਵਜੇ ਫੌਜ ਨੇ ਪਾਪੜਾਂ ਵਾਲੇ ਬਾਜ਼ਾਰ ਵਲੋਂ ਤੰਗ ਗਲੀਆਂ ਵਿਚੋਂ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਘੇਰਾ ਪਾਉਣ ਦਾ ਯਤਨ ਕੀਤਾ। ਫੌਜੀਆਂ ਨੂੰ ਮਿਲ ਰਹੇ ਹੁਕਮਾਂ ਦੀ ਆਵਾਜ਼ ਸਾਨੂੰ ਸੁਣਾਈ ਦੇ ਰਹੀ ਸੀ ਪਰ ਸਾਡੇ ਪਾਸੇ ਦੀ ਗੁੱਠ ਉਪਰੋਂ ਸਿੰਘਾਂ ਨੇ ਪਿਛਲੀ ਗਲੀ ਵਿਚ ਦਾਖਲ ਹੋਏ ਫੌਜੀਆਂ ਉਪਰ ਅਚਾਨਕ ਕੁਝ ਸੁੱਟਿਆ ਅਤੇ ਫੌਜੀਆਂ ਦੀ 'ਮਾਰ ਦੀਏ, ਮਾਰ ਦੀਏ' ਕਹਿੰਦਿਆਂ ਦੀ ਆਵਾਜ਼ ਸਾਨੂੰ ਸੁਣਾਈ ਦਿਤੀ। ਉਥੇ ਸਾਰੇ ਹੀ ਫੌਜੀ ਮਾਰੇ ਗਏ ਸਨ।"

ਦੁਸ਼ਮਣ ਲਈ ਸਭ ਤੋਂ ਮੁੱਖ ਮਸਲਾ ਘੱਟ ਤੋਂ ਘੱਟ ਬੰਦੇ ਮਰਵਾ ਕੇ ਸ੍ਰੀ ਦਰਬਾਰ ਸਾਹਿਬ ਨੂੰ ਫਤਿਹ ਕਰਨ ਦਾ ਸੀ। ਇਸ ਮਨੋਰਥ ਲਈ ਸਭ ਤੋਂ ਪਹਿਲਾ ਦੁਸ਼ਮਣ ਨੇ ਸਿੰਘਾਂ ਦੇ ਸਭ ਤੋਂ ਕਮਜ਼ੋਰ ਪਾਸੇ ਵਲ ਆਪਣੀ ਤਾਕਤ ਨੂੰ ਕੇਂਦਰਤ ਕੀਤਾ। ਚਾਰ ਤਾਰੀਖ ਦੀ ਬੰਬਾਰਮੈਂਟ ਤੋਂ ਪਿਛੋਂ, ਸ੍ਰੀ ਦਰਬਾਰ ਸਾਹਿਬ ਉਪਰ ਚਾਰੇ ਪਾਸਿਓਂ ਗੋਲੀ ਚਲਾਈ ਜਾਂਦੀ ਰਹੀ। ਪਰ ਦੂਜੇ ਪਾਸੇ ਫੌਜ ਦੀ ਇਕ ਟੁਕੜੀ ਗੁਰੂ ਰਾਮ ਦਾਸ ਸਰਾਂ



Digitized by Panjab Digital Library | www.panjabdigilib.org

ਦੀ ਪਿਛਲੀ ਗਲੀ ਵਿਚੋਂ ਦੀ ਦਾਖ਼ਲ ਹੋ ਕੇ ਤੇਜਾ ਸਿੰਘ ਸਮੁੰਦਰੀ ਹਾਲ ਵਿਚ ਚਲੀ ਗਈ। ਤੇਜਾ ਸਿੰਘ ਸਮੁੰਦਰੀ ਹਾਲ ਵਿਚ ਪਹੁੰਚ ਕੇ ਫ਼ੌਜੀਆਂ ਨੇ ਸੰਤ ਲੌਂਗੋਵਾਲੀਏ ਅਤੇ ਟੌਹੜੇ ਨੂੰ ਇਕ ਕਮਰੇ ਵਿਚ ਬੰਦ ਕਰ ਦਿਤਾ ਸੀ। ਯਾਦ ਰਹੇ ਕਿ ਲੌਂਗੋਵਾਲ ਅਤੇ ਟੌਹੜੇ ਦੇ ਆਤਮ-ਸਮਰਪਣ ਕਰਨ ਦੀ ਖ਼ਬਰ ਨੂੰ ਛੇ ਤਾਰੀਕ ਨੂੰ ਹੀ ਰੀਲੇਅ ਕੀਤਾ ਸੀ। ਪਰ ਅਸਲ ਵਿਚ ਫ਼ੌਜ ਦੀ ਇਕ ਟੁਕੜੀ ਨੇ ਚਾਰ ਤਾਰੀਕ ਨੂੰ ਹੀ ਤੇਜਾ ਸਿੰਘ ਸਮੁੰਦਰੀ ਹਾਲ ਵਿਚ ਦਾਖ਼ਲ ਹੋ ਕੇ, ਲੌਂਗੋਵਾਲ ਅਤੇ ਟੌਹੜੇ ਨੂੰ ਆਪਣੀ ਰੱਖਿਆ ਹੇਠ ਲੈ ਲਿਆ ਸੀ। ਜਦ ਇਸ ਗੱਲ ਦਾ ਪਤਾ ਸੰਤਾਂ ਨੂੰ ਅਕਾਲ ਤਖ਼ਤ ਉਪਰ ਲਗਿਆ ਤਾਂ ਉਨ੍ਹਾਂ ਨੇ 40-50 ਦੇ ਕਰੀਬ ਨੌਜੁਆਨਾਂ ਨੂੰ ਪੂਰੇ ਅਸਲੇ ਸਮੇਤ ਤੇਜਾ ਸਿੰਘ ਸਮੁੰਦਰੀ ਹਾਲ ਵੱਲ ਤੋਰਿਆ ਤਾਂ ਕਿ ਉਹ ਇਧਰ ਬੱਬਰਾਂ ਨਾਲ ਮਿਲ ਕੇ ਫ਼ੌਜ ਦਾ ਮੁਕਾਬਲਾ ਕਰਨ। ਇਹ ਸਿੰਘ, ਹਰਮਿੰਦਰ ਸਿੰਘ ਸੰਧੂ ਅਤੇ ਅਮਰਜੀਤ ਸਿੰਘ ਚਾਵਲਾ ਦੀ ਅਗਵਾਈ ਹੇਠ ਸਨ। ਇਨ੍ਹਾਂ ਦਾ ਆਉਣਾ ਸੁਣ ਕੇ ਬਲਵੰਤ ਰਾਮੂਵਾਲੀਏ ਅਤੇ ਗੁਰਚਰਨ ਸਕੱਤਰ ਨੇ ਫ਼ੌਜੀ ਅਫ਼ਸਰਾਂ ਨੂੰ ਕਿਹਾ ਕਿ ਉਹ ਛੇਤੀ ਤੋਂ ਛੇਤੀ ਸੰਤ ਲੌਂਗੋਵਾਲ ਅਤੇ ਉਨ੍ਹਾਂ ਨੂੰ ਕੱਢ ਕੇ ਲੈ ਜਾਣ। ਇਸ ਮਕਸਦ ਲਈ ਚਾਰ ਅਤੇ ਪੰਜ ਜੂਨ ਦੀ ਰਾਤ ਨੂੰ ਇਸ ਖੇਤਰ ਵਿਚ ਪੂਰੀ ਲੜਾਈ ਹੋਈ। ਪੰਜ ਤਰੀਕ ਦੀ ਸਵੇਰ ਤਕ ਤਿੰਨਾਂ ਇਮਾਰਤਾਂ (ਸਰਾਂ, ਸਮੁੰਦਰੀ ਹਾਲ, ਗੁਰੂ ਨਾਨਕ ਨਿਵਾਸ) ਪੂਰੀ ਤਰ੍ਹਾਂ ਭਾਰਤੀ ਸੈਨਾ (ਦੁਸ਼ਮਣ) ਦੇ ਕਬਜ਼ੇ ਵਿਚ ਆ ਗਈਆਂ ਸਨ। ਪੰਜ ਤਰੀਕ ਨੂੰ ਹੀ ਸੰਤ ਲੌਂਗੋਵਾਲ ਅਤੇ ਟੌਹੜੇ ਨੂੰ ਬਖ਼ਤਰਬੰਦ ਗੱਡੀਆਂ ਵਿਚ ਬਿਠਾ ਕੇ, ਫ਼ੌਜ ਬਾਹਰ ਲੈ ਗਈ ਸੀ। ਸੰਤ ਲੌਂਗੋਵਾਲ ਅਤੇ ਟੌਹੜੇ ਨੂੰ ਜਦੋਂ ਫ਼ੌਜ ਨੇ ਆਪਣੀ ਰੱਖਿਆ ਹੇਠ ਲਿਆ ਸੀ ਤਾਂ ਫ਼ੌਜੀ ਅਫ਼ਸਰ ਗੁੱਸੇ ਵਿਚ ਇਨ੍ਹਾਂ ਨੂੰ ਪੁੱਛ ਰਹੇ ਸਨ ਕਿ ਇਨ੍ਹਾਂ ਇਮਾਰਤਾਂ ਵਿਚੋਂ ਫਾਇਰਿੰਗ ਕੌਣ ਕਰ ਰਿਹਾ ਹੈ? ਜਾਪਦਾ ਹੈ ਕਿ ਫ਼ੌਜੀ ਅਫ਼ਸਰਾਂ ਨੂੰ ਗੁਰੂ ਰਾਮ ਦਾਸ ਸਰਾਂ ਅਤੇ ਤੇਜਾ ਸਿੰਘ ਸਮੁੰਦਰੀ ਹਾਲ ਵਿਚੋਂ ਕਿਸੇ ਵੀ ਕਿਸਮ ਦੀ ਵਿਰੋਧਤਾ ਨਾ ਹੋਣ ਦਾ ਯਕੀਨ ਦਿਵਾਇਆ ਗਿਆ ਸੀ। ਇਸ ਤਰ੍ਹਾਂ ਅਕਾਲੀਆਂ ਵਲੋਂ ਫ਼ੌਜ ਨਾਲ ਮਿਲਵਰਤਨ ਕਰਨ ਕਰ ਕੇ ਬੱਬਰ ਖ਼ਾਲਸਾ ਅਤੇ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਨੌਜੁਆਨ ਇਥੇ ਹੀ ਘਿਰ ਗਏ ਸਨ। ਸਰਾਂ ਅਤੇ ਦਰਬਾਰ ਸਾਹਿਬ ਦੀ ਵਿਚਲੀ ਸੜਕ 'ਤੇ ਟੈਂਕਾਂ ਨੇ ਦੋਹਾਂ ਹਿੱਸਿਆਂ ਨੂੰ ਇਕ ਦੂਜੇ ਨਾਲੋਂ ਵੱਖਰਾ ਕਰ ਦਿਤਾ ਸੀ। ਸਿੰਧੀ ਹੋਟਲ ਤੋਂ ਲੈ ਕੇ ਬਾਬਾ ਅਟੱਲ ਵਾਲੇ ਗੁਰਦੁਆਰੇ ਦੇ ਮੋੜ ਤਕ ਪੰਜ ਛੇ ਟੈਂਕ ਖੜੇ ਸਨ। ਇਸ ਲਈ ਬੱਬਰਾਂ ਅਤੇ ਫ਼ੈਡਰੇਸ਼ਨ ਦੇ ਨੌਜੁਆਨਾਂ ਨੇ ਫ਼ੌਜ ਦੇ ਘੇਰੇ ਵਿਚ ਆ ਜਾਣ ਕਰਕੇ, ਸਰਾਂ ਦੀ ਪਿਛਲੀ ਗਲੀ ਵਿਚਲੇ ਘਰਾਂ ਉਪਰ ਛਾਲਾਂ ਮਾਰ ਕੇ ਆਪਣੇ ਆਪ ਨੂੰ ਬਚਾਇਆ। ਬੱਬਰ ਸਾਰੇ ਹੀ ਗੁਰੂ ਨਾਨਕ ਨਿਵਾਸ ਵਿਚੋਂ ਬਚ ਕੇ ਨਿਕਲ ਗਏ ਸਨ। ਫ਼ੈਡਰੇਸ਼ਨ ਦੇ ਵਰਕਰ ਸਾਰੇ ਨਹੀਂ ਨਿਕਲ ਸਕੇ। ਜਿਸ ਸਮੇਂ ਲੌਂਗੋਵਾਲ ਅਤੇ ਟੌਹੜਾ ਫ਼ੌਜੀ ਅਫ਼ਸਰਾਂ ਨਾਲ ਬਾਹਰ ਜਾਣ ਦੀ ਤਿਆਰੀ



Digitized by Panjab Digital Library | www.panjabdigilib.org

ਕਰ ਰਹੇ ਸਨ ਤਾਂ ਫੈਡਰੇਸ਼ਨ ਦੇ ਨੌਜੁਆਨਾਂ ਨੇ ਬਾਜ਼ੀ ਹੱਥੋਂ ਜਾਂਦੀ ਦੇਖ ਕੇ ਲੌਂਗੋਵਾਲ ਅਤੇ ਟੌਹੜੇ ਉਪਰ ਬੰਬ ਸੁੱਟਣੇ ਸ਼ੁਰੂ ਕਰ ਦਿਤੇ ਤਾਂ ਕਿ ਘੱਟੋ-ਘੱਟ ਇਨ੍ਹਾਂ ਨੂੰ ਤਾਂ ਮਾਰ ਹੀ ਦਿਤਾ ਜਾਵੇ। ਇਹ ਸੁਣਿਆ ਜਾਂਦਾ ਹੈ ਕਿ ਇਸ ਬੰਬਾਰਮੈਂਟ ਸਮੇਂ ਟੌਹੜਾ ਬੇਹੋਸ਼ ਹੋ ਗਿਆ ਸੀ, ਸੰਤ ਲੌਂਗੋਵਾਲ ਨੂੰ ਫੌਜੀਆਂ ਨੇ ਆਪਣੇ ਹੇਠ ਮੂਧਾ ਪਾ ਲਿਆ ਸੀ। ਇਸ ਤਰ੍ਹਾਂ ਸੈਨਿਕ ਆਪਣੀਆਂ ਕਈ ਜਾਨਾਂ ਵਾਰ ਕੇ ਵੀ ਲੌਂਗੋਵਾਲ ਅਤੇ ਟੌਹੜੇ ਨੂੰ ਬਖ਼ਤਰਬੰਦ ਗੱਡੀ ਵਿਚ ਸੁੱਟ ਕੇ ਅਤੇ ਬਚਾ ਕੇ ਲੈ ਗਏ ਸਨ। ਪਰ ਫੈਡਰੇਸ਼ਨ ਦੇ ਵਰਕਰ ਗੁਰਚਰਨ ਸਕੱਤਰ ਅਤੇ ਬੱਗਾ ਸਿੰਘ ਨੂੰ ਮਾਰਨ ਵਿਚ ਸਫਲ ਹੋ ਗਏ ਸਨ।

ਲੌਂਗੋਵਾਲ ਅਤੇ ਟੌਹੜੇ ਨੂੰ ਕੱਢ ਕੇ ਲੈ ਜਾਣ ਉਪਰੰਤ, ਫੌਜ ਨੇ ਆਪਣੇ ਮਰੇ ਹੋਏ ਜੁਆਨਾਂ ਦਾ ਗੁੱਸਾ ਕੱਢਣ ਲਈ, ਸਰਾਂ ਵਿਚਲੇ ਸਿੱਖ ਯਾਤਰੂਆਂ ਨੂੰ ਮਾਰਨਾ ਸ਼ੁਰੂ ਕਰ ਦਿਤਾ। ਇਹ ਕਟਾ-ਵੱਢ ਉਦੋਂ ਤਕ ਜਾਰੀ ਰਹੀ ਜਦੋਂ ਤਕ ਇਕ ਸਿੱਖ ਅਫਸਰ ਨੇ ਆ ਕੇ ਨਹੀਂ ਰਕਿਆ ਸੀ। ਇਸ ਕਟਾ-ਵੱਢ ਸਮੇਂ ਸੰਗਰੂਰ ਜ਼ਿਲੇ ਤੋਂ ਆਇਆ ਸਤਿਆਗ੍ਰਹੀਆਂ ਦਾ ਜੱਥਾ ਕਾਫ਼ੀ ਗਿਣਤੀ ਵਿਚ ਮਾਰਿਆ ਗਿਆ ਸੀ। ਇਸ ਜੱਥੇ ਦਾ ਆਗੂ ਨਛੱਤਰ ਸਿੰਘ ਭਲਵਾਨ ਵੀ ਮਾਰਿਆ ਗਿਆ ਸੀ। ਭਾਵੇਂ ਸ਼੍ਰੋਮਣੀ ਕਮੇਟੀ ਦੇ ਕਰਮਚਾਰੀ, ਭਾਨ ਸਿੰਘ ਸਮੇਤ ਫੌਜੀ ਅਫਸਰਾਂ ਨੂੰ ਫੱਟੜਾਂ ਦੀ ਸਾਂਭ-ਸੰਭਾਲ ਕਰਨ ਲਈ ਕਹਿ ਰਹੇ ਸਨ ਪਰ ਕਿਉਂਕਿ ਫੌਜੀਆਂ ਨੂੰ ਸ਼ਾਇਦ ਇਸ ਗੱਲ ਦਾ ਗੁੱਸਾ ਸੀ ਕਿ ਉਨ੍ਹਾਂ ਨੂੰ ਸਰਾਂ ਵਾਲੀਆਂ ਇਮਾਰਤਾਂ ਵਿਚੋਂ ਕਿਸੇ ਵੀ ਵਿਰੋਧਤਾ ਦਾ ਨਾ ਹੋਣ ਦਾ ਯਕੀਨ ਦਿਵਾ ਕੇ ਵੀ, ਇਥੋਂ ਕਿਉਂ ਵਿਰੋਧਤਾ ਕੀਤੀ ਗਈ? ਇਸੇ ਗੁੱਸੇ ਵਿਚ ਹੀ ਉਨ੍ਹਾਂ ਨੇ ਕਮੇਟੀ ਦੇ ਕਈ ਕਰਮਚਾਰੀਆਂ ਨੂੰ ਗੋਲੀਆਂ ਨਾਲ ਉਡਾ ਦਿਤਾ ਅਤੇ ਯਾਤਰੂਆਂ ਨੂੰ ਬਿਨਾ ਕਿਸੇ ਸਾਂਭ-ਸੰਭਾਲ ਦੇ ਹੀ ਪਿਆ ਰਹਿਣ ਦਿਤਾ।

ਅਸਲ ਵਿਚ ਕਮੇਟੀ ਦੇ ਕਰਮਚਾਰੀ ਮਾਰੇ ਜਾਣ ਦਾ ਸਭ ਤੋਂ ਵੱਡਾ ਇਕ ਕਾਰਨ ਇਹ ਸੀ ਕਿ ਇਥੇ ਘਿਰੇ ਹੋਏ ਕਈ ਫੈਡਰੇਸ਼ਨ ਵਰਕਰ, ਇਨ੍ਹਾਂ ਵਿਚ ਮਿਲ ਕੇ ਬੈਠ ਗਏ ਸਨ। ਦੂਜੇ ਪਾਸੇ ਫੌਜ, ਫਾਇਰਿੰਗ ਕਰਨ ਵਾਲਿਆਂ ਦੀ ਪੂਰੀ ਤਲਾਸ਼ ਕਰ ਰਹੀ ਸੀ। ਇਸੇ ਤਲਾਸ਼ ਵਿਚ ਕਈ ਯਾਤਰੂ ਫੈਡਰੇਸ਼ਨ ਦੇ ਵਰਕਰਾਂ ਦੇ ਭੁਲੇਖੇ ਵਿਚ ਹੀ ਮਾਰੇ ਗਏ ਸਨ। ਕਿਹਾ ਜਾਂਦਾ ਹੈ ਕਿ ਬਲਵੰਤ ਰਾਮੂੰਵਾਲੀਏ ਨੇ ਫੌਜੀ ਅਫਸਰਾਂ ਨੂੰ ਦੱਸ ਦਿਤਾ ਸੀ ਕਿ ਕੁਝ ਫੈਡਰੇਸ਼ਨ ਵਰਕਰ, ਕਮੇਟੀ ਦੇ ਕਰਮਚਾਰੀਆਂ ਵਿਚ ਰਲ ਗਏ ਹਨ। ਇਸ ਜਾਣਕਾਰੀ ਅਨੁਸਾਰ ਫੌਜੀਆਂ ਨੇ ਕੋਈ ਚਾਲੀ ਦੇ ਕਰੀਬ ਕਮੇਟੀ ਦੇ ਕਰਮਚਾਰੀਆਂ ਨੂੰ ਗੋਲੀਆਂ ਨਾਲ ਉਡਾ ਦਿਤਾ ਸੀ।

ਜਾਪਦਾ ਹੈ ਕਿ ਹਰਮਿੰਦਰ ਸਿੰਘ ਸੰਧੂ ਅਕਾਲੀ ਲੀਡਰਾਂ ਦੀ ਸਭ ਦੀ ਸੋਚਣੀ ਨੂੰ ਸਮਝਦਾ ਸੀ ਇਸ ਲਈ ਉਹ ਇਨ੍ਹਾਂ ਦੇ ਸਾਹਮਣੇ ਨਹੀਂ ਹੋਇਆ ਸੀ। ਉਹ ਭੇਸ ਬਦਲ ਕੇ ਆਪਣੇ ਆਪ ਨੂੰ ਬਚਾ ਰਿਹਾ ਸੀ। ਜਦ ਇਕ ਸਿੱਖ ਅਫਸਰ ਨੇ ਆ ਕੇ ਸਭ ਨੂੰ



Digitized by Panjab Digital Library | www.panjabdigilib.org

ਗ੍ਰਿਫਤਾਰ ਕਰ ਲਿਆ ਸੀ ਤਾਂ ਉਨ੍ਹਾਂ ਵਿਚ ਹਰਮਿੰਦਰ ਸਿੰਘ ਸੰਧੂ ਵੀ ਗ੍ਰਿਫਤਾਰ ਹੋ ਕੇ ਬਾਹਰ ਜਾਣ ਵਿਚ ਸਫਲ ਹੋ ਗਿਆ ਸੀ। ਇਸ ਚਾਲ ਦਾ ਪਤਾ ਫੌਜੀ ਅਫਸਰਾਂ ਨੂੰ ਪਿੱਛੋਂ ਕੈਂਪ ਵਿਚ ਲਿਜਾਣ ਉਪਰੰਤ ਲਗਿਆ ਸੀ। ਇਹ ਵੀ ਸੁਣਦੇ ਹਾਂ ਕਿ ਕੈਂਪ ਵਿਚ ਵੀ ਜਿਨੇ ਬੰਦੇ ਗ੍ਰਿਫਤਾਰ ਕੀਤੇ ਹੋਏ ਸਨ ਉਨ੍ਹਾਂ ਸਭ ਦੀ ਬਲਵੰਤ ਰਾਮੂੰਵਾਲੀਆ, ਓਹਲੇ ਖੜ੍ਹਕੇ, ਸ਼ਨਾਖਤ ਕਰ ਰਿਹਾ ਸੀ। ਇਸੇ ਸ਼ਨਾਖ਼ਤ ਕਰ ਕੇ ਹੀ ਇਥੇ ਕੈਂਪ ਵਿਚ ਅਕਾਲੀ ਵਰਕਰਾਂ ਅਤੇ ਸੰਤ ਭਿੰਡਰਾਂਵਾਲਿਆਂ ਪੱਖੀ ਵਰਕਰਾਂ ਨੂੰ ਅੱਡ ਅੱਡ ਕੀਤਾ ਗਿਆ ਸੀ। ਅਕਾਲੀ ਵਰਕਰਾਂ ਨੂੰ ਦੋ ਦੋ, ਚਾਰ ਚਾਰ ਦਿਨਾਂ ਪਿਛੋਂ ਛੱਡ ਦਿਤਾ ਗਿਆ ਸੀ। ਇਨ੍ਹਾਂ ਵਿਚ ਗੋਬਿੰਦ ਸਿੰਘ (ਲੌਂਗੋਵਾਲ ਦਾ ਗੜ੍ਹਵਈ), ਭਾਨ ਸਿੰਘ, ਬਲਵੰਤ ਰਾਮੂੰਵਾਲੀਆ ਆਦਿ ਲੋਕ ਸਨ। ਸੰਤ ਭਿੰਡਰਾਂਵਾਲਾ ਪੱਖੀ ਵਰਕਰਾਂ ਨੂੰ ਮਿਲਟਰੀ ਦੇ ਇੰਟੈਰੋਗੇਸ਼ਨ ਕੈਂਪਾਂ ਵਿਚ ਭੇਜ ਦਿਤਾ ਗਿਆ ਸੀ।

ਦਰਬਾਰ ਸਾਹਿਬ ਕੰਪਲੈਕਸ ਦੀਆਂ ਰਿਹਾਇਸ਼ੀ ਇਮਾਰਤਾਂ ਨੂੰ ਕਾਬੂ ਕਰਨ ਦਾ ਸਾਰਾ ਕੰਮ ਚਾਰ ਅਤੇ ਪੰਜ ਜੂਨ ਦੀ ਰਾਤ ਨੂੰ ਹੀ ਪੂਰਾ ਕਰ ਲਿਆ ਸੀ। ਇਸ ਪਾਸੇ ਦੇ ਮਿਲਟਰੀ ਦੇ ਕਬਜ਼ੇ ਵਿਚ ਆ ਜਾਣ ਕਰਕੇ, ਦਰਬਾਰ ਸਾਹਿਬ ਦੇ ਇਕ ਪਾਸੇ ਦਾ ਡੀਫੈਂਸ ਆਪਣੇ ਆਪ ਹੀ ਖ਼ਤਮ ਹੋ ਗਿਆ ਸੀ। ਸੰਤ ਭਿੰਡਰਾਂਵਾਲਿਆਂ ਨੂੰ ਪੂਰੀ ਉਮੀਦ ਸੀ ਕਿ ਸਰਾਂ ਵਾਲੇ ਪਾਸੇ ਦਾ ਡੀਫੈਂਸ ਅਕਾਲੀ ਵਰਕਰ ਜ਼ਰੂਰ ਕਰਨਗੇ। ਪਰ ਇਹ ਉਨ੍ਹਾਂ ਦੀ ਆਸ ਗਲਤ ਨਿਕਲੀ। ਅਕਾਲੀ ਵਰਕਰ ਤਾਂ ਸਗੋਂ ਪੂਰੀ ਸਰਗਰਮੀ ਨਾਲ ਮਿਲਟਰੀ ਨਾਲ ਸਹਿਯੋਗ ਕਰ ਕੇ ਆਪਣੇ ਆਪਣੇ ਵਰਕਰਾਂ ਨੂੰ ਬਚਾਉਣ ਦੀ ਕੋਸ਼ਿਸ਼ ਕਰ ਰਹੇ ਸਨ। ਦਰਬਾਰ ਸਾਹਿਬ ਦਾ ਇਹ ਪਾਸਾ, ਡੀਫੈਂਸ ਦੇ ਪੱਖੋਂ ਬਹੁਤ ਕਮਜ਼ੋਰ ਸੀ ਕਿਉਂਕਿ ਇਕ ਤਾਂ ਇੱਧਰ ਖੁਲ੍ਹੀ ਸੜਕ ਅਤੇ ਖੁਲ੍ਹਾ ਦਲਾਨ ਸ਼ੀ ਜਿਸ ਵਿਚ ਮਿਲਟਰੀ ਬੜੀ ਸੌਖ ਨਾਲ ਟੈਂਕ ਅਤੇ ਤੋਪਾਂ ਲਿਆ ਸਕਦੀ ਸੀ। ਦਰਬਾਰ ਸਾਹਿਬ ਦੇ ਬਾਕੀ ਤਿੰਨਾਂ ਪਾਸਿਆਂ ਤੋਂ ਹੀ ਕੋਈ ਟੈਂਕ ਨਹੀਂ ਸੀ ਆ ਸਕਦਾ। ਜਦ ਇਹ ਪਾਸਾ ਫੌਜ ਦੇ ਕਬਜ਼ੇ ਵਿਚ ਆ ਗਿਆ ਤਾਂ ਸਿੰਘਾਂ ਨੇ ਇਕ ਦਮ ਕਾਹਲ ਕਾਹਲ ਵਿਚ ਪ੍ਰਕਰਮਾ ਵਿਚ, ਇਧਰ ਵਾਲੇ ਪਾਸੇ, ਮਾਈਨਜ਼ ਬਿਛਾ ਦਿੱਤੀਆਂ। ਪਰ ਉਹ ਇਹ ਕੰਮ ਚੰਗੀ ਤਰ੍ਹਾਂ ਨਹੀਂ ਕਰ ਸਕੇ। ਕਿਉਂਕਿ ਬਾਹਰੋਂ ਬਿਨਾਂ ਕਿਸੇ ਰੁਕਣ ਦੇ ਗੋਲੀਆਂ ਦੀ ਬਰਖਾ ਹੋ ਰਹੀ ਸੀ। ਜੇਕਰ ਸੰਤਾਂ ਨੂੰ ਇਸ ਗੱਲ ਦਾ ਪਤਾ ਪਹਿਲਾਂ ਲਗ ਜਾਂਦਾ ਕਿ ਅਕਾਲੀਆਂ ਨੇ ਗਦਾਰੀ ਕਰ ਕੇ ਮਿਲਟਰੀ ਨਾਲ ਜਾ ਰਲਣਾ ਹੈ ਤਾਂ ਉਨ੍ਹਾਂ ਨੇ ਇਨ੍ਹਾਂ ਇਮਾਰਤਾਂ ਦਾ ਸਾਰਾ ਪ੍ਰਬੰਧ ਆਪ ਸੰਭਾਲ ਲੈਣਾ ਸੀ ਅਤੇ ਸਿੰਧੀ ਹੋਟਲ ਤੋਂ ਲੈ ਕੇ ਅਟਲ ਸਾਹਿਬ ਗੁਰਦੁਆਰੇ ਦਾ ਸਾਰਾ ਰਾਹ ਮਾਈਨਜ਼ ਬਿਛਾ ਕੇ ਰੋਕ ਦੇਣਾ ਸੀ। ਪਰ ਅਫਸੋਸ! ਇਹ ਨਾ ਹੋ ਸਕਿਆ ਅਤੇ ਦੁਸ਼ਮਣ ਨੂੰ, ਅਕਾਲੀ ਰੂਪ ਵਿਚ ਛੁਪੇ ਡੋਗਰਿਆਂ ਦੀ ਗਦਾਰੀ ਕਾਰਨ, ਸਹਿਜੇ ਹੀ ਬਿਨਾ ਕਿਸੇ ਖ਼ੂਨ ਡੋਲ੍ਹਣ ਦੇ ਇਹ ਪਾਸਾ ਮਿਲ ਗਿਆ।



Digitized by Panjab Digital Library | www.panjabdigilib.org

ਪੰਜ ਜੂਨ ਦੀ ਸਵੇਰ ਤੋਂ ਪੂਰੀ ਸ਼ਕਤੀ ਨਾਲ, ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਫ਼ਤਿਹ ਕਰਨ ਲਈ, ਹਮਲਾ ਹੋਇਆ । ਇਸ ਹਮਲੇ ਦੀ ਸਟ੍ਰੈਟੇਜੀ ਇਸ ਤਰ੍ਹਾਂ ਸੀ। ਕਿਸੇ ਪਾਸਿਓਂ ਵੀ ਅਕਾਲ ਤਖ਼ਤ ਅਤੇ ਪਰਕਰਮਾ ਵਿਚ ਡਟੇ ਸਿੰਘਾਂ ਤੇ ਫਾਇਰਿੰਗ ਨਹੀਂ ਕੀਤੀ ਜਾ ਸਕਦੀ ਸੀ ਕਿਉਂਕਿ ਉਹ ਸਾਰੇ ਪਾਸਿਆਂ ਤੋਂ ਸੁਰਖਿਅਤ ਸਨ। ਇਸ ਲਈ ਮਿਲਟਰੀ ਦੇ ਮਨ ਵਿਚ ਇਹ ਸਕੀਮ ਸੀ ਕਿ ਅੰਦਰਲੇ ਸਿੰਘਾਂ ਨੂੰ ਖ਼ਤਮ ਕਰਨ ਲਈ ਮਕਾਨਾਂ ਦੀਆਂ ਛੱਤਾਂ ਉਪਰੋਂ ਗੋਲੀਆਂ ਚਲਾਈਆਂ ਜਾਣ । ਇਸ ਮਕਸਦ ਲਈ ਕੁਝ ਕਮਾਂਡੋ ਦਸਤੇ ਹੈਲੀਕਾਪਟਰਾਂ ਰਾਹੀਂ ਦਰਬਾਰ ਸਾਹਿਬ ਦੀ ਛੱਤ ਉਪਰ ਲਾਹੁਣ ਦੀ ਕੋਸ਼ਿਸ਼ ਕੀਤੀ ਗਈ। ਪਰ ਇਨ੍ਹਾਂ ਹਵਾਈ ਕਮਾਂਡੋ ਦਸਤਿਆਂ ਨੂੰ ਸਿੰਘਾਂ ਨੇ ਹਵਾ ਵਿਚ ਹੀ ਗੋਲੀਆਂ ਨਾਲ ਉਡਾ ਦਿਤਾ । ਕੁਝ ਐਨਟੀਨਿਆਂ ਵਿਚ ਉਲਝ ਕੇ ਮਾਰੇ ਗਏ। ਇਹ ਚਾਲ ਫੇਲ੍ਹ ਹੋਣ ਪਿਛੋਂ ਫੌਜੀ ਅਫਸਰਾਂ ਨੇ ਅਗਲਾ ਕਮਾਂਡੋ ਦਸਤਾ ਘੰਟਾ ਘਰ ਵਾਲੇ ਦਰਵਾਜ਼ੇ ਵਿਚੋਂ ਦੀ ਅੰਦਰ ਭੇਜਿਆ । ਇਸ ਦਸਤੇ ਨੂੰ ਅੰਦਰ ਭੇਜਣ ਸਮੇਂ ਸਰਾਂ ਵਾਲੇ ਪਾਸਿਓਂ ਅਤੇ ਲਾਇਬ੍ਰੇਰੀ ਵਾਲੇ ਪਾਸਿਓਂ ਅਣਗਿਣਤ ਪੈਦਲ ਫੌਜ ਵਾੜੀ ਗਈ ਤਾਂ ਕਿ ਉਹ ਇਸ ਕਮਾਂਡੋ ਦਸਤੇ ਨੂੰ, ਕਵਰਿੰਗ ਫਾਇਰ ਦੇ ਕੇ, ਇਸ ਨੂੰ ਅਕਾਲ ਤਖ਼ਤ ਤਕ ਜਾਂ ਘੱਟੋ ਘੱਟ ਪਰਕਰਮਾਂ ਦੇ ਕਮਰਿਆਂ ਵਿਚ (ਘੰਟਾ ਘਰ ਤੋਂ ਅਕਾਲ ਤਖ਼ਤ ਵਾਲੇ ਪਾਸੇ) ਘੁਸਣ ਵਿਚ ਸਹਾਇਤਾ ਕਰੇ । ਪਰ ਅੰਦਰੋਂ ਸਿੰਘਾਂ ਦਾ ਡੀਫੈਂਸ ਇਤਨਾ ਮਜ਼ਬੂਤ ਸੀ ਕਿ ਨਾ ਕਮਾਂਡੋ ਅਤੇ ਨਾ ਹੀ ਬਾਕੀ ਪਾਸਿਆਂ ਤੋਂ ਅੰਦਰ ਵੜਨ ਵਾਲੀ ਪੈਦਲ ਫੌਜ ਆਪਣੇ ਮਿਸ਼ਨ ਵਿਚ ਕਾਮਯਾਬ ਹੋ ਸਕੀ। ਘੰਟਾ ਘਰ ਵਾਲੇ ਦਰਵਾਜ਼ੇ ਦੀਆਂ ਪੌੜੀਆਂ ਵਿਚ ਹੀ, ਕਮਰਿਆਂ ਦੇ ਰੋਸ਼ਨਦਾਨਾਂ ਅਤੇ ਪਰਕਰਮਾਂ ਵਿਚਲੇ ਪਾਣੀ ਲੰਘਣ ਵਾਲੇ ਨਾਲੇ ਵਿਚੋਂ[1] ਸਿੰਘਾਂ ਨੇ ਫਾਇਰਿੰਗ ਕਰਨ ਲਈ ਆਪਣੀਆਂ ਵਿਸ਼ੇਸ਼ ਪੁਜੀਸ਼ਨਾਂ ਲਈਆਂ ਹੋਈਆਂ ਸਨ। ਇਹ ਕਮਾਂਡੋ ਗੋਡਿਆਂ ਤੋਂ ਲੈ ਕੇ ਸਿਰ ਤਕ ਬੁਲਿਟ ਪਰੂਫ ਵਰਦੀ ਨਾਲ ਢਕੇ ਹੋਏ ਸਨ। ਇਸ ਲਈ ਸਿੰਘਾਂ ਨੇ ਇਨ੍ਹਾਂ ਨੂੰ ਮਾਰਨ ਲਈ ਦੋ ਤਰੀਕੇ ਅਪਣਾਏ। ਪਹਿਲਾ ਤਰੀਕਾ ਇਹ ਸੀ ਕਿ ਸਿੰਘਾਂ ਨੇ ਇਨ੍ਹਾਂ ਨੂੰ ਤੁਰੰਤ ਨਕਾਰਾ ਕਰਨ ਲਈ ਆਪਣੀਆਂ ਬੰਦੂਕਾਂ ਦੇ ਨਿਸ਼ਾਨੇ ਇਨ੍ਹਾਂ ਦੇ ਪੈਰਾਂ ਵਿਚ ਲਾਏ। ਇਸ ਤਰ੍ਹਾਂ ਅੰਦਰ ਵੜਨ ਵਾਲੇ ਕਮਾਂਡੋਜ਼ ਦੀਆਂ ਲੱਤਾਂ, ਪੈਰਾਂ ਤੋਂ ਲੈ ਕੇ ਗੋਡਿਆਂ ਤਕ

---

1. Mark Tully-Satish Jacob, "The Guards were not only being fired at from the northern and western sides. Sikhs would also suddenly appear from man-holes in the *Prikrama* the Guards were fighting from, let off a burst of machine-Gun fire or throw lethal grenades, made in the complex itself, and disappear into the passages which run under the Temele." p. 162.



Digitized by Panjab Digital Library | www.panjabdigilib.org

ਬਿਲਕੁਲ ਉੱਡ ਗਈਆਂ ਸਨ। ਇਹ ਪੈਰਾਂ ਵਿਚ ਨਿਸ਼ਾਨੇ ਮਾਰਨ ਵਾਲੀ ਗੱਲ ਨੂੰ ਮੇਜਰ ਜਨਰਲ ਇਸ਼ਰਾਰ ਖ਼ਾਨ ਨੇ ਵੀ ਆਪਣੀ ਇਕ ਇੰਟਰਵਿਊ ਵਿਚ ਟੈਲੀਵੀਜ਼ਨ ਤੇ ਦੱਸਿਆ ਸੀ। ਜਿਹੜੀ ਬਾਕੀ ਪਾਸਿਆਂ ਤੋਂ ਪੈਦਲ ਫੌਜ ਅੰਦਰ ਵੜੀ ਸੀ ਉਸ ਨੂੰ ਵੀ ਲਾਸ਼ਾਂ ਦੇ ਢੇਰ ਵਿਚ ਬਦਲ ਦਿਤਾ ਗਿਆ ਸੀ।

ਦੂਜਾ ਤਰੀਕਾ ਇਹ ਸੀ ਕਿ ਜਿਹੜੇ ਕਮਾਂਡੋ ਜਾਂ ਪੈਦਲ ਫੌਜੀ, ਗੇਟ ਤੋਂ ਕਿਸੇ ਨਾ ਕਿਸੇ ਤਰ੍ਹਾਂ ਬਚ ਕੇ ਅੱਗੇ ਨਿਕਲਣ ਵਿਚ ਕਾਮਯਾਬ ਹੋ ਜਾਂਦੇ ਸਨ ਤਾਂ ਉਨ੍ਹਾਂ ਉਪਰ 'ਬਟਾਲਾ ਬੰਬ' ਸੁੱਟੇ ਜਾਂਦੇ ਸਨ। ਇਹ ਬਟਾਲਾ ਬੰਬ ਇਤਨੇ ਮਾਰੂ ਸਾਬਤ ਹੋਏ ਸਨ ਕਿ ਇਨ੍ਹਾਂ ਸਾਹਮਣੇ ਮਜ਼ਬੂਤ ਤੋਂ ਮਜ਼ਬੂਤ ਬੁਲਿਟ-ਪਰੂਫ ਜੈਕਟ ਵੀ ਠਹਿਰ ਨਹੀਂ ਸੀ ਸਕਦੀ। ਇਹ 'ਬਟਾਲਾ ਬੰਬ' ਕੁਤਰਾ ਕਰਨ ਵਾਲੀਆਂ ਮਸ਼ੀਨਾਂ ਦੀਆਂ ਗਰਾਰੀਆਂ (ਵੇਲਣੀਆਂ) ਦੇ ਬਣਾਏ ਹੋਏ ਸਨ। ਇਹ ਗਰਾਰੀਆਂ ਕਿਉਂਕਿ ਬਟਾਲੇ ਵਿਚ ਬਣਾਈਆਂ ਜਾਂਦੀਆਂ ਸਨ ਇਸ ਲਈ ਇਨ੍ਹਾਂ ਨੂੰ 'ਬਟਾਲਾ ਬੰਬ' ਹੀ ਕਿਹਾ ਜਾਂਦਾ ਸੀ। ਇਨ੍ਹਾਂ ਵੇਲਣਿਆਂ ਦੇ ਵਿਚੋਂ ਧੁਰੇ ਵਾਲੀ ਥਾਂ ਖਾਲੀ ਕਰ ਕੇ ਉਸ ਵਿਚ ਬਾਰੂਦ ਦਾ ਧਮਾਕਾਖੇਜ਼ ਮਿਸ਼ਰਣ ਭਰਿਆ ਜਾਂਦਾ ਸੀ। ਇਸ ਬਾਰੂਦ ਨਾਲ ਇਕ ਪਲੀਤਾ ਹੁੰਦਾ ਸੀ। ਪਲੀਤੇ ਨੂੰ ਅੱਗ ਲਾ ਕੇ ਬੰਬ ਹੇਠਾਂ ਸੁੱਟ ਦਿਤਾ ਜਾਂਦਾ ਸੀ। ਜਦੋਂ ਇਹ ਫਟਦਾ ਸੀ ਤਾਂ ਇਸਦੀਆਂ ਜਿੰਨੀਆਂ ਵੀ ਤਿਕੋਨੀਆਂ ਦੰਦੀਆਂ ਹੁੰਦੀਆਂ ਸਨ ਸਭ ਦੀਆਂ ਸਭ ਫਟ ਕੇ ਫੈਲਦੀਆਂ ਸਨ। ਕਿਉਂਕਿ ਇਨ੍ਹਾਂ ਵੇਲਣਿਆਂ ਵਿਚ ਬਹੁਤ ਮਜ਼ਬੂਤ ਅਤੇ ਮੋਟੀ ਤਹਿ ਵਾਲਾ ਲੋਹਾ ਲਗਿਆ ਹੁੰਦਾ ਹੈ ਇਸ ਲਈ ਇਹ ਦੰਦੀਆਂ ਬਹੁਤ ਤਾਕਤ ਨਾਲ ਫਟ ਕੇ ਫੈਲਦੀਆ ਸਨ।

ਇਸ ਤਰ੍ਹਾਂ ਜਿਹੜੇ ਕਮਾਂਡੋ ਜਾਂ ਸਿਪਾਹੀ ਫੱਟੜ ਹੋ ਕੇ ਪਰਕਰਮਾਂ ਵਿਚ ਡਿੱਗ ਪੈਂਦੇ ਸਨ, ਉਨ੍ਹਾਂ ਕੋਲ ਹੋਰ ਤਾਂ ਕੋਈ ਚਾਰਾ ਹੁੰਦਾ ਨਹੀਂ ਸੀ ਇਸ ਲਈ ਉਹ ਲੋਟਣੀਆਂ ਖਾਂਦੇ ਹੋਏ ਸਰੋਵਰ ਵਿਚ ਜਾ ਡਿਗਦੇ ਸਨ। ਕਈਆਂ ਦੀਆਂ ਲਾਸ਼ਾਂ ਵੈਸੇ ਵੀ ਬੰਬਾਂ ਦੀ ਮਾਰ ਨਾਲ ਉਡ ਕੇ ਸਰੋਵਰ ਵਿਚ ਜਾ ਡਿਗਦੀਆਂ ਸਨ। ਇਸ ਤਰ੍ਹਾਂ ਲਾਇਬ੍ਰੇਰੀ ਵਾਲੇ ਅਤੇ ਘੰਟਾ ਘਰ ਵਾਲੇ ਪਾਸਿਓਂ ਸਾਰਾ ਸਰੋਵਰ ਦੁਸ਼ਮਣ ਦੀਆਂ ਲਾਸ਼ਾਂ ਨਾਲ ਭਰ ਗਿਆ ਸੀ।

ਅੰਦਰ ਭੇਜੇ ਜਾਣ ਵਾਲੇ ਕਮਾਂਡੋਜ਼ ਦਾ ਕੰਮ ਸਿਰਫ ਇਤਨਾ ਹੀ ਸੀ ਕਿ ਉਹ ਜਿਵੇਂ ਵੀ ਹੋ ਸਕੇ ਅੰਦਰਲੇ ਕਿਸੇ ਕਮਰੇ ਵਿਚ ਵੜ ਕੇ ਪੁਜ਼ੀਸ਼ਨਾਂ ਲੈ ਲੈਣ। ਇਸ ਤਰ੍ਹਾਂ ਉਨ੍ਹਾਂ ਨੇ ਹੌਲੀ ਹੌਲੀ ਆਪਣੀਆਂ ਪੁਜ਼ੀਸ਼ਨਾਂ ਮਜ਼ਬੂਤ ਕਰ ਕੇ ਅਕਾਲ ਤਖ਼ਤ ਵਲ ਵਧਣਾ ਸੀ। ਜਿਥੇ ਕਿ ਸੰਤ ਜਰਨੈਲ ਸਿੰਘ ਜੀ ਅਤੇ ਜਨਰਲ ਸੁਬੇਗ ਸਿੰਘ ਦਾ ਹੈਡ-ਬੇਸ ਸੀ। ਇਹ ਵੀ ਸੁਣਦੇ ਹਾਂ ਕਿ ਸੰਤ ਜੀ ਉੱਚੀ ਉੱਚੀ ਆਪਣੇ ਸਿੰਘਾਂ ਨੂੰ ਕਹਿ ਰਹੇ ਸਨ ਕਿ ਦੁਸ਼ਮਣਾਂ ਦੀਆਂ ਲਾਸ਼ਾਂ ਨਾਲ ਸਰੋਵਰ ਨੂੰ ਭਰ ਦਿਓ ਤਾਂ ਕਿ ਦੁਸ਼ਮਣ ਇਨ੍ਹਾਂ ਲਾਸ਼ਾਂ



Digitized by Panjab Digital Library | www.panjabdigilib.org

ਨੂੰ ਵਾਪਸ ਲਿਜਾਣ ਵਿਚ ਸਫਲ ਨਾ ਹੋ ਸਕੇ। ਪੰਜ ਜੂਨ ਦੀ ਸਵੇਰ ਤੋਂ ਲੈ ਕੇ ਸ਼ਾਮ ਦੇ ਛੇ ਸੱਤ ਵਜੇ ਤਕ, ਮਿਲਟਰੀ ਨੇ ਕਮਾਂਡੋਜ਼ ਅਤੇ ਪੈਦਲ ਫੌਜੀਆਂ ਨੂੰ ਬਾਰ ਬਾਰ ਅੰਦਰ ਭੇਜਣ ਦੀ ਕੋਸ਼ਿਸ਼ ਕੀਤੀ ਪਰ ਹਰ ਬਾਰ ਇਨ੍ਹਾਂ ਸਿਪਾਹੀਆਂ ਅਤੇ ਕਮਾਂਡੋਜ਼ ਨੂੰ ਮਰਵਾਉਣ ਦੇ ਬਿਨਾ, ਅਫਸਰਾਂ ਦੇ ਕੁਝ ਵੀ ਹੱਥ ਪੱਲੇ ਨਹੀਂ ਪਿਆ। ਭਾਰਤੀ ਫੌਜ ਲਈ ਇਹ ਪੰਜ ਜੂਨ ਦਾ ਦਿਨ ਬਹੁਤ ਹੀ ਮੰਦਭਾਗਾ ਸੀ। ਬੰਗਲਾ ਦੇਸ਼ ਵਿਚ 90 ਹਜ਼ਾਰ ਪਾਕਿਸਤਾਨੀ ਫੌਜ ਦੇ ਹੱਥ ਖੜੇ ਕਰਾਉਣ ਵਾਲੀ ਫੌਜ, ਅੱਜ ਮੁੱਠੀ ਭਰ ਸਿੰਘਾਂ ਹੱਥੋਂ ਹਾਰੀ ਬੈਠੀ ਸੀ। ਜੇਕਰ ਸਰਕਾਰ ਵਿਚ ਰਤਾ ਭਰ ਵੀ ਅਣਖ ਹੁੰਦੀ ਤਾਂ ਪੰਜ ਜੂਨ ਦੀ ਅਸਫਲਤਾ ਤੋਂ ਪਿੱਛੋਂ ਉਸਨੇ ਅਸਤੀਫਾ ਦੇ ਦੇਣਾ ਸੀ ਕਿਉਂਕਿ ਪੰਜ ਜੂਨ ਦੀ ਸ਼ਾਮ ਤਕ, ਭਾਰਤੀ ਸੈਨਾ ਆਪਣੇ ਹਜ਼ਾਰਾਂ ਦੀ ਗਿਣਤੀ ਵਿਚ ਸਿਪਾਹੀ ਮਰਵਾ ਚੁੱਕੀ ਸੀ। ਹਜ਼ਾਰਾਂ ਦੀ ਗਿਣਤੀ ਵਿਚ ਬੰਬ ਅਤੇ ਜ਼ਹਿਰੀਲੀ ਗੈਸ ਦੇ ਗੋਲੇ ਸੁੱਟ ਕੇ ਵੀ ਸੰਤ ਭਿੰਡਰਾਂਵਾਲਿਆਂ ਅਤੇ ਜਨਰਲ ਸੁਬੇਗ ਸਿੰਘ ਤੋਂ ਹੱਥ ਖੜੇ ਨਹੀਂ ਸੀ ਕਰਵਾ ਸਕੀ।

ਸੰਤ ਜੀ ਜਿੰਨੀ ਬਾਰ ਆਪਣੇ ਭਾਸ਼ਣਾਂ ਦੌਰਾਨ, ਫੌਜ ਦੇ ਅੰਦਰ ਦਾਖਲ ਹੋਣ ਵਾਲੀ ਗੱਲ ਕਰਦੇ ਹੁੰਦੇ ਸਨ ਤਾਂ ਹਰ ਵਾਰ ਇਹੀ ਕਿਹਾ ਕਰਦੇ ਸਨ ਕਿ ਇਕ ਵਾਰ ਮਿਲਟਰੀ ਨੂੰ ਆਉਣ ਤਾਂ ਦਿਓ ਫਿਰ ਦੱਸਾਂਗਾ ਕਿ ਕਿਵੇਂ ਉਨ੍ਹਾਂ ਦੀਆਂ ਲਾਸ਼ਾਂ ਨਾਲ ਟਰੱਕਾਂ ਦੇ ਟਰੱਕ ਭਰ ਕੇ ਜਾਣਗੇ। ਸੰਤ ਜੀ ਇਹ ਵੀ ਆਮ ਤੌਰ ਤੇ ਕਿਹਾ ਕਰਦੇ ਸਨ ਕਿ ਜੇ ਦੁਸ਼ਮਣ ਨੇ ਕਦੇ ਦਰਬਾਰ ਸਾਹਿਬ ਵਲ ਕਹਿਰੀ ਅੱਖ ਨਾਲ ਦੇਖਿਆ ਤਾਂ ਉਸਦੀ ਅੱਖ ਕੱਢ ਦਿੱਤੀ ਜਾਵੇਗੀ, ਜੇ ਦੁਸ਼ਮਣ ਨੇ ਇਧਰ ਉਂਗਲ ਵੀ ਕੀਤੀ ਤਾਂ ਉਸਦੀ ਬਾਂਹ ਕੱਟ ਦਿਤੀ ਜਾਵੇਗੀ ਅਤੇ ਜੇ ਅੰਦਰ ਪੈਰ ਧਰਨ ਦੀ ਕੋਸ਼ਿਸ਼ ਕੀਤੀ ਤਾਂ ਪੂਰੀ ਲੱਤ ਉਡਾ ਦਿਤੀ ਜਾਵੇਗੀ। ਇਹ ਗੱਲ ਪਹਿਲਾਂ ਭਾਵੇਂ ਇਕ ਮੁਹਾਵਰੇ ਦਾ ਹੀ ਰੂਪ ਸੀ ਪਰ ਸੰਤਾਂ ਨੇ ਇਹ ਗੱਲ ਸੱਚਮੁੱਚ ਹੀ ਪੂਰੀ ਕਰ ਕੇ ਵਿਖਾ ਦਿਤੀ। ਅੰਦਰ ਦਾਖਲ ਹੋਣ ਵਾਲਾ ਫੌਜੀ ਭਾਵੇਂ ਪੂਰੀ ਤਰ੍ਹਾਂ ਨਾ ਵੀ ਮਰਿਆ ਹੋਵੇ ਲੇਕਿਨ ਉਸਦੇ ਪੈਰ ਜ਼ਰੂਰ ਉਡਾ ਦਿਤੇ ਗਏ ਸਨ। ਸਿੰਘਾਂ ਦੇ ਨਿਸ਼ਾਨੇ ਸਿਰਫ਼ ਪੈਰਾਂ ਵਿਚ ਆਉਂਦੇ ਸਨ। ਕਿਉਂਕਿ ਸਿੰਘਾਂ ਨੂੰ ਇਕ ਤਾਂ ਇਸ ਗੱਲ ਦਾ ਪਤਾ ਸੀ ਕਿ ਜਦੋਂ ਵੀ ਫੌਜ ਅੰਦਰ ਵੜੇਗੀ ਤਾਂ ਉਹ ਲਿਟਕੇ (crawling) ਹੀ ਅੰਦਰ ਘੁਸੇਗੀ।[1] ਦੂਜਾ, ਫੌਜੀਆਂ ਦੇ ਬੁਲਿਟ-ਪਰੂਫ ਜੈਕਟ ਜਾਂ ਹੋਰ ਸਮਾਨ ਪਹਿਨਿਆ ਹੋਵੇਗਾ। ਇਸ ਲਈ ਉਪਰ ਨਿਸ਼ਾਨਾ

1. These machine-Gunners had been taught to fire at Knee-level because Major General Shahbeg (Subeg Singh) Singh expected the army to crawl towards its objective." Mark Tully-Satish Jakob, p. 162.



Digitized by Panjab Digital Library | www.panjabdigilib.org

ਲਾਉਣ ਦਾ ਕੋਈ ਫ਼ਾਇਦਾ ਨਹੀਂ ਸੀ।

ਸਿੰਘਾਂ ਨੇ ਪੂਰੀ ਪਰਕਰਮਾਂ ਅਤੇ ਅਕਾਲ ਤਖ਼ਤ ਸਾਹਿਬ ਦੀ ਬਿਲਡਿੰਗ ਉਪਰ ਮੋਰਚੇ ਸੰਭਾਲੇ ਹੋਏ ਸਨ। ਮੋਰਚਿਆਂ ਦੀ ਪੁਜ਼ੀਸ਼ਨ ਇਸ ਤਰ੍ਹਾਂ ਸੀ ਕਿ ਉਥੋਂ ਪਰਕਰਮਾਂ ਦੇ ਇੰਚ ਇੰਚ ਥਾਂ ਵਿਚ ਵੀ ਗੋਲੀ ਦਾ ਨਿਸ਼ਾਨਾ ਲੱਗ ਸਕਦਾ ਸੀ। ਇਹੀ ਕਾਰਨ ਸੀ ਕਿ ਪੈਦਲ ਫੌਜੀ ਅਤੇ ਕਮਾਂਡੋਜ਼ ਪਰਕਰਮਾਂ ਵਿਚ ਕੁਝ ਵੀ ਕਦਮ ਅਗੇ ਨਹੀਂ ਆ ਸਕਦੇ ਸਨ। ਸਿੰਘਾਂ ਦੀ ਇਸ ਨਿਪੁੰਨਤਾ ਨੇ ਟਰੇਂਡ ਤੋਂ ਟਰੇਂਡ ਕਮਾਂਡੋਜ਼ ਨੂੰ ਵੀ ਅੰਦਰ ਵੜਨ ਤੋਂ ਡਰਾ ਦਿਤਾ ਸੀ। ਕਮਾਂਡੋਜ਼ ਦੇ ਇਕ ਹਮਲੇ ਸਮੇਂ, ਜਦੋਂ ਕੁਝ ਕਮਾਂਡੋਜ਼, ਹੁਕਮ ਦੇ ਮੁਤਾਬਕ ਅੰਦਰ ਨਾ ਵੜੇ, ਤਾਂ ਮੇਜਰ ਜਨਰਲ ਬਰਾੜ ਗੁੱਸੇ ਵਿਚ ਚਿਲਾ ਕੇ ਕਹਿ ਰਿਹਾ ਸੀ "ਹਰਾਮਜ਼ਾਦਿਓ ਤੁਸੀਂ ਅੰਦਰ ਕਿਉਂ ਨਹੀਂ ਜਾਂਦੇ?"[1] ਉਹ ਅੰਦਰ ਜਾਣ ਕਿਸ ਤਰ੍ਹਾਂ? ਉਹ ਖ਼ੁਦ ਆਪਣੇ ਅੱਖੀਂ ਮਰ ਰਹੇ ਕਮਾਂਡੋਜ਼ ਨੂੰ ਦੇਖ ਰਹੇ ਸਨ। ਕਿਸ ਦਾ ਦਿਲ ਕਰਦਾ ਹੈ ਭੰਗ ਦੇ ਭਾਣੇ ਮਰਨ ਨੂੰ? ਸਿੰਘ ਤਾਂ ਇਸ ਹੌਂਸਲੇ ਨਾਲ ਲੜ ਰਹੇ ਸਨ ਕਿਉਂਕਿ ਉਹ ਆਪਣੇ ਧਰਮ ਦੀ ਰਾਖੀ ਕਰ ਰਹੇ ਸਨ। ਧਰਮ ਦੀ ਰਾਖੀ ਕਰਦੇ ਸ਼ਹੀਦ ਹੋਣਾ, ਇਕ ਸਿੱਖ ਲਈ ਬਹੁਤ ਵੱਡੀ ਪ੍ਰਾਪਤੀ ਹੈ। ਇਸ ਲਈ ਉਹ ਇਹ ਸਮਝ ਕੇ ਲੜ ਰਹੇ ਸਨ ਕਿ ਉਨ੍ਹਾਂ ਨੇ ਇਥੇ ਲੜਦੇ ਲੜਦੇ ਸ਼ਹੀਦ ਹੋਣਾ ਹੀ ਹੈ। ਜਦੋਂ ਕਿ ਦੂਜੇ ਪਾਸੇ ਫੌਜੀ ਸਿਰਫ਼ ਆਪਣੀਆਂ ਤਨਖ਼ਾਹਾਂ ਕਰਕੇ ਲੜ ਰਹੇ ਸੀ। ਹਮਲਾ ਕਰਨ ਸਮੇਂ ਉਨ੍ਹਾਂ ਦੇ ਮਨ ਵਿਚ ਵਾਪਸ ਜਿਉਂਦਾ ਪਰਤ ਕੇ ਆਉਣ ਦੀ ਉਮੀਦ ਹੁੰਦੀ ਸੀ। ਜਿਉਂਦਾ ਪਰਤ ਕੇ ਆਉਣ ਦੀ ਉਮੀਦ ਹੀ ਇਕ ਸਿਪਾਹੀ ਵਿਚ ਡਰਪੋਕਤਾ ਪੈਦਾ ਕਰ ਦਿੰਦੀ ਹੈ। ਇਹ ਸਿੱਖ ਦਾ ਇਕ ਬਹੁਤ ਵੱਡਾ ਗੁਣ ਹੈ ਕਿ ਉਹ ਜਦੋਂ ਵੀ ਜੰਗ ਦੇ ਮੈਦਾਨ ਵਿਚ ਜੂਝਦਾ ਹੈ ਤਾਂ ਸਿਰਫ਼ ਸ਼ਹੀਦ ਹੋਣ ਲਈ ਹੀ ਜੂਝਦਾ ਹੈ। ਇਹੀ ਕਾਰਨ ਸੀ ਕਿ ਮੁੱਠੀ ਭਰ ਸਿੰਘ ਹਜ਼ਾਰਾਂ ਦੀ ਗਿਣਤੀ ਵਿਚ ਫੌਜ ਨੂੰ ਅੰਦਰ ਆਉਣ ਤੋਂ ਰੋਕਣ ਵਿਚ ਕਾਮਯਾਬ ਰਹੇ।

ਪੰਜ ਜੂਨ ਦਾ ਦਿਨ ਸੰਤ ਜਰਨੈਲ ਸਿੰਘ ਅਤੇ ਜਨਰਲ ਸੁਬੇਗ ਸਿੰਘ ਦਾ ਦਿਨ ਸੀ। ਭਾਰਤੀ ਫੌਜੀ ਜਰਨੈਲ ਦੁਬਿਧਾ ਵਿਚ ਸਨ। ਉਨ੍ਹਾਂ ਦਾ ਸਾਰਾ ਮਿਲਟਰੀ ਕੈਰੀਅਰ ਖ਼ਤਮ ਹੋਣ ਦੇ ਕਿਨਾਰੇ ਤੇ ਖੜਾ ਸੀ। ਭਾਰਤੀ ਸੈਨਾ ਦਾ ਇਕ ਬ੍ਰਿਗੇਡੀਅਰ ਏ. ਕੇ. ਦੀਵਾਨ ਮੇਜਰ ਜਨਰਲ ਬਰਾੜ ਨੂੰ ਕਹਿ ਰਿਹਾ ਸੀ: "ਮੈਂ ਆਪਣੇ ਹੋਰ ਸਿਪਾਹੀ ਨਹੀਂ ਮਰਵਾ ਸਕਦਾ। ਮੈਂ ਆਪਣੀ ਹਾਰ ਨਹੀਂ ਦੇਖ ਸਕਦਾ।" ਮੇਜਰ ਜਨਰਲ ਬਰਾੜ ਦਾ ਕਹਿਣਾ ਸੀ: "ਪੂਰੀ ਦੀ ਪੂਰੀ ਪਿਆਦਾ ਬਟਾਲੀਅਨ ਦੇ ਮਾਰੇ ਜਾਣ ਦਾ ਖ਼ਤਰਾ

---

1. "You bastarads why don't you go in." quoted by Mark Tully Satish Jacob p. 161.



Digitized by Panjab Digital Library | www.panjabdigilib.org

ਸੀ ......ਹਿਚਕਚਾਹਟ ਨਾਲ ਮੈਂ ਆਪਣੇ ਸਿਨੀਅਰਜ਼ ਨੂੰ ਟੈਂਕ ਅੰਦਰ ਲੈ ਕੇ ਜਾਣ ਲਈ ਪੁੱਛਿਆ। ਮੈਂ ਆਪਣੀ ਪਿਆਦਾ ਫੌਜ ਨੂੰ ਖ਼ਤਮ ਕਰਨ ਦੀ ਇਜਾਜ਼ਤ ਨਹੀਂ ਦੇ ਸਕਦਾ। ਪਿਆਦਾ ਫੌਜ ਇਸ ਅਸੰਭਵ ਕੰਮ ਨੂੰ ਬਿਲਕੁਲ ਨਹੀਂ ਕਰ ਸਕਦੀ।" ਮਾਰਕ ਟੂਲੀ ਅਤੇ ਸਤੀਸ਼ ਜੈਕੋਬ ਅੱਗੇ ਜਾ ਕੇ ਲਿਖਦੇ ਹਨ ਕਿ "ਭਾਰਤ ਸਰਕਾਰ ਅਤੇ ਸੈਨਾ ਬਹੁਤ ਹੀ ਡਾਵਾਂਡੋਲਤਾ ਵਾਲੀ ਪੁਜ਼ੀਸ਼ਨ ਵਿਚ ਸਨ। ਜਨਰਲ ਸੁੰਦਰਜੀ ਦਾ ਕਹਿਣਾ ਸੀ ਕਿ ਇਹ ਕੰਮ ਦਿਨ ਚੜ੍ਹਦੇ ਤੋਂ ਪਹਿਲਾਂ ਪਹਿਲਾਂ ਖ਼ਤਮ ਹੋਣਾ ਚਾਹੀਦਾ ਹੈ ਨਹੀਂ ਤਾਂ ਜਿਹੜੇ ਸਾਡੇ ਸਿਪਾਹੀ ਅੰਦਰ ਘਿਰੇ ਬੈਠੇ ਹਨ ਉਹ ਭਿੰਡਰਾਂਵਾਲਿਆਂ ਦੇ ਬੰਦਿਆਂ ਰਾਹੀਂ ਖ਼ਤਮ ਕਰ ਦਿਤੇ ਜਾਣਗੇ। ਹੁਣ ਸਵਾਲ ਇਹ ਨਹੀਂ ਕਿ ਅੱਜ ਪਿੱਛੇ ਹਟ ਲਿਆ ਜਾਵੇ ਅਤੇ ਅਗਲੀ ਰਾਤ ਹੋਰ ਕੋਸ਼ਿਸ਼ ਕੀਤੀ ਜਾਵੇ ਕਿਉਂਕਿ ਜੇ ਇਸ ਤਰ੍ਹਾਂ ਕੀਤਾ ਗਿਆ ਤਾਂ ਸਾਰੇ ਪਾਸੇ ਇਹ ਖ਼ਬਰਾਂ ਫੈਲ ਜਾਣਗੀਆਂ ਕਿ ਭਿੰਡਰਾਂਵਾਲੇ ਅਤੇ ਸੁਬੇਗ ਸਿੰਘ ਨੇ ਫੌਜ ਨੂੰ ਪਿੱਛੇ ਹਟਣ ਲਈ ਮਜ਼ਬੂਰ ਕਰ ਦਿਤਾ ਹੈ। ਅਜਿਹੀਆਂ ਖ਼ਬਰਾਂ ਪੰਜਾਬ ਦੇ ਪਿੰਡਾਂ ਵਿਚ ਅਤੇ ਸੈਨਾ ਵਿਚਲੇ ਸਿੱਖ ਸਿਪਾਹੀਆਂ ਵਿਚ ਫੈਲ ਕੇ ਭਾਰਤੀ ਸੈਨਾ ਲਈ ਮਾਰੂ ਸਾਬਤ ਹੋ ਸਕਦੀਆਂ ਹਨ।"[1]

ਆਪਣੀ ਇਸ ਹਾਰ 'ਤੇ ਪਰਦਾ ਪਾਉਣ ਲਈ ਭਾਰਤੀ ਫੌਜੀ ਜਰਨੈਲਾਂ ਨੇ ਟੈਂਕਾਂ ਦਾ ਸਹਾਰਾ ਲਿਆ। ਇਸ ਮਨੋਰਥ ਲਈ ਪਹਿਲਾਂ ਇਕ ਬਖ਼ਤਰਬੰਦ ਗੱਡੀ, ਸਰਾਂ ਵਾਲੇ ਪਾਸਿਓਂ, ਪਰਕਰਮਾਂ ਵਿਚ ਭੇਜੀ ਗਈ ਇਹ ਗੱਡੀ ਜਿਉਂ ਹੀ ਪਰਕਰਮਾਂ ਵਿਚ ਦਾਖ਼ਲ ਹੋਈ ਇਸ ਨੂੰ ਮਾਈਨਜ਼ ਨਾਲ ਤਬਾਹ ਕਰ ਦਿਤਾ ਗਿਆ।[2] ਇਸ ਦੀ ਤਬਾਹੀ ਨਾਲ ਜਰਨੈਲਾਂ ਨੂੰ ਹੋਰ ਵੀ ਜ਼ਿਆਦਾ ਚਿੰਤਾ ਪੈਦਾ ਹੋ ਗਈ। ਫਿਰ ਵਿਜੰਤਾ ਟੈਂਕ ਅੰਦਰ ਲਿਆਂਦੇ ਗਏ। ਟੈਂਕਾਂ ਨੂੰ ਅੰਦਰ ਲੈ ਜਾਣ ਲਈ ਜ਼ਰੂਰੀ ਸੀ ਕਿ ਪਰਕਰਮਾਂ ਦੇ ਬਰਾਂਡੇ ਨੂੰ ਢਾਹਿਆ ਜਾਂਦਾ। ਇਸ ਲਈ ਪਹਿਲਾਂ ਤੋਪ ਦੇ ਗੋਲਿਆਂ ਨਾਲ ਲੰਗਰ ਦੇ ਪਾਸੇ ਵਾਲਾ ਪਰਕਰਮਾਂ ਦਾ ਬਰਾਂਡਾ ਢਾਹਿਆ ਗਿਆ। ਜਿਥੇ ਸੰਗਤਾਂ ਦੇ ਪੈਰ ਧੋਣ ਲਈ ਪਾਣੀ ਵਾਲੀਆਂ ਖੇਲ੍ਹਾਂ ਹਨ ਉਥੋਂ ਦੀਆਂ ਪੌੜੀਆਂ ਨੂੰ ਚਕਨਾਚੂਰ ਕਰ ਕੇ ਟੈਂਕ ਅੰਦਰ ਲਿਆਂਦੇ ਗਏ। ਇਕ ਟੈਂਕ ਦਾ ਹਾਲ ਵੀ ਬਖ਼ਤਰਬੰਦ

---

1. ਮਾਰਕਟੂਲੀ ਸਤੀਸ਼ ਜੈਕੋਬ, ਪੰਨਾ 165.
2. ਸਭ ਲੇਖਕਾਂ ਅਤੇ ਸਰਕਾਰ ਦੇ ਬਿਆਨਾਂ ਵਿਚ ਇਹੀ ਕਿਹਾ ਗਿਆ ਹੈ ਕਿ ਸਿੰਘਾਂ ਕੋਲ ਐਂਟੀ-ਟੈਂਕ ਰਾਕਟ ਸਨ। ਪਰ ਇਹ ਗਲ ਗਲਤ ਹੈ। ਜੇ ਅੰਦਰ ਸਿੰਘਾਂ ਕੋਲ ਰਾਕਟ ਹੁੰਦੇ ਤਾਂ ਉਨ੍ਹਾਂ ਨੇ ਪਹਿਲੋਂ ਹੀ ਬਾਹਰ ਖੜੇ ਟੈਂਕਾਂ ਨੂੰ ਭੰਨ ਦੇਣਾ ਸੀ। ਨਾਲੇ ਰਾਕਟ ਚਲਾਉਣ ਲਈ ਇਕ ਤਕੜੇ ਬੇਸ ਦਾ ਹੋਣਾ ਜ਼ਰੂਰੀ ਹੈ ਜਦੋਂ ਕਿ ਸਿੰਘਾਂ ਨੇ ਅਕਾਲ ਤਖ਼ਤ ਨੂੰ ਜ਼ਹਿਰੀਲੀ ਗੈਸ ਤੋਂ ਬਚਾਉਣ ਲਈ ਸਭ ਪਾਸਿਓਂ ਬੰਦ ਕਰ ਰੱਖਿਆ ਸੀ। ਪਰਕਰਮਾਂ ਵਿਚੋਂ ਰਾਕਟ ਚਲ ਏ ਨਹੀਂ ਜਾ ਸਕਦੇ ਸਨ, ਕਿਉਂਕਿ ਬਾਹਰੋਂ ਅੰਧਾ-ਧੁੰਦ ਫਾਇਰਿੰਗ ਹੋ ਰਹੀ ਸੀ।



Digitized by Panjab Digital Library | www.panjabdigilib.org

ਗੱਡੀ ਵਾਲਾ ਹੀ ਹੋਇਆ ਸੀ। ਇਹ ਟੈਂਕ ਵੀ ਮਾਈਨਜ਼ ਰਾਹੀਂ ਤਬਾਹ ਕਰ ਦਿਤਾ ਗਿਆ। ਹੁਣ ਅਫਸਰਾਂ ਲਈ ਪਹਿਲੀ ਲੋੜ ਮਾਈਨਜ਼ ਨੂੰ ਹਟਾਉਣ ਦੀ ਸੀ। ਇਹ ਕੰਮ ਕਰਨ ਲਈ ਪਹਿਲਾਂ ਟੈਂਕ ਰਾਹੀਂ ਰੋਸ਼ਨੀ ਕਰ ਕੇ ਅੰਦਰਲੇ ਸਿੰਘਾਂ ਨੂੰ ਅੰਨ੍ਹੇ ਕਰਨ ਦੀ ਕੋਸ਼ਿਸ਼ ਕੀਤੀ ਗਈ। ਇਸ ਤਰਾਂ ਟੈਂਕ ਦੀ ਤੇਜ਼ ਰੋਸ਼ਨੀ ਦੇ ਸਹਾਰੇ ਨਾਲ ਫੌਜੀਆਂ ਨੇ ਪਰਕਰਮਾਂ ਵਿਚੋਂ ਮਾਈਨਜ਼ ਨੂੰ ਸਾਫ ਕਰਨਾ ਸੀ। ਮਾਈਨਜ਼ ਨੂੰ ਸਾਫ ਕਰ ਕੇ ਅੰਦਰ ਟੈਂਕ ਲਿਜਾਏ ਗਏ। ਗਿਆਨੀ ਪੂਰਨ ਸਿੰਘ ਅਨੁਸਾਰ ਕੋਈ 13 ਟੈਂਕ ਪਰਕਰਮਾਂ ਵਿਚ ਲਿਆਂਦੇ ਗਏ ਇਨ੍ਹਾਂ ਨਾਲ ਗੋਲੇ ਚਲਾ ਕੇ ਅਕਾਲ ਤਖਤ ਨੂੰ ਢਾਹਿਆ ਗਿਆ। ਟੈਂਕਾਂ ਰਾਹੀਂ ਗੋਲਿਆਂ ਨਾਲ ਅਕਾਲ ਤਖ਼ਤ ਨੂੰ ਢਾਹੁਣ ਵਿਚ ਦਰਸ਼ਨੀ ਡਿਉਢੀ ਮੁੱਖ ਅੜਿਕਾ ਲਾਉਂਦੀ ਸੀ ਇਸ ਲਈ ਪਹਿਲਾਂ ਦਰਸ਼ਨੀ ਡਿਉਢੀ ਨੂੰ ਢਾਹ ਕੇ ਨਿਸ਼ਾਨੇ ਦੀ ਸੇਧ ਠੀਕ ਕੀਤੀ ਗਈ।

ਟੈਂਕਾਂ ਨਾਲ ਅਕਾਲ ਤਖ਼ਤ ਦੀ ਤਬਾਹੀ ਦਾ ਹਾਲ ਲਿਖਣ ਤੋਂ ਪਹਿਲਾਂ ਇਕ ਹੋਰ ਪੱਖ ਬਾਰੇ ਮੈਂ ਦੱਸਣਾ ਜ਼ਰੂਰੀ ਸਮਝਦਾ ਹਾਂ। ਇਹ ਹੈ ਪੰਜ ਜੂਨ ਦੀ ਸ਼ਾਮ ਨੂੰ ਛੇ ਜਾਂ ਸੱਤ ਵਜੇ ਤੋਂ ਲੈ ਕੇ ਰਾਤ ਦੇ ਨੌਂ ਜਾਂ ਦਸ ਵਜੇ ਤਕ ਦੇ ਸਮੇਂ ਦਾ ਹਾਲ। ਟੈਂਕ ਰਾਤ ਦੇ 9-10 ਵਜੇ ਦੇ ਕਰੀਬ ਅੰਦਰ ਦਾਖ਼ਲ ਹੋਏ। ਲੇਕਿਨ ਫੌਜ ਨੇ ਸਭ ਪਾਸਿਓਂ ਮਾਰ ਖਾ ਕੇ 6 ਜਾਂ 7 ਵਜੇ ਅੰਦਰ ਦਾਖ਼ਲ ਹੋਣਾ ਬੰਦ ਕਰ ਦਿਤਾ ਸੀ। ਇਸ ਲਈ ਇਹ ਸਮਾਂ ਲੜਾਈ ਬੰਦੀ ਦਾ ਸਮਾਂ ਸੀ। ਇਸੇ ਸਮੇਂ ਦੌਰਾਨ ਦਰਬਾਰ ਸਾਹਿਬ ਅੰਦਰ ਮਹੱਤਵਪੂਰਨ ਘਟਨਾਵਾਂ ਵਾਪਰੀਆਂ। ਪੰਜ ਜੂਨ ਦੀ ਸ਼ਾਮ ਨੂੰ ਭਾਰਤੀ ਫੌਜ ਦੀ ਅਸਫਲਤਾ ਪਿੱਛੋਂ ਜਨਰਲ ਸੁਬੇਗ ਸਿੰਘ ਦਾ ਖਿਆਲ ਸੀ ਕਿ ਹੁਣ ਫੌਜ ਪੈਦਲ ਅੰਦਰ ਨਹੀਂ ਆਏਗੀ ਕਿਉਂਕਿ ਆਲੇ ਦੁਆਲੇ ਟੈਂਕ ਖੜੇ ਸਨ ਇਸ ਲਈ ਉਸ ਨੂੰ ਪਤਾ ਸੀ ਕਿ ਹੁਣ ਟੈਂਕਾਂ ਰਾਹੀਂ ਅੰਦਰ ਵੜਿਆ ਜਾਵੇਗਾ। ਟੈਂਕਾ ਦਾ ਮੁਕਾਬਲਾ ਸਿਰਫ ਬੰਦੂਕਾਂ ਨਾਲ ਹੀ ਕਿਵੇਂ ਕੀਤਾ ਜਾ ਸਕਦਾ ਹੈ ?

ਇਸ ਸਮੇਂ ਸਿੰਘ ਸਾਹਿਬ ਸੰਤ ਜਰਨੈਲ ਸਿੰਘ ਨੇ ਆਪਣੇ ਸਭ ਸੂਰਬੀਰ ਸਿੰਘ ਇਕੱਠੇ ਕੀਤੇ ਅਤੇ ਸਿਰਫ ਸੱਤ ਜਾਂ ਅੱਠ ਸਿੰਘਾਂ ਨੂੰ ਆਪਣੇ ਨਾਲ ਰੱਖ ਕੇ ਬਾਕੀ ਸਭ ਨੂੰ ਹੁਕਮ ਕਰ ਦਿਤਾ ਕਿ ਉਹ ਜਿਵੇਂ ਵੀ ਠੀਕ ਸਮਝਣ ਬਾਹਰ ਨਿਕਲ ਜਾਣ। ਇਸ ਤਰਾਂ ਸਾਰੇ ਸਿੰਘ ਬਾਹਰ ਕੱਢੇ ਗਏ। 60 ਸਿੰਘਾਂ ਦਾ ਇਕ ਗਰੁੱਪ ਭਾਈ ਰਾਮ ਸਿੰਘ ਦੀ ਅਗਵਾਈ ਹੇਠ ਨਿਕਲ ਗਿਆ ਸੀ। ਇਸੇ ਗਰੁੱਪ ਵਿਚ ਭਾਈ ਅਮਰੀਕ ਸਿੰਘ ਦੀ ਗਰਭਵਤੀ ਸੁਪਤਨੀ ਸੀ।[1] ਇਕ ਗਰੁੱਪ ਬਾਬਾ ਠਾਰਾ ਸਿੰਘ ਦੀ ਅਗਵਾਈ ਵਿਚ ਨਿਕਲ

1. ਭਾਈ ਅਮਰੀਕ ਸਿੰਘ ਦੀ ਧਰਮ ਪਤਨੀ ਨੇ ਅਪ੍ਰੇਸ਼ਨ ਬਲਿਊ ਸਟਾਰ ਦੇ ਡੇਢ ਕੁ ਮਹੀਨਾ ਪਿੱਛੋਂ ਇਕ ਲੜਕੇ ਨੂੰ ਜਨਮ ਦਿਤਾ ਸੀ। ਪਹਿਲਾਂ ਇਨ੍ਹਾਂ ਪਾਸ ਦੋ ਲੜਕੀਆਂ ਸਨ। ਲੜਕੇ ਦੇ ਜਨਮ ਨਾਲ ਭਾਈ ਸਾਹਿਬ ਦੀ ਧਰਮ ਪਤਨੀ ਨੇ ਕਿਹਾ ਸੀ ਕਿ ਉਸਦਾ ਅਮਰੀਕ ਸਿੰਘ ਵਾਪਸ ਆ ਗਿਆ ਹੈ।



Digitized by Panjab Digital Library | www.panjabdigilib.org

ਗਿਆ ਸੀ। ਇਥੇ ਇਕ ਹੋਰ ਦਿਲਚਸਪ ਘਟਨਾ 'ਵਾਪਰੀ ਸੀ। ਅੰਦਰ ਸੰਤਾਂ ਨਾਲ ਰਹਿਣ ਵਾਲ ਸਿੰਘਾਂ ਦੀਆਂ ਸੁਪਤਨੀਆਂ, ਆਪਣੇ ਪਤੀਆਂ ਨੂੰ ਛੱਡ ਕੇ ਬਾਹਰ ਨਹੀਂ ਆਉਣਾ ਚਾਹੁੰਦੀਆਂ ਸਨ। ਇਨ੍ਹਾਂ ਵਿਚ ਭਾਈ ਰਛਪਾਲ ਸਿੰਘ ਦੀ ਧਰਮ ਪਤਨੀ ਬੀਬੀ ਪ੍ਰੀਤਮ ਕੌਰ ਵੀ ਸੀ। ਇਸ ਕੋਲ ਅਜੇ ਕੁਝ ਹੀ ਮਹੀਨਿਆਂ ਦਾ ਬੱਚਾ ਸੀ। ਇਸ ਨੇ ਕਿਹਾ ਸੀ ਕਿ ਉਸ ਦਾ ਪਤੀ ਸੰਤਾਂ ਦੇ ਪਾਸ ਰਹੇਗਾ ਇਸ ਲਈ ਉਹ ਵੀ ਸੰਤਾਂ ਪਾਸ ਹੀ ਰਹੇਗੀ। ਇਸ ਲਈ ਇਹ ਬੀਬੀ ਅਖੀਰ ਤਕ ਅੰਦਰ ਹੀ ਰਹੀ। ਦੂਸਰੀ ਜਨਰਲ ਸੁਬੇਗ ਸਿੰਘ ਦੀ ਲੜਕੀ ਸੀ। ਇਹ ਵੀ ਅਖੀਰਲੇ ਦਮ ਤਕ ਆਪਣੇ ਪਾਪਾ (ਜਨਰਲ ਸੁਬੇਗ ਸਿੰਘ) ਨਾਲ ਮੋਢੇ ਨਾਲ ਮੋਢਾ ਜੋੜ ਕੇ ਦੁਸ਼ਮਣ ਨਾਲ ਲੜਦੀ ਰਹੀ। ਇਹ ਵੀ ਸੁਣਿਆ ਹੈ ਕਿ ਸਿੰਘ ਸਾਹਿਬ ਸੰਤ ਜਰਨੈਲ ਸਿੰਘ ਜੀ ਨੇ, ਸਮੇਤ ਜਨਰਲ ਸੁਬੇਗ ਸਿੰਘ ਦੇ ਸਾਰੇ ਸਿੰਘਾਂ ਨੂੰ ਬਾਹਰ ਨਿਕਲ ਜਾਣ ਦਾ ਹੁਕਮ ਕਰ ਦਿਤਾ ਸੀ। ਪਰ ਭਾਈ ਅਮਰੀਕ ਸਿੰਘ ਅਤੇ ਭਾਈ ਰਛਪਾਲ ਸਿੰਘ ਨੇ ਸੰਤਾਂ ਨੂੰ ਛੱਡ ਕੇ ਬਾਹਰ ਜਾਣ ਤੋਂ ਇਨਕਾਰ ਕਰ ਦਿਤਾ ਸੀ। ਇਸ ਘਟਨਾ ਬਾਰੇ ਪਿੱਛੋਂ ਸੁਣੀਆਂ ਗੱਲਾਂ ਅਨੁਸਾਰ ਇਕ ਧਾਰਨਾ ਤਾਂ ਬਿਲਕੁਲ ਪੱਕੀ ਹੈ ਕਿ ਪੰਜ ਤਾਰੀਕ ਦੀ ਰਾਤ ਨੂੰ ਸੰਤਾਂ ਕੋਲ ਸਿਰਫ਼ ਸੱਤ ਜਾਂ ਅੱਠ ਸਿੰਘ ਸਨ, ਬਾਕੀ ਸਭ ਨਿਕਲ ਗਏ ਸਨ। ਜਿਸ ਤਰ੍ਹਾਂ ਗਿਆਨੀ ਪ੍ਰੀਤਮ ਸਿੰਘ ਜੀ, ਹੈੱਡ-ਗ੍ਰੰਥੀ ਅਕਾਲ ਤਖ਼ਤ, ਆਪਣੇ ਅੱਖੀਂ ਦੇਖੇ ਹਾਲਾਤਾਂ ਅਨੁਸਾਰ ਦੱਸਦੇ ਹਨ ਉਸ ਮੁਤਾਬਕ ਉਹ ਭਾਈ ਅਮਰੀਕ ਸਿੰਘ ਅਤੇ ਸੰਤ ਜੀ ਬਾਰੇ ਤਾਂ ਦਸਦੇ ਹਨ ਕਿ ਉਸ ਨੇ ਇਨ੍ਹਾਂ ਮਹਾਂ-ਪੁਰਸ਼ਾਂ ਨੂੰ ਆਪਣੀਆਂ ਨਜ਼ਰਾਂ ਨਾਲ ਅਕਾਲ ਤਖ਼ਤ ਸਾਹਿਬ ਤੇ 6 ਜੂਨ ਨੂੰ ਸਵੇਰੇ 8 ਵਜੇ ਦੇ ਕਰੀਬ ਗੱਲਾਂ ਕਰਦੇ ਤੱਕਿਆ ਹੈ ਅਤੇ ਸੁਣਿਆ ਹੈ। ਪਰ ਇਨ੍ਹਾਂ ਦੀ ਕਿਸੇ ਵੀ ਗੱਲ ਵਿਚ ਜਨਰਲ ਸੁਬੇਗ ਸਿੰਘ ਦਾ ਜ਼ਿਕਰ ਨਹੀਂ ਆਉਂਦਾ।

ਮੇਰੀ ਆਪਣੀ ਸੋਚ ਅਨੁਸਾਰ ਜਿਹੜੇ ਸਿੰਘ ਬਾਹਰ ਨਿਕਲੇ ਸਨ ਉਨ੍ਹਾਂ ਸਭ ਦੀ ਅਗਵਾਈ ਜਨਰਲ ਸੁਬੇਗ ਸਿੰਘ ਹੀ ਕਰ ਰਹੇ ਸਨ। ਬਿਨਾਂ ਕਿਸੇ ਚੰਗੇ ਗਾਈਡ ਦੇ ਇਹ ਸਾਰੇ ਸਿੰਘ ਸ੍ਰੀ ਦਰਬਾਰ ਸਾਹਿਬ ਤੋਂ ਬਾਹਰ ਨਹੀਂ ਨਿਕਲ ਸਕਦੇ ਸਨ ਕਿਉਂਕਿ ਬਾਹਰ ਨਿਕਲਣ ਲਈ, ਕਈ ਵਾਰ ਭੇਸ ਬਦਲ ਕੇ, ਦੁਸ਼ਮਣ ਦੇ ਕੋਡ-ਵਰਡਜ਼ ਦੀ ਵਰਤੋਂ ਕਰਨੀ ਪੈਂਦੀ ਹੈ। ਦੁਸ਼ਮਣ ਦੀ ਭਾਸ਼ਾ ਨੂੰ ਕੋਡ-ਵਰਡਜ਼ ਰਾਹੀਂ ਸਮਝਣਾ ਸਿਰਫ਼ ਜਨਰਲ ਸੁਬੇਗ ਸਿੰਘ ਦਾ ਹੀ ਕੰਮ ਸੀ।

ਹੁਣ ਇਥੇ ਇਕ ਗੱਲ ਹੋਰ ਸਾਹਮਣੇ ਆਉਂਦੀ ਹੈ। ਉਹ ਇਹ ਕਿ ਜਦੋਂ ਸਭ ਪਾਸੇ ਦੁਸ਼ਮਣ ਦਾ ਮਜ਼ਬੂਤ ਘੇਰਾ ਸੀ ਤਾਂ ਪੰਜ ਜੂਨ ਨੂੰ ਸ਼ਾਮ ਨੂੰ ਦਰਬਾਰ ਸਾਹਿਬ ਵਿਚੋਂ ਸਿੰਘ ਕਿਸ ਤਰ੍ਹਾਂ ਫੌਜ ਦੇ ਘੇਰੇ ਵਿਚੋਂ ਨਿਕਲ ਸਕਦੇ ਸਨ ? ਬਾਹਰੀ ਤੌਰ ਤੇ ਦੇਖਿਆਂ ਇਹ ਗੱਲ ਠੀਕ ਅਸੰਭਵ ਜਾਪਦੀ ਹੈ। ਪਰ ਅੰਦਰੂਨੀ ਤੌਰ ਤੇ ਇਹ ਇਤਨੀ ਅਸੰਭਵ ਨਹੀਂ। ਪਹਿਲੀ ਗੱਲ ਤਾਂ ਇਹ ਕਿ ਅਕਾਲ ਤਖ਼ਤ ਸਾਹਿਬ ਦਾ ਪਿਛਲਾ ਪਾਸਾ ਮਿਲਟਰੀ



Digitized by Panjab Digital Library | www.panjabdigilib.org

ਦੇ ਕਬਜ਼ੇ ਵਿਚ ਪੂਰੀ ਤਰ੍ਹਾਂ ਆ ਹੀ ਨਹੀਂ ਸਕਿਆ। ਦੂਜਾ ਇਸ ਇਲਾਕੇ ਦੀ ਸਥਿਤੀ ਐਸੀ ਸੀ ਕਿ ਭੇਤੀ ਆਦਮੀ ਪੂਰੀ ਕਾਮਯਾਬੀ ਨਾਲ ਨਿਕਲ ਸਕਦਾ ਹੈ। ਗਲੀਆਂ ਤੰਗ ਸਨ, ਮੋੜ-ਘੋੜ ਵਾਲੀਆਂ ਸਨ ਅਤੇ ਹਨੇਰੀਆਂ ਸਨ। ਸਿਰਫ ਇਹੀ ਨਹੀਂ, ਅਕਾਲ ਤਖਤ ਦੀ ਉਪਰਲੀ ਛੱਤ ਤੋਂ ਅਤੇ ਇਸਦੇ ਨਾਲ ਲਗਦੇ ਘਰਾਂ ਦੀਆਂ ਛੱਤਾਂ ਤੋਂ ਇਸ ਇਲਾਕੇ ਦੀਆਂ ਗਲੀਆਂ ਸਿੰਘਾਂ ਦੀ ਪੂਰੀ ਮਾਰ ਹੇਠਾਂ ਸਨ। ਇਸ ਕਰਕੇ ਜਦੋਂ ਸਿੰਘ ਇਥੋਂ ਦੀ ਨਿਕਲੇ ਹੋਣਗੇ ਤਾਂ ਅੰਦਰਲੇ ਸਿੰਘਾਂ ਨੇ ਇਨ੍ਹਾਂ ਨੂੰ ਬਚ ਕੇ ਨਿਕਲ ਜਾਣ ਲਈ ਕਵਰਿੰਗ ਫਾਇਰਿੰਗ ਦਿੱਤੀ ਹੋਵੇਗੀ। ਇਸ ਤੋਂ ਇਲਾਵਾ ਇਕ ਗੱਲ ਹੋਰ ਧਿਆਨ ਰੱਖਣ ਯੋਗ ਹੈ। ਉਹ ਇਹ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਉੱਪਰ ਅਤੇ ਅੱਗੇ ਪਿੱਛੇ ਤੋਪ ਦੇ ਗੋਲੇ ਡਿੱਗ ਰਹੇ ਸਨ। ਤੋਪ ਦੇ ਗੋਲੇ ਦੀ ਮਾਰ ਘੱਟੋ-ਘੱਟ ਇਕ ਸੌ ਮੀਟਰ ਦੀ ਦੂਰੀ ਤਕ ਫੈਲ ਕੇ ਮਾਰ ਕਰਦੀ ਹੈ। ਅਜਿਹੀ ਹਾਲਤ ਵਿਚ ਸੈਨਿਕ ਅਕਾਲ ਤਖ਼ਤ ਤੋਂ ਘੱਟੋ-ਘੱਟ ਦੋ ਸੌ ਮੀਟਰ ਤੋਂ ਨੇੜੇ ਨਹੀਂ ਸਨ। ਦੋ ਸੌ ਮੀਟਰ ਦਾ ਰਾਹ, ਨਿਕਲਣ ਲਈ ਬਹੁਤ ਹੈ। ਨਾਲੇ ਸੈਨਿਕਾਂ ਨੂੰ ਨਾ ਹੀ ਸਿੰਘਾਂ ਦੀ ਪਛਾਣ ਸੀ ਅਤੇ ਨਾ ਹੀ ਗਲੀਆਂ ਦਾ ਭੇਤ ਸੀ। ਸਭ ਤੋਂ ਵੱਡੀ ਗੱਲ ਪੰਜ ਤਾਰੀਕ ਦੀ ਸ਼ਾਮ ਤਿੰਨ ਵਜੇ ਤੋਂ ਲੈ ਕੇ ਛੇ ਵਜੇ ਤਕ ਅੰਮ੍ਰਿਤਸਰ ਵਿਚੋਂ ਕਰਫਿਊ ਚੁੱਕਿਆ ਹੋਇਆ ਸੀ। ਅਜਿਹੇ ਹਾਲਾਤ ਅੰਦਰ ਇਕ ਟਰੇਂਡ ਸਿਪਾਹੀ ਜਾਂ ਗੁਰੀਲਾ ਬੜੀ ਆਸਾਨੀ ਨਾਲ ਲੰਘ ਸਕਦਾ ਹੈ।

ਇਥੇ ਮੈਂ ਇਕ ਘਟਨਾ ਦੱਸਦਾ ਹਾਂ। ਇਹ ਘਟਨਾ ਮੇਰੀ ਇਸ ਧਾਰਣਾ ਨੂੰ ਬਿਲਕੁਲ ਪੱਕਿਆਂ ਕਰ ਦਿੰਦੀ ਹੈ। ਇਹ ਘਟਨਾ ਪੰਜ ਜੂਨ ਦੀ ਸ਼ਾਮ ਪੰਜ ਵਜੇ ਦੀ ਹੈ। ਮੇਰਾ ਇਕ ਦੋਸਤ ਸ਼ਰੋਮਣੀ ਕਮੇਟੀ ਦਾ ਕਰਮਚਾਰੀ ਹੈ। ਇਸ ਨੇ ਮੈਨੂੰ ਦੱਸਿਆ ਸੀ ਕਿ ਉਸਨੇ ਭਾਈ ਰਾਮ ਸਿੰਘ ਨੂੰ ਇਸ ਦਿਨ ਗੁਰਦੁਆਰਾ ਸ਼ਹੀਦਾਂ ਦੇ ਨੇੜੇ ਕੁਝ ਬੱਚਿਆਂ ਅਤੇ ਔਰਤਾਂ ਨੂੰ ਨਾਲ ਲਈ ਜਾਂਦਾ ਵੇਖਿਆ ਸੀ। ਇਹ ਬਹੁਤ ਕਾਹਲੀ ਵਿਚ ਸੀ। ਭਾਈ ਅਮਰੀਕ ਸਿੰਘ ਦੀ ਧਰਮ-ਪਤਨੀ ਨੇ ਦਸਿਆ ਸੀ ਕਿ ਉਸ ਨੂੰ ਭਾਈ ਰਾਮ ਸਿੰਘ ਦੇ ਜੱਥੇ ਨਾਲ ਸ੍ਰੀ ਦਰਬਾਰ ਸਾਹਿਬ ਵਿਚੋਂ ਕੱਢਿਆ ਗਿਆ ਸੀ। ਪਾਠਕ ਇਸ ਘਟਨਾ ਤੋਂ ਅੰਦਾਜ਼ਾ ਲਗਾ ਸਕਦੇ ਹਨ।

ਜਨਰਲ ਸੁਬੇਗ ਸਿੰਘ ਦੇ ਅੰਦਾਜ਼ੇ ਅਨੁਸਾਰ ਪੰਜ ਜੂਨ ਦੀ ਰਾਤ ਨੂੰ 10 ਵਜੇ, ਟੈਂਕ ਪਰਕਰਮਾਂ ਵਿਚ ਲਿਆਂਦੇ ਗਏ। ਇਨ੍ਹਾਂ ਨਾਲ ਸ਼ਕਤੀਸ਼ਾਲੀ ਗੋਲੇ ਸੁੱਟ ਸੁੱਟ ਕੇ ਅਕਾਲ ਤਖ਼ਤ ਸਾਹਿਬ ਦੀਆ ਉਪਰਲੀਆਂ ਮੰਜ਼ਲਾਂ ਨੂੰ ਢਾਹ ਦਿਤਾ ਗਿਆ। ਇਸੇ ਸਮੇਂ ਹੀ ਅਕਾਲ ਤਖ਼ਤ ਦੇ ਪਿਛਲੇ ਪਾਸੇ ਵਾਲੇ ਅਨੇਕਾਂ ਮਕਾਨ ਤੋਪਾਂ ਰਾਹੀਂ ਗੋਲੇ ਸੁੱਟਕੇ ਢਾਹ ਦਿਤੇ ਗਏ ਤਾਂ ਕਿ, ਫੌਜੀਆਂ ਦੇ ਅੰਦਾਜ਼ੇ ਅਨੁਸਾਰ, ਇਥੇ ਰਹਿਣ ਵਾਲੇ ਸਿੰਘ ਇਥੇ ਹੀ ਦਬ ਜਾਣ ਅਤੇ ਅਕਾਲ ਤਖਤ ਵਿਚਲੇ ਸਿੰਘ ਬਾਹਰ ਨਾ ਨਿਕਲ ਸਕਣ। ਇਹ ਬੰਬਾਰਡਮੈਂਟ ਸਾਰੀ ਰਾਤ ਹੁੰਦੀ ਰਹੀ ਜਿਸ ਦੇ ਸਿੱਟੇ ਵਜੋਂ ਅਕਾਲ ਤਖਤ ਦਾ ਉਪਰਲਾ ਸਾਰਾ ਹਿੱਸਾ ਅਤੇ ਪਿਛਲੇ ਕਈ ਬਜ਼ਾਰ ਬਿਲਕੁਲ ਤਬਾਹ ਹੋ ਗਏ ਸਨ। ਦਿਨ ਚੜ੍ਹੇ ਫੌਜੀ



Digitized by Panjab Digital Library | www.panjabdigilib.org

ਅਫਸਰਾਂ ਨੇ ਅਕਾਲ ਤਖ਼ਤ ਦੇ ਅੰਦਰ ਜਾਣਾ ਠੀਕ ਨਾ ਸਮਝਿਆ ਕਿਉਂਕਿ ਇਸ ਸਮੇਂ ਇਥੇ ਸਾਰੇ ਖੇਤਰ ਵਿਚ ਜ਼ਹਿਰੀਲੀ ਗੈਸ ਫ਼ੈਲੀ ਹੋਈ ਸੀ। ਜਦੋਂ ਟੈਂਕ ਪੰਜ ਜੂਨ ਦੀ ਰਾਤ ਨੂੰ ਪਰਕਰਮਾਂ ਵਿਚ ਦਾਖ਼ਲ ਹੋਏ ਸਨ ਤਾਂ ਉਨ੍ਹਾਂ ਰਾਹੀਂ ਇਕ ਸ਼ਕਤੀਸ਼ਾਲੀ ਵੋਲਟੇਜ ਦੀ ਬਿਜਲੀ ਦੇ ਕਰੰਟ ਵਾਲੀ ਰਾਡ ਸਰੋਵਰ ਵਿਚ ਸੁੱਟੀ ਗਈ। ਜਿਸ ਨਾਲ ਸਾਰਾ ਪਾਣੀ ਬਿਜਲੀ ਦੇ ਕਰੰਟ ਨਾਲ ਸੁਚਾਲਕ ਹੋ ਗਿਆ। ਇਸ ਦਾ ਮਕਸਦ ਸਿਰਫ਼ ਇਹੀ ਸੀ ਕਿ ਅੰਦਰ ਲੁਕਿਆ ਕੋਈ ਵੀ ਸਿੰਘ ਸਰੋਵਰ ਵਿਚੋਂ ਪਾਣੀ ਨਾ ਪੀ ਸਕੇ। ਇਸੇ ਕਰੰਟ ਛੱਡਣ ਕਰਕੇ ਸਰੋਵਰ ਵਿਚਲੀਆਂ ਸਾਰੀਆਂ ਮੱਛੀਆਂ ਮਰ ਗਈਆਂ ਸਨ।

ਛੇ ਜੂਨ ਦੀ ਸਵੇਰ ਦੀ ਹਾਲਤ, ਅਕਾਲ ਤਖ਼ਤ ਦੀ ਅਤੇ ਇਸ ਦੇ ਅੰਦਰਲੇ ਸਿੰਘਾਂ ਦੀ, ਗਿਆਨੀ ਪ੍ਰੀਤਮ ਸਿੰਘ ਦੇ ਆਪਣੇ ਸ਼ਬਦਾਂ ਵਿਚ ਇਸ ਤਰ੍ਹਾਂ ਹੈ: "ਇਸ ਪਿੱਛੋਂ 10 ਵਜੇ ਦੇ ਕਰੀਬ ਟੈਂਕ ਪਰਕਰਮਾਂ ਵਿਚ ਦਾਖ਼ਲ ਹੋਏ ਅਤੇ ਦੁਖਭੰਜਨੀ ਬੇਰੀ 'ਤੇ ਸ਼ਹੀਦ-ਬੁੰਗਾ ਵਲੋਂ ਲਗਾਤਾਰ ਟੈਂਕਾਂ ਨਾਲ ਸਾਰੀ ਰਾਤ ਗੋਲਾਬਾਰੀ ਹੁੰਦੀ ਰਹੀ। ਇਸੇ ਦੌਰਾਨ ਸੰਤ ਭਿੰਡਰਾਂਵਾਲੇ ਅਤੇ ਉਨ੍ਹਾਂ ਦੇ ਸਾਥੀ ਹੇਠਾਂ ਭੋਰੇ ਵਿਚ ਆ ਗਏ ਜਾਪਦੇ ਸਨ। ਅਸੀਂ ਲਾਗਲੀ ਦੀਵਾਰ ਦੇ ਓਹਲੇ ਆ ਗਏ ਸੀ।

"ਸਾਰੀ ਰਾਤ ਗੋਲਾ ਮੀਂਹ ਵਾਂਗ ਪਿਆ। ਬੇਅੰਤ ਮਲਬਾ ਖਿਲਰ ਕੇ ਸਾਡੇ ਤੇ ਵੀ ਪੈਂਦਾ ਰਿਹਾ। ... ..6 ਜੂਨ ਸਵੇਰੇ 8 ਕੁ ਵਜੇ ਦਾ ਵਕਤ ਹੋਵੇਗਾ। ਜਿਥੇ ਗਿਆਨੀ ਸਾਧੂ ਸਿੰਘ ਭੌਰਾ ਦੇ ਕੁਆਰਟਰ ਹੇਠਾਂ 5—6 ਫਲਸ਼ ਟੱਟੀਆਂ ਬਣੀਆਂ ਸਨ। ਸੰਤ ਜੀ ਆਪਣੇ ਕੁਝ ਸਾਥੀਆਂ ਨਾਲ ਜੰਗਲ ਪਾਣੀ ਲਈ ਆਏ। ਇਥੇ ਨਲਕੇ ਤੋਂ ਹੱਥ ਧੋ ਕੇ ਸਾਥੀਆਂ ਨਾਲ ਗੱਲਾਂ ਕਰ ਰਹੇ ਸਨ। ਅਸੀਂ ਇਸ ਦੀਵਾਰ ਦੇ ਦੂਜੇ ਬੰਨੇ ਸਹਾਰਾ ਲਾ ਕੇ ਬੈਠੇ ਸੀ। ਗੋਲੀਆਂ ਦੇ ਖੜਾਕ ਕਾਰਨ ਸਾਨੂੰ ਗੱਲਾਂ ਦੀ ਸਮਝ ਨਹੀਂ ਲਗ ਸਕੀ। ਉਹ ਫਿਰ ਭੋਰੇ ਅੰਦਰ ਚਲੇ ਗਏ। ਕੋਈ 8-30 ਵਜੇ ਦੇ ਕਰੀਬ ਭਾਈ ਅਮਰੀਕ ਸਿੰਘ ਆਪਣੇ ਸਾਥੀਆਂ ਨਾਲ ਜੰਗਲ ਪਾਣੀ ਲਈ ਆਏ। ਕੁਦਰਤੀ ਇਕ ਗੋਲਾ ਨਾਲ ਦੀ ਦੀਵਾਰ ਵਿਚ ਲਗਾ ਤੇ ਦਰਵਾਜ਼ਾ ਖੁੱਲ੍ਹ ਗਿਆ। ਮੈਨੂੰ ਤੇ ਮੇਰੇ ਸਾਥੀਆਂ ਨੂੰ ਬੈਠਿਆਂ ਵੇਖ ਕੇ ਭਾਈ ਅਮਰੀਕ ਸਿੰਘ ਕਹਿਣ ਲਗੇ, "ਸਿੰਘ ਸਾਹਿਬ ਜੀ ਭੁੰਜੇ ਬੈਠੇ ਤੁਸੀਂ ਚੰਗੇ ਨਹੀਂ ਲਗਦੇ, ਕਿਸੇ ਕਮਰੇ ਵਿਚ ਮੰਜੇ 'ਤੇ ਬੈਠ ਜਾਣਾ ਸੀ।" ਮੈਂ ਕਿਹਾ ਕਿ ਸਾਰੇ ਕਮਰਿਆਂ ਵਿਚ ਗੋਲੀਆਂ ਆ ਰਹੀਆਂ ਹਨ। ਇਹ ਜਗ੍ਹਾ ਮਹਿਫੂਜ਼ ਹੈ। ਇਸ ਸਮੇਂ ਅਕਾਲ ਤਖ਼ਤ ਦਾ ਉਪਰਲਾ ਹਿੱਸਾ ਢੱਠਾ ਹੋਇਆ ਸਾਫ਼ ਦਿਖਾਈ ਦੇ ਰਿਹਾ ਸੀ ਅਤੇ ਹਾਲੇ ਵੀ ਗੋਲਾਬਾਰੀ ਜਾਰੀ ਸੀ। ਮੈਂ ਉਨ੍ਹਾਂ ਨੂੰ ਪੁੱਛਿਆ, ਤੁਹਾਡਾ ਕੀ ਪ੍ਰੋਗਰਾਮ ਹੈ? ਉਨ੍ਹਾਂ ਨੇ ਜਵਾਬ ਦਿੱਤਾ, "ਅਕਾਲ ਤਖ਼ਤ ਦੀ ਦਸ਼ਾ ਬਹੁਤ ਖਰਾਬ ਹੋ ਗਈ ਹੈ ਐਸੀ ਸੂਰਤ ਵਿਚ ਸਾਡਾ ਜਿਉਂਦਿਆਂ ਰਹਿਣਾ ਯੋਗ ਨਹੀਂ ਹੈ। ਅਸੀਂ ਸਵੇਰੇ 7-30 ਵਜੇ (7 ਜੂਨ) ਸ਼ਹੀਦ ਹੋਣ ਦਾ ਪ੍ਰੋਗਰਾਮ ਬਣਾਇਆ ਸੀ ਪਰ ਹੁਣ ਸੰਤਾਂ ਨਾਲ ਸਲਾਹ ਕਰ ਕੇ 9-30 ਵਜੇ



Digitized by Panjab Digital Library | www.panjabdigilib.org

ਦਾ ਬਣਾਇਆ ਹੈ। .. ...ਇਸ ਸਮੇਂ ਭਾਈ ਅਮਰੀਕ ਸਿੰਘ ਆਪਣੇ ਸਾਥੀਆਂ ਦੀਆਂ ਡਿਊਟੀਆਂ ਲਗਾ ਰਹੇ ਸਨ। ਕਿਸੇ ਨੂੰ ਕਿਹਾ ਕਿ ਤੂੰ ਮੇਰੇ ਘਰ ਅਖੰਡ ਪਾਠ ਰਖਵਾਈਂ। ਇਕ ਸਾਥੀ ਨੂੰ ਕਿਹਾ, ਮਹੀਨੇ ਕੁ ਤਕ ਮੇਰੇ ਘਰ ਲੜਕਾ ਪੈਦਾ ਹੋਣਾ ਹੈ, ਤੂੰ ਲੱਡੂ ਵੰਡੀਂ।

"ਭਾਈ ਅਮਰੀਕ ਸਿੰਘ ਨੇ ਸਾਥੋਂ ਵੀ ਪੁੱਛਿਆ, ਤੁਹਾਡੇ ਬਾਹਰ ਨਿਕਲਣ ਦਾ ਕੋਈ ਸਾਧਨ ਹੈ? ਮੇਰੇ ਸਾਥੀ ਮਜ਼ਬੂਰ ਕਰ ਰਹੇ ਸਨ ਕਿ ਬਾਹਰਲੇ ਲੋਹੇ ਵਾਲੇ ਦਰਵਾਜ਼ੇ ਦਾ ਜਿੰਦਰਾ ਖੋਲ੍ਹ ਕੇ ਬਾਹਰ ਨਿਕਲ ਜਾਈਏ। ਇਸ ਜਿੰਦਰੇ ਦੀ ਚਾਬੀ ਭਿੰਡਰਾਂਵਾਲਿਆਂ ਦੇ ਸਾਥੀਆਂ ਪਾਸ ਸੀ। ਮੈਂ ਕਿਹਾ ਕਿ ਜੇ ਤੁਸੀਂ ਆਗਿਆ ਦਿਓਂ ਤਾਂ ਬਾਹਰਲਾ ਜਿੰਦਰਾ ਖੋਲ੍ਹ ਕੇ ਬਾਹਰ ਨਿਕਲ ਜਾਈਏ। ਉਨ੍ਹਾਂ ਕਿਹਾ, "ਨਿਕਲ ਜਾਓ, ਪਰ ਫੌਜ ਨਹੀਂ ਛੱਡੇਗੀ। ਕੋਈ ਤਰੀਕਾ ਲਭਦਾ ਹੈ ਤਾਂ ਨਿਕਲ ਜਾਓ," ਅਸੀਂ ਦਰਵਾਜ਼ਾ ਖੋਲ੍ਹ ਕੇ, ਜੋੜ ਕੇ ਬੋਹੜ ਵਾਲੀ ਹਵੇਲੀ, ਜਿਥੇ ਸ਼੍ਰੋਮਣੀ ਕਮੇਟੀ ਦੇ ਮੁਲਾਜ਼ਮ ਰਹਿੰਦੇ ਹਨ, ਗਏ। ਸੇਵਾਦਾਰ ਬਲਬੀਰ ਸਿੰਘ ਤੋਂ ਦਰਵਾਜ਼ਾ ਖੁਲ੍ਹਵਾ ਕੇ ਉਸਦੇ ਘਰ ਗਏ।"

ਭਾਵੇਂ ਛੇ ਜੂਨ ਨੂੰ ਸਵੇਰੇ ਸ੍ਰੀ ਅਕਾਲ ਤਖ਼ਤ ਤੋਂ ਉਸ ਤਰ੍ਹਾਂ ਦੀ ਫਾਇਰਿੰਗ ਨਹੀਂ ਸੀ ਹੋ ਰਹੀ ਜਿਸ ਤਰਾਂ ਪੰਜ ਜੂਨ ਦਾ ਸਾਰਾ ਦਿਨ ਹੁੰਦੀ ਰਹੀ ਸੀ। ਕਿਉਂਕਿ ਅਕਾਲ ਤਖ਼ਤ ਸਾਹਿਬ ਦੇ ਢਹਿ-ਢੇਰੀ ਕਰ ਦਿਤੇ ਜਾਣ ਨਾਲ, ਆਲੇ ਦੁਆਲੇ ਦੇ ਘਰ ਅਤੇ ਬਾਜ਼ਾਰ ਢਾਹ ਦਿੱਤੇ ਜਾਣ ਕਾਰਨ ਅਤੇ ਸਿੰਘਾਂ ਦੀ ਵੱਡੀ ਗਿਣਤੀ ਵਿਚ ਸ੍ਰੀ ਦਰਬਾਰ ਸਾਹਿਬ ਵਿਚੋਂ ਚਲੇ ਜਾਣ ਕਾਰਨ, ਮੁਕਾਬਲਾ ਘਟ ਗਿਆ ਸੀ। ਇਸ ਸਮੇਂ ਸਿਰਫ਼ ਅਕਾਲ ਤਖ਼ਤ ਦਾ ਤਹਿਖ਼ਾਨਾ ਹੀ ਅਜਿਹੀ ਥਾਂ ਸੀ ਜਿਥੋਂ ਫੌਜ ਦਾ ਮੁਕਾਬਲਾ ਕੀਤਾ ਜਾ ਸਕਦਾ ਸੀ। ਜਾਪਦਾ ਹੈ ਕਿ ਇਸ ਸਮੇਂ ਸੰਤ ਜੀ ਆਪਣੇ ਸੱਤ ਕੁ ਸਿੰਘਾਂ ਨਾਲ ਤਹਿਖ਼ਾਨੇ ਵਿਚੋਂ ਹੀ ਫੌਜ ਦਾ ਮੁਕਾਬਲਾ ਕਰਦੇ ਰਹੇ। ਇਹ ਮੁਕਾਬਲਾ ਛੇ ਜੂਨ ਦੀ ਦੁਪਹਿਰ ਬਾਦ ਤਕ ਹੁੰਦਾ ਰਿਹਾ। ਇਸ ਪਿੱਛੋਂ ਦੋਨੋਂ ਪਾਸਿਆਂ ਤੋਂ ਫਾਇਰਿੰਗ ਰੁਕ ਗਈ। ਛੇ ਜੂਨ ਦੀ ਰਾਤ ਨੂੰ ਅਕਾਲ ਤਖ਼ਤ ਦੀ ਤਬਾਹੀ ਕਰਨ ਤੋਂ ਪਿੱਛੋਂ ਵੀ, ਮਿਲਟਰੀ ਛੇ ਜੂਨ ਦੀ ਸ਼ਾਮ ਤਕ ਅਕਾਲ ਤਖ਼ਤ ਅੰਦਰ ਦਾਖ਼ਲ ਨਹੀਂ ਹੋ ਸਕੀ ਸੀ ਕਿਉਂਕਿ ਅੰਦਰੋਂ ਲਗਾਤਾਰ ਭਾਵੇਂ ਘੱਟ ਜ਼ੋਰ ਨਾਲ, ਫਾਇਰਿੰਗ ਹੋ ਰਹੀ ਸੀ।

ਛੇ ਜੂਨ ਦੀ ਸ਼ਾਮ ਦਾ ਹਾਲ ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਦੇ ਆਪਣੇ ਸ਼ਬਦਾਂ ਵਿਚ ਇਸ ਤਰਾਂ ਹੈ। "ਛੇ ਜੂਨ ਨੂੰ ਕੋਈ ਸਾਢੇ ਕੁ ਚਾਰ ਵਜੇ ਫੌਜ ਨੇ ਦੱਖਣੀ ਡਿਉਢੀ ਵਲੋਂ ਮੈਗਾਫ਼ੋਨ ਉਤੇ ਅਨਾਊਂਸ ਕੀਤਾ ਕਿ ਹਰ ਥਾਂ ਫੌਜ ਦਾ ਕਬਜ਼ਾ ਹੋ ਚੁੱਕਿਆ ਹੈ, ਜਿਹੜੇ ਵੀ ਬੰਦੇ ਹਰਿਮੰਦਰ ਸਾਹਿਬ ਵਿਚ ਹਨ ਉਹ ਪੰਦਰਾਂ ਮਿੰਟਾਂ ਵਿਚ ਹੱਥ ਖੜੇ ਕਰ ਕੇ ਬਾਹਰ ਆ ਜਾਣ ਉਹਨਾਂ ਨੂੰ ਕੁਝ ਨਹੀਂ ਕਿਹਾ ਜਾਏਗਾ। ਇਸ



Digitized by Panjab Digital Library | www.panjabdigilib.org

ਦੌਰਾਨ ਦਰਬਾਰ ਸਾਹਿਬ ਵਲ ਕੋਈ ਗੋਲੀ ਨਹੀਂ ਆਈ। ਪੰਦਰਾਂ ਮਿੰਟ ਮੁੱਕਣ ਉਤੇ ਇਕ ਵਾਰਨਿੰਗ ਹੋਰ ਦਿਤੀ ਗਈ ਤੇ ਇਸ ਵਾਰ ਦਾ ਸਮਾਂ ਵੀ ਸਿਰਫ 15 ਮਿੰਟ ਦਾ ਸੀ। ਸਾਡੇ ਨਾਲ ਦੇ ਬਾਈ ਸਾਥੀ[1] ਹੱਥ ਖੜੇ ਕਰਕੇ ਬਾਹਰ ਚਲੇ ਗਏ। ਪਰ ਗ੍ਰੰਥੀ ਮੋਹਨ ਸਿੰਘ, ਮੈਂ ਅਤੇ ਜ਼ਖਮੀ ਸਿੰਘ ਬਾਹਰ ਨਹੀਂ ਗਏ। ਸਾਡੇ ਮਨਾਂ ਵਿਚ ਸੀ ਕਿ ਅਸੀਂ ਸਿੱਖ ਕੌਮ ਦੇ ਗ੍ਰੰਥੀ ਹਾਂ ਹੱਥ ਖੜੇ ਕਰ ਕੇ ਬਾਹਰ ਜਾਣਾ ਸੋਭਦਾ ਨਹੀਂ।......ਕੁਝ ਦੇਰ ਬਾਅਦ ਦੋ ਫੌਜੀ ਜਵਾਨ ਸਾਨੂੰ ਲੈਣ ਲਈ ਆਏ। ਉਹ ਹਰਿਮੰਦਰ ਸਾਹਿਬ ਦੇ ਅੰਦਰ ਦਾਖ਼ਲ ਨਹੀਂ ਹੋਏ। ਉਹਨਾਂ ਬਾਹਰ ਖੜੇ ਹੋ ਕੇ ਕਿਹਾ ਕਿ ਗ੍ਰੰਥੀ ਸਿੰਘ ਬਾਹਰ ਆ ਜਾਣ। ਉਹ ਸਾਨੂੰ ਦੱਖਣੀ ਪਾਸੇ ਦੀ ਡਿਉਢੀ ਵੱਲ ਲੈ ਗਏ ਜਿਥੇ ਜਨਰਲ ਬਰਾੜ ਖੜਾ ਸੀ।

ਜਨਰਲ ਬਰਾੜ ਨੇ ਕਿਹਾ, "ਸੰਤ ਭਿੰਡਰਾਂਵਾਲੇ ਬਾਰੇ ਕੁਝ ਦੱਸੋ। ਸਾਡਾ ਵਾਅਦਾ ਰਿਹਾ ਕਿ ਅਸੀਂ ਉਹਨਾਂ ਨੂੰ ਕੁਝ ਨਹੀਂ ਕਹਾਂਗੇ।" ਮੈਨੂੰ ਲਗਦਾ ਹੈ ਕਿ ਉਹਨਾਂ ਨੂੰ ਤਕੜੀ ਸ਼ੱਕ ਸੀ ਕਿ ਭਿੰਡਰਾਂਵਾਲਾ ਸ਼ਾਇਦ ਹਰਿਮੰਦਰ ਸਾਹਿਬ ਵਿਚ ਹੋਵੇ। ਅਸਾਂ ਉਨ੍ਹਾਂ ਨੂੰ ਕਿਹਾ ਕਿ "ਸਾਨੂੰ ਸੰਤਾਂ ਬਾਰੇ ਕੁਝ ਪਤਾ ਨਹੀਂ।"

ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਦੇ ਇਸ ਬਿਆਨ ਤੋਂ ਦੋ ਗੱਲਾਂ ਸਾਹਮਣੇ ਆਉਂਦੀਆਂ ਹਨ। ਪਹਿਲੀ ਇਹ ਕਿ ਮਿਲਟਰੀ ਅਜੇ ਤਕ (ਛੇ ਜੂਨ ਦੀ ਰਾਤ ਤਕ) ਸਿੰਘ ਸਾਹਿਬ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਫੜਨ ਵਿਚ ਜਾਂ ਸ਼ਹੀਦ ਕਰਨ ਵਿਚ ਕਾਮਯਾਬ ਨਹੀਂ ਹੋ ਸਕੀ ਸੀ। ਦੂਸਰੀ ਗੱਲ ਇਹ ਕਿ ਜਿਸ ਤਰ੍ਹਾਂ ਜਨਰਲ ਬਰਾੜ ਨੇ ਪੁੱਛਿਆ ਸੀ, ਸੰਤ ਭਿੰਡਰਾਂਵਾਲੇ ਉਨ੍ਹਾਂ ਨੂੰ ਅਕਾਲ ਤਖ਼ਤ ਵਿਚ ਨਹੀਂ ਮਿਲੇ ਇਸ ਲਈ ਉਨ੍ਹਾਂ ਦਾ ਖ਼ਦਸ਼ਾ ਸੀ ਕਿ ਸੰਤ ਭਿੰਡਰਾਂਵਾਲੇ ਸ੍ਰੀ ਦਰਬਾਰ ਸਾਹਿਬ ਵਿਚ ਚਲੇ ਗਏ ਹੋਣਗੇ। ਇਹ ਸਾਰਾ ਬਿਆਨ ਫੌਜੀ ਐਕਸ਼ਨ ਦੀ ਸਮੁੱਚੀ ਅਸਫਲਤਾ ਨੂੰ ਦਰਸਾਉਂਦਾ ਹੈ।

ਸ੍ਰੀ ਦਰਬਾਰ ਸਾਹਿਬ ਉਪਰ ਪਹਿਲੀ ਗੋਲੀ, ਗਿਆਨੀ ਪ੍ਰੀਤਮ ਸਿੰਘ ਦੇ ਅਨੁਸਾਰ, ਛੇ ਜੂਨ ਨੂੰ ਸਵੇਰੇ 7-30 ਵਜੇ ਆਈ ਅਤੇ ਇਸ ਪਿੱਛੋਂ ਗੋਲੀਆਂ ਦੀ ਬੁਛਾੜ ਹੋਣੀ ਸ਼ੁਰੂ ਹੋ ਗਈ ਸੀ। ਇਸ ਸਮੇਂ ਹੀ ਇਕ ਸੇਵਾਦਾਰ ਰਾਗੀ ਅਵਤਾਰ ਸਿੰਘ ਗੋਲੀ ਵੱਜਣ ਨਾਲ ਸ਼ਹੀਦ ਹੋ ਗਿਆ ਸੀ ਅਤੇ ਇਕ ਪੁਰਾਣੀ ਹੱਥ ਲਿਖਤ ਬੀੜ ਵੀ ਗੋਲੀ ਨਾਲ

1. ਇਨ੍ਹਾਂ ਬਾਈ ਸੇਵਾਦਾਰਾਂ ਵਲੋਂ ਆਤਮ ਸਮਰਪਣ ਕਰਨ ਕਰਕੇ, ਪਹਿਲਾਂ ਸਰਕਾਰ ਨੇ ਐਲਾਨ ਕੀਤਾ ਸੀ ਕਿ ਦਰਬਾਰ ਸਾਹਿਬ ਵਿਚੋਂ ਬਾਈ ਅੱਤਵਾਦੀਆਂ ਨੇ ਆਤਮ-ਸਮਰਪਣ ਕਰ ਦਿਤਾ ਹੈ। ਇਹੀ ਗੱਲ ਖੁਸ਼ਵੰਤ ਸਿੰਘ ਤੇ ਕੁਲਦੀਪ ਨਈਅਰ ਨੇ ਬਿਨਾ ਕੁਝ ਸੋਚੇ ਆਪਣੀ ਪੁਸਤਕ ਟਰੈਜਡੀ ਆਫ ਪੰਜਾਬ ਵਿਚ ਲਿਖ ਦਿਤੀ ਹੈ। ਇਹ ਗੱਲ ਬਿਲਕੁਲ ਗਲਤ ਹੈ। ਸਰਕਾਰ ਹਰ ਸਿੱਖ ਨੂੰ ਹੀ ਅੱਤਵਾਦੀ ਕਹਿ ਰਹੀ ਸੀ। ਇਸੇ ਧਾਰਨਾ ਨੂੰ ਮੌਕਾ ਪ੍ਰਸਤ ਲੇਖਕਾਂ ਨੇ ਵੀ ਇੰਨ ਬਿੰਨ ਅਪਣਾ ਲਿਆ ਸੀ।



Digitized by Panjab Digital Library | www.panjabdigilib.org

ਵਿੰਨ੍ਹੀ ਗਈ ਸੀ। ਇਹ ਗੋਲੀ ਸਵੇਰ ਤੋਂ ਸ਼ੁਰੂ ਹੋ ਕੇ ਦੁਪਹਿਰ ਤਕ ਲਗਾਤਾਰ ਚਲ ਰਹੀ ਸੀ। ਇਸੇ ਦੌਰਾਨ ਸ੍ਰੀ ਦਰਬਾਰ ਸਾਹਿਬ ਦੀ ਚਿਤਰਕਲਾ ਨੂੰ ਸੁਰੱਖਿਅਤ ਰੱਖਣ ਵਾਲੇ ਸ਼ੀਸ਼ੇ ਟੁੱਟ ਗਏ, ਫਰਸ਼ ਉਪਰ ਵਿੱਛੀਆਂ ਚਾਦਰਾਂ ਅਧ-ਸੜੀਆਂ ਹੋ ਗਈਆਂ ਅਤੇ ਉਪਰਲੀ ਚਾਨਣੀ ਵਗੈਰਾ ਟੁੱਟ ਗਈ ਸੀ।

ਇਥੇ ਸਮਝਣ ਵਾਲੀ ਗੱਲ ਹੈ ਕਿ ਫੌਜੀ ਅਫਸਰਾਂ ਨੇ ਅਕਾਲ ਤਖ਼ਤ ਨੂੰ ਬਿਲਕੁਲ ਢਾਹੁਣ ਪਿੱਛੋਂ, ਸ੍ਰੀ ਦਰਬਾਰ ਸਾਹਿਬ ਉਪਰ ਗੋਲੀ ਕਿਉਂ ਚਲਾਈ? ਜਦੋਂ ਕਿ ਦਰਬਾਰ ਸਾਹਿਬ ਵਿਚੋਂ ਕੋਈ ਗੋਲੀ ਨਹੀਂ ਚਲਦੀ ਸੀ। ਇਸ ਦਾ ਮਤਲਬ ਸਿਰਫ਼ ਇਹੀ ਸੀ ਕਿ ਮਿਲਟਰੀ ਨੇ ਅਕਾਲ ਤਖ਼ਤ ਢਾਹੁਣ ਬਾਦ ਸਾਰਾ ਇਲਾਕਾ ਦੇਖਿਆ ਹੋਵੇਗਾ ਪਰ ਉਨ੍ਹਾਂ ਨੂੰ ਸੰਤ ਜੀ ਅਤੇ ਉਨ੍ਹਾਂ ਦਾ ਕੋਈ ਸਾਥੀ ਜਿਉਂਦਾ ਨਹੀ ਮਿਲਿਆ ਸੀ। ਅਫਸਰਾਂ ਨੇ ਇਸ ਗੱਲੋਂ ਨਿਰਾਸ਼ ਹੋ ਕੇ ਇਹ ਸੋਚਿਆ ਹੋਵੇਗਾ ਕਿ ਸ਼ਾਇਦ ਸੰਤ ਜੀ ਅਕਾਲ ਤਖ਼ਤ ਤੋਂ ਨਿਕਲ ਕੇ ਦਰਬਾਰ ਸਾਹਿਬ ਚਲੇ ਗਏ ਹੋਣਗੇ। ਇਸੇ ਕਰਕੇ ਹੀ, ਅੱਗੋਂ ਗੋਲੀ ਨਾ ਆਉਣ ਦੇ ਬਾਵਜੂਦ ਵੀ ਲਗਾਤਾਰ ਛੇ-ਸੱਤ ਘੰਟੇ ਅੰਧਾਧੁੰਦ ਗੋਲੀ ਚਲਾਉਂਦੇ ਰਹਿਣਾ, ਇਸੇ ਗੱਲ ਨੂੰ ਦਰਸਾਉਂਦਾ ਹੈ ਕਿ ਮਿਲਟਰੀ ਦਰਬਾਰ ਸਾਹਿਬ ਅੰਦਰ ਹੀ ਸੰਤ ਜੀ ਨੂੰ ਮਾਰ ਦੇਣਾ ਚਾਹੁੰਦੀ ਸੀ। ਪਰ ਗਿਆਨੀ ਪੂਰਨ ਸਿੰਘ ਵਲੋਂ ਜਾਣਕਾਰੀ ਮਿਲਣ ਉਪਰੰਤ ਫੌਜ ਨੂੰ ਇਥੋਂ ਵੀ ਨਿਰਾਸ਼ ਹੋਣਾ ਪਿਆ।

ਗਿਆਨੀ ਪੂਰਨ ਸਿੰਘ ਅਨੁਸਾਰ, "ਛੇ ਜੂਨ ਦੀ ਰਾਤ ਨੌਂ ਵਜੇ ਸਾਰੀ ਪਰਕਰਮਾਂ ਵਿਚ ਭਗਦੜ ਜਿਹੀ ਮੱਚ ਗਈ। ਇਕ ਦਮ ਫਾਇਰਿੰਗ ਵੀ ਤੇਜ਼ ਹੋ ਗਈ। ਖਲੋਤੀ ਜਾਪਦੀ ਫੌਜ ਇਕਦਮ ਹਰਕਤ ਵਿਚ ਆ ਗਈ ਉਦੋਂ ਤੱਕ ਫੌਜ ਨੂੰ ਸੰਤ ਭਿੰਡਰਾਂ-ਵਾਲਿਆਂ ਬਾਰੇ ਕੁਝ ਪਤਾ ਨਹੀਂ ਸੀ ਲੱਗ ਰਿਹਾ। ਅਸੀਂ ਸੋਚਿਆ ਕਿ ਹੋ ਸਕਦਾ ਹੈ ਭਿੰਡਰਾਂਵਾਲੇ ਆਪਣੇ ਸਾਥੀਆਂ ਸਮੇਤ ਬਾਹਰ ਨਿਕਲ ਗਏ ਹੋਣ। ਪਰ ਸਾਨੂੰ ਅਸਲੀ ਕਾਰਨ ਦਾ ਅਜੇ ਤਕ ਪਤਾ ਨਹੀਂ ਲਗ ਸਕਿਆ।"

ਗਿਆਨੀ ਜੀ ਅੱਗੇ ਦੱਸਦੇ ਹਨ, "ਸੱਤ ਜੂਨ ਨੂੰ ਸਵੇਰੇ ਸੱਤ ਕੁ ਵਜੇ ਸਾਨੂੰ ਫੇਰ ਜਨਰਲ ਬਰਾੜ ਕੋਲ ਲਿਆਂਦਾ ਗਿਆ। ਇਸ ਵੇਲੇ ਉਨ੍ਹਾਂ ਨੇ ਦੱਸਿਆ ਕਿ ਸੰਤ ਭਿੰਡਰਾਂਵਾਲੇ ਤੇ ਉਨ੍ਹਾਂ ਦੇ ਸਾਥੀਆਂ ਦੀਆਂ ਲਾਸ਼ਾਂ ਵੱਡੇ ਨਿਸ਼ਾਨ ਸਾਹਿਬਾਂ ਦੇ ਵਿਚਕਾਰੋਂ ਲੱਭ ਗਈਆਂ ਹਨ। ਪਰ ਸਾਨੂੰ ਇਹ ਲਾਸ਼ ਦਿਖਾਈ ਨਹੀਂ ਗਈ।"

ਜਿਵੇਂ ਪਿੱਛੇ ਗਿਆਨੀ ਪ੍ਰੀਤਮ ਸਿੰਘ ਹੈਡ ਗ੍ਰੰਥੀ ਅਕਾਲ ਤਖ਼ਤ ਸਾਹਿਬ ਨੇ ਆਪਣੇ ਬਿਆਨ ਵਿਚ ਦੱਸਿਆ ਹੈ ਕਿ ਉਨ੍ਹਾਂ ਨੇ ਭਾਈ ਅਮਰੀਕ ਸਿੰਘ ਤੋਂ ਸੁਣਿਆ ਸੀ ਕਿ ਉਨ੍ਹਾਂ ਨੇ ਸੰਤਾਂ ਦੀ ਸਲਾਹ ਨਾਲ ਸ਼ਹੀਦੀਆਂ ਪਾਉਣ ਦਾ ਸਮਾਂ ਸਾਢੇ ਸੱਤ ਤੋਂ ਬਦਲਕੇ 9-30 ਦਾ ਕਰ ਲਿਆ ਹੈ। ਇਸ ਤਰ੍ਹਾਂ ਹੋ ਸਕਦਾ ਹੈ ਕਿ ਸੰਤਾਂ ਨੇ 7-30 ਦਾ ਸਮਾਂ ਹੀ ਸ਼ਹੀਦੀਆਂ ਪਾਉਣ ਦਾ ਤਹਿ ਕਰ ਲਿਆ ਹੋਵੇ। ਜਿਥੋਂ ਤਕ ਮੈਂ



Digitized by Panjab Digital Library | www.panjabdigilib.org

ਜਾਣਕਾਰੀ ਪ੍ਰਾਪਤ ਕੀਤੀ ਹੈ ਇਸ ਅਨੁਸਾਰ ਸੰਤ ਜੀ ਨੇ ਆਪਣੇ ਸਾਥੀਆਂ ਨੂੰ ਅਖੀਰਲੇ ਸਮੇਂ ਕਿਹਾ ਕਿ ਜੋ ਸਿੰਘ ਬਾਹਰ ਜਾਣਾ ਚਾਹੁੰਦਾ ਹੈ ਉਹ ਜਾ ਸਕਦਾ ਹੈ ਅਤੇ ਜਿਨ੍ਹਾਂ ਨੇ ਉਨ੍ਹਾਂ ਨਾਲ ਸ਼ਹੀਦੀ ਪਾਉਣੀ ਹੈ ਉਹ ਉਨ੍ਹਾਂ ਨਾਲ ਬਾਹਰ ਆ ਜਾਵੇ। ਕੁਲ ਸਿੰਘ ਸੱਤ ਸਨ। ਸੰਤ ਜੀ ਇੰਨਾ ਕਹਿ ਕੇ, ਆਪਣੇ ਹੱਥ ਵਿਚ ਥੱਮਸਨ ਗੱਨ ਪਕੜ ਕੇ ਬਾਹਰ ਫਾਇਰਿੰਗ ਕਰਦੇ ਹੋਏ ਨਿਕਲੇ ਅਤੇ ਅੱਗੋਂ ਵੀ ਇਕ ਦਮ ਫਾਇਰਿੰਗ ਹੋਣ ਲਗ ਪਈ। ਜਿਸ ਨਾਲ ਸੰਤ ਜੀ ਗੋਲੀਆਂ ਵੱਜਣ ਕਰਕੇ ਥੱਲੇ ਡਿੱਗ ਪਏ। ਪਰ ਪਿਛਲੇ ਸਿੰਘਾਂ ਨੇ ਸੰਤ ਜੀ ਨੂੰ ਵਾਪਸ ਅੰਦਰ ਖਿਚ ਲਿਆ ਅਤੇ ਛੁਪਦੇ ਛੁਪਾਉਂਦੇ ਨਾਲ ਲਗਦੇ ਮਕਾਨਾਂ ਵਿਚੋਂ ਦੀ ਲੰਘ ਕੇ ਇਕ ਸੇਵਾਦਾਰ (ਨਾਂ ਪਤਾ ਨਹੀਂ) ਦੇ ਘਰ ਚਲੇ ਗਏ। ਉਥੇ ਜਾ ਕੇ ਉਨ੍ਹਾਂ ਸਿੰਘਾਂ ਨੇ ਆਪਣੇ ਅਤੇ ਸੰਤ ਜੀ ਦੇ ਕਪੜੇ ਬਦਲੇ ਅਤੇ ਪੈਰਾਂ ਵਿਚ ਜੁੱਤੀਆਂ ਪਾ ਦਿੱਤੀਆਂ। ਦਾੜੇ ਚਾੜ੍ਹ ਲਏ ਸਨ ਤਾਂ ਕਿ ਤਲਾਸ਼ੀ ਹੋਣ ਸਮੇਂ ਇਨ੍ਹਾਂ ਨੂੰ ਮਿਲਟਰੀ ਵਾਲੇ ਬਾਹਰਲੇ ਬੰਦੇ ਹੀ ਸਮਝਣ। ਇਸ ਤਰ੍ਹਾਂ ਸੰਤ ਜੀ ਨੂੰ ਉਸ ਸੇਵਾਦਾਰ ਦੇ ਘਰ 12-13 ਜੂਨ ਤਕ ਰੱਖਿਆ ਗਿਆ। ਇਸ ਦੌਰਾਨ ਉਹ ਡਾਕਟਰਾਂ ਨੂੰ ਘਰ ਬੁਲਾ ਕੇ ਮਰ੍ਹਮ-ਪੱਟੀ ਕਰਵਾਉਂਦੇ ਰਹੇ। ਮਿਲਟਰੀ ਵਾਲੇ ਵੀ ਕਈ ਵਾਰ ਇਸ ਘਰ ਦੀ ਤਲਾਸ਼ੀ ਲੈਣ ਆਏ ਸਨ ਪਰ ਸੰਤਾਂ ਦੀ ਕਿਸੇ ਨੂੰ ਵੀ ਪਛਾਣ ਨਹੀਂ ਸੀ। ਫਿਰ 12-13 ਜੂਨ ਤੋਂ ਪਿੱਛੋਂ ਸੰਤ ਜੀ ਨੂੰ ਕਿਸੇ ਅਣਦੱਸੀ ਥਾਂ 'ਤੇ ਲਿਜਾਇਆ ਗਿਆ।

ਆਖਰੀ ਸਮੇਂ, ਸ਼ਹੀਦੀ ਪਾਉਣ ਜਾਣ ਸਮੇਂ, ਜਨਰਲ ਸੁਬੇਗ ਸਿੰਘ ਸੰਤਾਂ ਨਾਲ ਨਹੀਂ ਸੀ। ਉਹ ਕਿਥੇ ਸਨ ਜਾਂ ਕਿਥੇ ਹਨ ਇਸ ਦਾ ਕੋਈ ਪਤਾ ਨਹੀਂ। ਅਖੀਰਲੇ ਸੱਤ ਸਿੰਘਾਂ ਵਿਚੋਂ ਪੰਜ ਕੁ ਦੇ ਕਰੀਬ ਸਿੰਘ ਅਕਾਲ ਤਖ਼ਤ ਸਾਹਮਣੇ, ਦੋ ਨਿਸ਼ਾਨ ਸਾਹਿਬ ਹੇਠਾਂ ਸ਼ਹੀਦ ਹੋ ਗਏ ਸਨ। ਇਸ ਤਰ੍ਹਾਂ ਸੱਤ ਜੂਨ ਨੂੰ ਸਵੇਰੇ ਅੱਠ ਕੁ ਵਜੇ ਦੇ ਕਰੀਬ ਸਾਰਾ ਦਰਬਾਰ ਸਾਹਿਬ ਕੰਪਲੈਕਸ ਸਮੇਤ ਅਕਾਲ ਤਖ਼ਤ ਸਾਹਿਬ ਦੇ, ਪੂਰਨ ਰੂਪ ਵਿਚ ਦੁਸ਼ਮਣ ਦੇ ਕਬਜ਼ੇ ਵਿਚ ਆ ਗਿਆ ਸੀ। ਸੰਤ ਜੀ ਬਾਰੇ ਉਪਰੋਕਤ ਲਿਖੀ ਜਾਣਕਾਰੀ ਤੋਂ ਇਲਾਵਾ, ਸਰਕਾਰੀ ਰਿਪੋਰਟਾਂ ਤੋਂ ਵੀ ਇਹੀ ਨਿਸ਼ਚਾ ਬਣਦਾ ਹੈ ਕਿ ਸਰਕਾਰ ਦੀਆਂ ਜਾਰੀ ਕੀਤੀਆਂ ਰਿਪੋਰਟਾਂ ਆਪਾ ਵਿਰੋਧੀ ਹਨ। ਭਾਈ ਅਮਰੀਕ ਸਿੰਘ ਜੀ ਬਾਰੇ ਠੀਕ ਹੈ ਕਿ ਉਹ ਸ਼ਹੀਦੀ ਪਾ ਗਏ ਹਨ।

ਇਸ ਤਰ੍ਹਾਂ ਅਕਾਲ ਤਖ਼ਤ ਸਾਹਿਬ ਨੂੰ ਫ਼ਤਿਹ ਕਰ ਲੈਣ ਉਪਰੰਤ, ਦੁਸ਼ਮਣ ਨੂੰ ਜਦ ਲੋੜੀਂਦਾ ਬੰਦਾ ਨਾ ਮਿਲਿਆ ਤਾਂ ਗੁੱਸੇ ਵਿਚ ਆ ਕੇ, ਆਪਣੇ ਮਰੇ ਹੋਏ ਜਵਾਨਾਂ ਦਾ ਬਦਲਾ ਲੈਣ ਲਈ, ਪਰਕਰਮਾਂ ਵਿਚ ਰਹਿ ਰਹੇ ਯਾਤਰੂਆਂ ਦਾ ਕਤਲਿਆਮ ਕੀਤਾ ਗਿਆ। ਮਿਲਟਰੀ ਵਾਲੇ ਕਹਿ ਰਹੇ ਸਨ ਕਿ ਅਸੀਂ ਤਾਂ ਆਪਣੇ ਮਾਰੇ ਗਏ ਬੰਦਿਆਂ ਜਿੰਨੀ ਗਿਣਤੀ ਪੂਰੀ ਕਰਨੀ ਹੈ। ਇਸ ਦਾ ਮਤਲਬ ਹੈ ਕਿ ਫੌਜੀ ਹਜ਼ਾਰਾਂ ਦੀ ਗਿਣਤੀ ਵਿਚ ਮਰੇ ਸਨ। ਸਿੱਖ ਰੈਫਰੈਂਸ ਲਾਇਬ੍ਰੇਰੀ ਨੂੰ ਅੱਗ ਲਾ ਕੇ ਸਾੜ ਦਿਤਾ ਗਿਆ। ਗੁਰੂ



Digitized by Panjab Digital Library | www.panjabdigilib.org

ਨਾਨਕ ਨਿਵਾਸ, ਸਮੁੰਦਰੀ ਹਾਲ, ਲੰਗਰ ਅਤੇ ਹੋਰ ਸਭ ਇਮਾਰਤਾਂ ਨੂੰ ਅੱਗ ਲਾ ਦਿਤੀ ਗਈ। ਇਹ ਸਿਰਫ਼ ਆਪਣੇ ਮਨ ਦੀ ਭੜਾਸ ਕੱਢਣ ਲਈ ਸੀ ਅਤੇ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਲਈ ਆਖ਼ਰੀ ਚਾਲ ਸੀ। ਸਿੱਖ ਰੈਫਰੈਂਸ ਲਾਇਬ੍ਰੇਰੀ ਵਿਚ ਅਨੇਕਾਂ ਐਸੇ ਮਹੱਤਵਪੂਰਨ ਇਤਿਹਾਸਕ ਖਰੜੇ ਪਏ ਸਨ ਜਿਹੜੇ ਸਿੱਖ ਇਤਿਹਾਸ ਦੇ ਮੂਲ ਸੋਮੇ ਸਮਝੇ ਜਾਂਦੇ ਸਨ। ਪਰ ਦੁਸ਼ਮਣ ਨੇ ਸਭ ਨੂੰ ਅੱਗ ਲਾ ਕੇ ਸਾੜ ਦਿਤਾ।

---



Digitized by Panjab Digital Library | www.panjabdigilib.org

# 10

# ਭਾਰਤ ਦੀ ਹਿੰਦੂ ਫੌਜ ਦੀਆਂ ਕਰਤੂਤਾਂ

ਭਾਰਤ ਦੇ ਹਿੰਦੂ ਫੌਜੀਆਂ ਨੇ, ਅਪ੍ਰੇਸ਼ਨ ਬਲਿਊ ਸਟਾਰ ਸਮੇਂ, ਜੋ ਆਪਣਾ ਮੂੰਹ ਕਾਲਾ ਕੀਤਾ ਹੈ ਉਹ ਰਹਿੰਦੀ ਦੁਨੀਆਂ ਤਕ ਕਹਾਣੀਆਂ ਦੇ ਰੂਪ ਵਿਚ ਕਾਇਮ ਰਹੇਗਾ। ਅਸਲ ਵਿਚ ਅਪ੍ਰੇਸ਼ਨ ਬਲਿਊ ਸਟਾਰ ਜਿਥੇ ਹਿੰਦੂ ਸਾਮਰਾਜ ਦੀ ਏਕਤਾ ਅਤੇ ਅਖੰਡਤਾ ਦੀ ਕਬਰ ਬਣੇਗਾ, ਉਥੇ ਭਾਰਤੀ ਫੌਜਾਂ ਦੇ ਕਿਰਦਾਰ ਤੇ ਵੀ ਇਕ ਕਾਲਾ ਧੱਬਾ ਬਣ ਕੇ ਰਹੇਗਾ। ਇਹ ਹਮਲਾ ਉਸ ਕੌਮ 'ਤੇ ਕੀਤਾ ਗਿਆ ਸੀ ਜਿਹੜੀ ਸਭ ਨਾਲੋਂ ਵੱਧ, ਆਪਣੇ ਆਪ ਨੂੰ ਭਾਰਤੀ ਸਮਝਦੀ ਸੀ। ਜਿਸ ਸਿੱਖ ਕੌਮ ਨੇ ਮੁੱਢ ਤੋਂ ਹੀ ਭਾਰਤ ਦੀ ਏਕਤਾ ਅਤੇ ਅਖੰਡਤਾ ਲਈ ਸਭ ਤੋਂ ਅੱਗੇ ਹੋ ਕੇ ਆਪਣੀਆਂ ਜਾਨਾਂ ਵਾਰੀਆਂ ਸਨ, ਉਸੇ ਨੂੰ ਹੀ, ਆਪਣਾ ਹੱਕ ਮੰਗਣ ਕਰਕੇ, ਭਾਰਤੀ ਫੌਜ ਦੇ ਟੈਂਕ, ਤੋਪਾਂ ਅਤੇ ਬੰਬ ਦੇਖਣੇ ਪਏ ਸਨ। ਜਿਸ ਸਿੱਖ ਕੌਮ ਦੇ ਯੋਧੇ ਸਿੱਖ ਫੌਜੀਆਂ ਨੇ 1965 ਅਤੇ 1971 ਦੀਆਂ ਭਾਰਤ-ਪਾਕਿ ਲੜਾਈਆਂ ਸਮੇਂ ਦੁਸ਼ਮਣ ਨੂੰ ਧੱਕ ਕੇ ਲਾਹੌਰ ਤਕ ਪਿੱਛੇ ਮੋੜ ਦਿਤਾ ਸੀ ਅਤੇ ਹਾਜੀ ਪੀਰ ਵਰਗੇ ਔਖੇ ਤੋਂ ਔਖੇ ਦੱਰਿਆ ਨੂੰ ਵੀ ਫਤਿਹ ਕਰ ਲਿਆ ਸੀ, ਅਪ੍ਰੇਸ਼ਨ ਬਲਿਊ ਸਟਾਰ ਦੌਰਾਨ, ਉਸੇ ਕੌਮ ਦੇ ਸਿੱਖ ਨੌਜੁਆਨਾਂ ਨੂੰ ਪਿੱਛੇ ਹੱਥ ਬੰਨ ਕੇ ਗੋਲੀਆਂ ਨਾਲ ਭੁੰਨਿਆ ਗਿਆ।

ਜਿਸ ਦਰਬਾਰ ਸਾਹਿਬ ਦੇ ਲੰਗਰ ਵਿਚ, ਰੋਜ਼ਾਨਾ ਸੈਂਕੜਿਆਂ ਦੀ ਗਿਣਤੀ ਵਿਚ, ਯੂ.ਪੀ. ਅਤੇ ਬਿਹਾਰ ਦੇ ਭਈਏ, ਰੋਟੀ ਖਾਂਦੇ ਸਨ ਅਤੇ ਜਿਥੋਂ ਹਰ ਗਰੀਬ-ਗੁਰਬੇ ਲਈ ਮੁਫਤ ਰੋਟੀ ਮਿਲਦੀ ਸੀ, ਉਸੇ ਹੀ ਦਰਬਾਰ ਸਾਹਿਬ ਨੂੰ ਭਾਰਤ ਦੀ ਹਿੰਦੂ ਫੌਜ ਨੇ ਤੋਪਾਂ ਅਤੇ ਟੈਂਕਾਂ ਦੇ ਗੋਲਿਆਂ ਨਾਲ ਤਬਾਹ ਕੀਤਾ ਅਤੇ ਲੰਗਰ ਵਿਚ ਪਿਆ ਅਨਾਜ ਸਾੜਿਆ। ਜਿਸ ਅਕਾਲ ਤਖ਼ਤ ਤੋਂ ਹਿੰਦੂਆਂ ਦੀਆਂ ਕੁੜੀਆਂ ਨੂੰ ਅਫਗਾਨੀ ਹਮਲਾਵਰਾਂ ਦੀ ਕੈਦ ਵਿਚੋਂ ਛੁਡਾਉਣ ਦੇ ਗੁਰਮਤੇ ਕੀਤੇ ਜਾਂਦੇ ਸਨ, ਭਾਰਤ ਦੀ ਹਿੰਦੂ ਫੌਜ ਨੇ ਉਸੇ ਅਕਾਲ ਤਖ਼ਤ ਨੂੰ ਢਾਹ ਕੇ ਸਿੱਖਾਂ ਦੀਆਂ ਜ਼ਆਨ ਲੜਕੀਆਂ ਨੂੰ ਆਪਣੀ ਭੈੜੀ ਹਵਸ਼ ਦਾ ਸ਼ਿਕਾਰ ਬਣਾਇਆ। ਦਰਬਾਰ ਸਾਹਿਬ ਦੇ ਆਲੇ ਦੁਆਲੇ ਦੇ ਸਿੱਖ ਪਰਿਵਾਰਾਂ ਦੇ ਨਾ ਹੀ ਕਿਸੇ ਸਿੱਖ ਗੱਭਰੂ ਨੂੰ ਛੱਡਿਆ ਸੀ ਅਤੇ ਨਾ ਹੀ ਕਿਸੇ ਜੁਆਨ ਲੜਕੀ ਨੂੰ ਰੇਪ ਕਰਨ ਤੋਂ ਛੱਡਿਆ ਸੀ। ਇਹ ਉਹੀ ਫੌਜ ਸੀ ਜਿਸ ਬਾਰੇ ਬੰਗਲਾ ਦੇਸ਼ ਦੀ ਲੜਾਈ ਸਮੇਂ ਕਿਹਾ ਜਾਂਦਾ ਸੀ ਕਿ ਇਸਨੇ ਪਾਕਿਸਤਾਨੀ ਫੌਜੀਆਂ ਹੱਥੋਂ ਮੁਸਲਮਾਨ ਕੁੜੀਆਂ ਦੀਆਂ ਇੱਜ਼ਤਾਂ ਨੂੰ ਬਚਾਇਆ ਸੀ। ਇਹ ਵੀ ਕਿਹਾ ਜਾਂਦਾ ਸੀ ਕਿ ਭਾਰਤੀ ਫੌਜਾਂ ਨੇ ਬੰਗਲਾ ਦੇਸ਼ ਵਿਚ ਪਾਕਿਸਤਾਨੀ ਫੌਜੀਆਂ ਦੇ ਮੋਰਚਿਆਂ ਵਿਚੋਂ ਨੰਗੀਆਂ ਕੁੜੀਆਂ ਨੂੰ ਕੱਢਿਆ ਸੀ ਅਤੇ ਆਪਣੇ ਕੱਪੜਿਆਂ ਨਾਲ ਉਨ੍ਹਾਂ ਦੇ ਸਰੀਰਾਂ ਨੂੰ ਢਕਿਆ ਸੀ। ਇਹ ਨਿਰਾ ਝੂਠ



Digitized by Panjab Digital Library | www.panjabdigilib.org

ਸੀ, ਕੁਫਰ ਸੀ ਅਤੇ ਉਤਨਾ ਹੀ ਵੱਡਾ ਝੂਠ ਸੀ ਜਿਨਾਂ ਪੱਥਰ ਦੇ ਬੁੱਤਾਂ ਵਿਚੋਂ ਭਗਵਾਨ ਦੇ ਪਰਗਟ ਹੋਣ ਵਾਲੀ ਗੱਲ ਹੈ। ਪਰ ਇਸ ਝੂਠ ਅਤੇ ਕੁਫਰ ਨੂੰ ਕਈ ਮਹੀਨਿਆਂ ਤਕ ਰੇਡੀਓ ਅਤੇ ਅਖ਼ਬਾਰਾਂ ਰਾਹੀਂ ਪਰਚਾਰਿਆ ਗਿਆ। ਭਾਵੇਂ ਉਸ ਸਮੇਂ ਵੀ ਸਾਡੇ ਮਨਾਂ ਵਿਚ ਸ਼ੰਕੇ ਸਨ ਕਿ ਭਾਰਤੀ ਫੌਜ ਕਦੇ ਵੀ ਜਿੱਤੇ ਹੋਏ ਦੇਸ਼ ਦੀਆਂ ਕੁੜੀਆਂ ਨਾਲ ਐਸਾ ਸਾਊ ਵਤੀਰਾ ਨਹੀਂ ਅਪਣਾ ਸਕਦੀ ਸੀ। ਵੈਸੇ ਪਿੱਛੋਂ ਇਹ ਗੱਲਾਂ ਉਡੀਆਂ ਵੀ ਸਨ ਕਿ ਭਾਰਤੀ ਫੌਜਾਂ ਨੇ ਬੰਗਲਾ ਦੇਸ਼ ਨੂੰ ਜੀਅ ਭਰਕੇ ਲੁੱਟਿਆ ਸੀ ਅਤੇ ਉਥੋਂ ਦੀਆਂ ਮੁਸਲਮਾਨ ਕੁੜੀਆਂ ਨੂੰ ਰੇਪ ਕਰ ਕੇ ਭੈੜੀ ਹਿੰਦੂ ਜ਼ਹਿਨੀਅਤ ਦਾ ਸ਼ਿਕਾਰ ਬਣਾਇਆ ਸੀ। ਇਹੀ ਕਾਰਨ ਸੀ ਕਿ ਬੰਗਲਾ ਦੇਸ਼ ਦੀ ਅਣਖੀਲੀ ਲੀਡਰਸ਼ਿਪ ਨੇ ਛੇਤੀ ਹੀ ਆਪਣੇ ਆਪ ਨੂੰ ਭਾਰਤ ਦੇ ਜੂਲੇ ਹੇਠੋਂ ਕੱਢ ਲਿਆ ਸੀ।

ਜਿਸ ਭਾਰਤੀ ਫੌਜ ਨੇ ਸਿੱਖਾਂ ਵਰਗੀ ਮਹਾਨ ਦੇਸ਼ ਭਗਤ ਕੌਮ ਦੀਆਂ ਕੁੜੀਆਂ ਨੂੰ ਰੇਪ ਕਰਨੋਂ ਨਹੀਂ ਛੱਡਿਆ ਉਸ ਕੋਲੋਂ ਪਾਕਿਸਤਾਨ ਵਰਗੇ ਦੁਸ਼ਮਣ ਦੇਸ਼ ਦੀਆਂ ਕੁੜੀਆਂ ਦੀ ਇਜ਼ਤ ਬਚਾਉਣ ਦੀ ਗੱਲ ਕਿਵੇਂ ਸੋਚੀ ਜਾ ਸਕਦੀ ਹੈ? ਇਹ ਉਹੀ ਫੌਜ ਸੀ ਜਿਹੜੀ 1965 ਦੀ ਭਾਰਤ-ਪਾਕਿ ਲੜਾਈ ਸਮੇਂ ਖੇਮਕਰਨ ਦੇ ਇਲਾਕੇ ਵਿਚ ਪਾਕਿਸਤਾਨ ਦੀ ਫੌਜ ਤੋਂ ਡਰਦੀ ਪਿੱਛੇ ਨੱਠ ਆਈ ਸੀ। ਇਹ ਗੱਲ ਖੇਮਕਰਨ ਕਸਬੇ ਦੇ ਲੋਕ ਆਮ ਤੌਰ 'ਤੇ ਕਰਦੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਉਨ੍ਹਾਂ ਨੇ ਇਨ੍ਹਾਂ ਭੱਜੇ ਜਾਂਦੇ ਫੌਜੀਆਂ ਨੂੰ ਰੋਕ ਰੋਕ ਕੇ ਪੁੱਛਿਆ ਸੀ ਕਿ ਕੀ ਕਾਰਨ ਹੈ ਕਿ ਤੁਸੀਂ ਪਿੱਛੇ ਭੱਜੇ ਜਾ ਰਹੇ ਹੋ? ਇਨ੍ਹਾਂ ਦਾ ਜਵਾਬ ਸੀ ਕਿ ਦੁਸ਼ਮਣ ਦਾ ਬਹੁਤ ਜ਼ੋਰ ਪੈ ਗਿਆ ਹੈ ਤੁਸੀਂ ਸਾਰੇ ਪਿੰਡ ਨੂੰ ਖ਼ਾਲੀ ਕਰ ਦਿਓ। ਉਸ ਸਮੇਂ ਫੌਜ ਤਾਂ ਪਿੱਛੇ ਭਜ ਆਈ ਸੀ ਪਰ ਖੇਮਕਰਨ ਦੇ ਸਾਰੇ ਲੋਕਾਂ ਨੂੰ ਪਾਕਿਸਤਾਨੀ ਫੌਜ ਨੇ ਕੈਦ ਕਰ ਲਿਆ ਸੀ। ਮੈਂ ਜਨਵਰੀ 1976 ਵਿਚ ਖੇਮਕਰਨ ਪਿੰਡ ਵਿਚ ਡਿਪਾਰਟਮੈਂਟ ਦੇ ਇਕ ਕੰਮ ਗਿਆ ਸੀ। ਇਸ ਸਮੇਂ ਮੈਂ ਖੇਮਕਰਨ ਦੇ ਲੋਕਾਂ ਕੋਲੋਂ ਪਾਕਿਸਤਾਨੀ ਫੌਜ ਦੇ ਵਰਤਾਓ ਬਾਰੇ ਵਿਸ਼ੇਸ਼ ਤੌਰ 'ਤੇ ਪੁੱਛਿਆ ਸੀ। ਸਭ ਨੇ ਇਕ ਗੱਲ ਖ਼ਾਸ ਤੌਰ 'ਤੇ ਕਹੀ ਸੀ ਕਿ ਪਾਕਿਸਤਾਨੀ ਫੌਜ ਨੇ ਉਨ੍ਹਾਂ ਨੂੰ ਕੈਦ ਕਰ ਕੇ ਬਹੁਤ ਹੀ ਸਤਿਕਾਰ ਨਾਲ ਰੱਖਿਆ ਸੀ। ਕਿਸੇ ਵੀ ਲੜਕੀ ਬਾਰੇ ਕਿਸੇ ਵੀ ਫੌਜੀ ਨੇ ਭੈੜੀ ਅੱਖ ਨਾਲ ਨਹੀਂ ਦੇਖਿਆ ਸੀ। ਉਹ ਇਹ ਵੀ ਦਸਦੇ ਸਨ ਕਿ ਉਹ ਜਦੋਂ ਵੀ ਕਿਸੇ ਫੌਜੀ ਦਾ ਗ਼ਲਤ ਵਰਤਾਓ ਦੇਖਦੇ ਸਨ ਤਾਂ ਉਹ ਝੱਟ ਹੀ ਉਸਦੇ ਅਫਸਰ ਨੂੰ ਦਸਦੇ ਸਨ ਤੇ ਅੱਗੋਂ ਅਫਸਰ ਅਜਿਹੇ ਫੌਜੀਆਂ ਨੂੰ ਬਦਲ ਦਿੰਦੇ ਸਨ। ਜਿਸ ਸਮੇਂ ਖੇਮਕਰਨ ਦੇ ਲੋਕਾਂ ਨੂੰ ਫੌਜ ਨੇ ਕੈਦ ਕੀਤਾ ਸੀ ਤਾਂ ਉਥੋਂ ਦੇ ਗੁਰਦੁਆਰੇ ਵਿਚੋਂ ਗੁਰੂ ਗ੍ਰੰਥ ਸਾਹਿਬ ਦੀ ਬੀੜ ਨੂੰ ਬੜੇ ਸਤਿਕਾਰਯੋਗ ਤਰੀਕੇ ਨਾਲ ਲਿਜਾਇਆ ਗਿਆ ਸੀ।

ਪਰ ਭਾਰਤੀ ਫੌਜ ਭੁੱਖੇ ਬਘਿਆੜਾਂ ਵਾਂਗੂੰ ਨਾ ਹੀ ਸਿਰਫ ਸਿੱਖਾਂ ਦੀਆਂ ਜੁਆਨ ਲੜਕੀਆਂ ਦੇ ਜਿਸਮਾਂ ਨੂੰ ਹੀ ਖਾਣ ਲਗੀ ਸੀ ਸਗੋਂ ਇਸਨੇ ਸਿੱਖਾਂ ਦੇ ਘਰਾਂ ਵਿਚੋਂ ਵੀ



Digitized by Panjab Digital Library | www.panjabdigilib.org

ਸਭ ਕੁਝ ਲੁੱਟ ਲਿਆ ਸੀ। ਲਓ ਇਹ ਕੁਝ ਬਿਆਨ ਹਨ ਜਿਹੜੇ ਭਾਰਤ ਦੀ ਹਿੰਦੂ ਫੌਜ ਦੇ ਕਿਰਦਾਰ ਨੂੰ ਨੰਗਿਆਂ ਕਰਦੇ ਹਨ।

7 ਜੂਨ, 1984 ਨੂੰ ਆਟਾ ਮੰਡੀ ਵਿਖੇ ਕਾਲਿਆਂ ਵਾਲੀ ਗਲੀ ਵਿਚ ਜੁਗਿੰਦਰ ਸਿੰਘ ਲਹਿਰੀ ਦੇ ਘਰ ਕੁਝ ਹਿੰਦੂ ਫੌਜੀ ਦਾਖ਼ਲ ਹੋਏ। ਉਸਦੇ ਘਰ ਵਿਚ ਘਿਰੇ ਹੋਏ ਉਨ੍ਹਾਂ ਦੇ ਜਵਾਈ ਦਾ ਭਰਾ ਅਤੇ ਉਸਦਾ ਇਕ ਹੋਰ ਦੋਸਤ ਸਨ। ਬਾਕੀ ਦੋ ਉਨ੍ਹਾਂ ਦੀਆਂ ਜੁਆਨ ਨੂੰਹਾਂ ਸਨ। ਫੌਜੀਆਂ ਨੇ ਅੰਦਰ ਵੜਨ ਸਾਰ ਦੋਵਾਂ ਆਦਮੀਆਂ ਨੂੰ ਗੋਲੀ ਮਾਰ ਕੇ ਮਾਰ ਦਿਤਾ। ਦੋ ਜੁਆਨ ਨੂੰਹਾਂ ਨੂੰ ਜਾਂਦੇ ਹੋਏ, ਇਹ ਫੌਜੀ ਨਾਲ ਲੈ ਗਏ।[1]

ਦੂਖ ਨਿਵਾਰਣ ਸਾਹਿਬ ਗੁਰਦੁਆਰੇ ਵਿਚ ਜਦੋਂ ਪ੍ਰਕਰਮਾਂ ਵਿਚ ਸਭ ਯਾਤਰੂਆਂ ਨੂੰ ਕੈਦ ਕਰ ਕੇ ਬਿਠਾ ਲਿਆ ਗਿਆ ਤਾਂ ਆਦਮੀਆਂ ਅਤੇ ਔਰਤਾਂ ਨੂੰ ਅੱਡ ਅੱਡ ਕੀਤਾ ਗਿਆ। ਔਰਤਾਂ ਵਿਚੋਂ ਜੁਆਨ ਲੜਕੀਆਂ ਨੂੰ ਅਲੱਗ ਕਰ ਲਿਆ ਗਿਆ ਜਿਨ੍ਹਾਂ ਨੂੰ ਗੁਰਦੁਆਰਾ ਸਾਹਿਬ ਦੇ ਹੇਠਲੇ ਤਹਿਖ਼ਾਨੇ ਵਿਚ ਲਿਜਾ ਕੇ ਰੱਖਿਆ ਗਿਆ। ਇਹ ਕੁੜੀਆਂ ਦੂਸਰੇ ਦਿਨ ਵਾਪਸ ਭੇਜੀਆਂ ਸਨ। ਇਹ ਗੱਲਾਂ ਐਸੀਆਂ ਹਨ ਜਿਨ੍ਹਾਂ ਨੂੰ ਦੱਸਣ ਲਈ ਕੋਈ ਵੀ ਮਾਂ ਬਾਪ ਤਿਆਰ ਨਹੀਂ ਹੁੰਦਾ। ਲੇਕਿਨ ਗੱਲ ਤਾਂ ਨਿਕਲਦੀ ਨਿਕਲਦੀ ਨਿਕਲ ਹੀ ਆਉਂਦੀ ਹੈ।

ਅਪ੍ਰੇਸ਼ਨ ਬਲਿਊ ਸਟਾਰ ਦੇ ਪਿੱਛੋਂ ਜਦੋਂ ਪਿੰਡਾਂ ਵਿਚ ਘਰ ਘਰ ਦੀ ਤਲਾਸ਼ੀ ਲਈ ਅਪ੍ਰੇਸ਼ਨ ਬਲਡੋਜ਼ਰ ਕੀਤਾ ਗਿਆ ਤਾਂ ਮਾਂ-ਬਾਪ ਡਰਦੇ ਮਾਰੇ ਆਪਣੇ ਜੁਆਨ ਲੜਕੇ ਲੜਕੀਆਂ ਨੂੰ ਘਰ ਵਿਚ ਉਰ੍ਹਾਂ ਪਰ੍ਹਾਂ ਛੁਪਾ ਦਿੰਦੇ ਸਨ। ਜਦੋਂ ਫੌਜੀਆਂ ਦੀ ਧਾੜ ਅੰਦਰ ਵੜਦੀ ਸੀ ਤਾਂ ਪਰਵਾਰ ਦੇ ਬਜ਼ੁਰਗ ਮੈਂਬਰ (ਮਾਂ-ਬਾਪ) ਅੱਗੇ ਆਉਂਦੇ ਸਨ। ਫੌਜੀਆਂ ਦਾ ਪਹਿਲਾ ਸਵਾਲ ਹੀ ਇਹ ਹੁੰਦਾ ਸੀ ਕਿ "ਤੁਮਾਰੇ ਪਰਵਾਰ ਕੇ ਜੁਆਨ ਮੈਂਬਰ ਕਹਾਂ ਹੈਂ?" ਜੇਕਰ ਮਾਂ-ਬਾਪ ਇਸ ਤੋਂ ਇਨਕਾਰ ਕਰਦੇ ਸਨ ਤਾਂ ਉਨ੍ਹਾਂ ਨੂੰ ਕੈਦ ਕਰ ਕੇ ਅਤੇ ਘਸੁੰਨ-ਮੁੱਕੀ ਮਾਰ ਕੇ ਗੱਡੀ ਵਿਚ ਬਿਠਾ ਲਿਆ ਜਾਂਦਾ ਸੀ ਅਤੇ ਸਾਰੇ ਘਰ ਨੂੰ ਲੁਟ ਲਿਆ ਜਾਂਦਾ ਸੀ। ਜੇਕਰ ਕੋਈ ਜੁਆਨ ਲੜਕਾ ਸਾਹਮਣੇ ਹੁੰਦਾ ਸੀ ਤਾਂ ਉਸ ਨੂੰ ਗੋਲੀ ਮਾਰ ਦਿਤੀ ਜਾਂਦੀ ਸੀ। ਜੁਆਨ ਲੜਕੀ ਨੂੰ ਆਪਣੇ ਨਾਲ ਤੋਰ ਲਿਆ ਜਾਂਦਾ ਸੀ।

ਪਿੰਡਾਂ ਵਿਚ ਦਾਖ਼ਲ ਹੋਣ ਸਮੇਂ ਪਿੰਡ ਦੇ ਸਰਪੰਚ ਨੂੰ ਬੁਲਾਇਆ ਜਾਂਦਾ ਸੀ। ਕਈ ਪਿੰਡਾਂ ਵਿਚ, ਲੋਕਾਂ ਨੂੰ ਚੁੱਪ ਕਰਾਉਣ ਲਈ, ਸਭ ਤੋਂ ਪਹਿਲਾਂ ਬਿਨਾਂ ਪੁਛੇ ਹੀ ਤਿੰਨ ਚਾਰ ਬੰਦੇ ਗੋਲੀਆਂ ਨਾਲ ਮਾਰ ਦਿਤੇ ਜਾਂਦੇ ਸਨ। ਕਈਆਂ ਪਿੰਡਾਂ ਦੇ ਸਰਪੰਚਾਂ ਨੂੰ

---

1. ਅਕਸ, ਨਵੰਬਰ 1984, ਨਵੀਂ ਦਿੱਲੀ, ਪੰਨਾ 24.



Digitized by Panjab Digital Library | www.panjabdigilib.org

ਸਿਰਫ ਇਸ ਕਰ ਕੇ ਹੀ ਮਾਰਿਆ ਗਿਆ ਸੀ ਕਿ ਉਨ੍ਹਾਂ ਦੀ ਮੌਤ ਨਾਲ ਲੋਕ ਸਹਿਮ ਜਾਣ। ਫਿਰ ਪਿੱਛੋਂ ਮਨ-ਮਰਜ਼ੀ ਨਾਲ ਸਾਰੇ ਘਰਾਂ ਵਿਚੋਂ ਸਮਾਨ ਲੁਟਿਆ ਜਾਂਦਾ ਸੀ ਅਤੇ ਜੁਆਨ ਕੁੜੀਆਂ ਨਾਲ ਹਥੋਂਪਾਈ ਕੀਤੀ ਜਾਂਦੀ ਸੀ। ਪਰਵਾਰ ਦੇ ਮੈਂਬਰ ਸਭ ਕੁਝ ਅੱਖੀਂ ਦੇਖਦੇ ਹੋਏ ਸਬਰ ਦੀ ਘੁਟ ਭਰ ਕੇ ਰਹਿ ਜਾਂਦੇ ਸਨ।

ਮਿਸਾਲ ਵਜੋਂ ਅੰਮ੍ਰਿਤਸਰ ਜ਼ਿਲੇ ਦਾ ਇਕ ਪਿੰਡ ਫਤਿਹਪੁਰ ਹੈ ਜੋ ਅੰਮ੍ਰਿਤਸਰ ਤੋਂ 15 ਕਿਲੋਮੀਟਰ ਦੀ ਵਿੱਥ ਤੇ ਹੈ। ਪੰਜ ਜੂਨ 1984 ਨੂੰ ਦੁਪਹਿਰ ਫੌਜੀ ਧਾੜ ਇਕ ਟਰੱਕ ਰਾਹੀਂ ਜਾ ਵੜੀ। ਗਲੀ ਵਿਚ ਕੁਝ ਲੋਕ ਖੜੇ ਸਨ। ਟਰੱਕ ਵਿਚੋਂ ਇਕ ਹਿੰਦੂ ਅਫਸਰ ਉਤਰਿਆ ਤੇ ਉਤਰਦਿਆਂ ਹੀ ਫਾਇਰਿੰਗ ਸ਼ੁਰੂ ਕਰ ਦਿਤੀ। ਇਕ ਨੌਜੁਆਨ ਅਤੇ ਇਕ ਬੱਚੇ ਦੇ ਇਹ ਗੋਲੀਆਂ ਲਗੀਆਂ। ਜੁਆਨ ਮਰ ਗਿਆ, ਬੱਚਾ ਸਹਿਕਦਾ ਰਿਹਾ। ਇਹ ਇਵੇਂ ਹੀ ਪਏ ਰਹਿਣ ਦਿਤੇ। ਬਾਕੀ ਸਭ ਬੰਦਿਆਂ ਨੂੰ ਅਲਫ ਨੰਗੇ ਕਰ ਕੇ ਮੂਧੇ ਲਿਟਾਇਆ ਗਿਆ। ਕੁਲ 65 ਵਿਅਕਤੀ ਸਨ। ਇਨ੍ਹਾਂ ਵਿਚ ਉਸ ਤੜਫ ਰਹੇ ਬੱਚੇ ਦਾ ਬਜ਼ੁਰਗ ਪਿਉ ਵੀ ਸੀ, ਜਿਸ ਦੇ ਗੋਲੀ ਮਾਰੀ ਗਈ ਸੀ। ਬੱਚਾ ਸਾਹਮਣੇ ਤੜਫ ਰਿਹਾ ਸੀ ਪਰ ਬਾਪ ਫੌਜੀ ਬੂਟਾਂ ਹੇਠ ਲਿਤਾੜਿਆ ਜਾ ਰਿਹਾ ਸੀ। ਹਿੰਦੂ ਅਫਸਰ ਪੂਰੀ ਨਫਰਤ ਨਾਲ ਕਹਿ ਰਿਹਾ ਸੀ "ਯਹ ਸਾਲੇ ਸਭ ਸਪੋਲੀਏ ਹੈਂ।"[1]

ਇਸ ਤੋਂ ਇਲਾਵਾ ਦਰਬਾਰ ਸਾਹਿਬ ਕੰਪਲੈਕਸ ਵਿਚ ਲੜਾਈ ਦੌਰਾਨ ਆਤਮ-ਸਮਰਪਣ ਕਰਨ ਵਾਲੇ ਸਭ ਯਾਤਰੂਆਂ ਨੂੰ ਆਤਮ-ਸਮਰਪਣ ਕਰਨ ਪਿਛੋਂ ਲਾਈਨਾਂ ਵਿਚ ਖੜਾ ਕੇ ਗੋਲੀਆਂ ਨਾਲ ਉਡਾ ਦਿਤਾ ਗਿਆ ਸੀ। ਬਹਾਨਾ ਇਹ ਬਣਾਉਂਦੇ ਸਨ ਕਿ ਯਾਤਰੂਆਂ ਦੇ ਆਤਮ-ਸਮਰਪਣ ਕਰਨ ਸਮੇਂ ਅੱਤਵਾਦੀਆਂ ਨੇ ਉਨ੍ਹਾਂ ਉਪਰ ਬੰਬ ਸੁੱਟੇ ਸਨ।

ਕਈ ਯਾਤਰੂਆਂ ਨੂੰ ਅਪ੍ਰੇਸ਼ਨ ਦੌਰਾਨ, ਇਕਠਿਆਂ ਕਰ ਕੇ, ਪਰਕਰਮਾਂ ਦੇ ਕਮਰਿਆਂ ਵਿਚ ਬੰਦ ਕਰ ਦਿਤਾ ਜਾਂਦਾ ਸੀ। ਤੂੜੀ ਦੇ ਕੋਠੇ ਵਾਂਗ ਆਦਮੀਆਂ ਨੂੰ ਧੱਕ ਧੱਕ ਕੇ ਕਮਰੇ ਵਿਚ ਠੱਪ ਦਿਤਾ ਜਾਂਦਾ ਸੀ। ਫਿਰ ਤੀਸਰੇ ਜਾਂ ਚੌਥੇ ਦਿਨ ਹੀ ਕਢਿਆ ਜਾਂਦਾ ਸੀ। ਉਸ ਸਮੇਂ ਤਕ ਤਕਰੀਬਨ ਸਾਰੇ ਮਰ ਚੁਕੇ ਹੁੰਦੇ ਸਨ। ਕਿਉਂਕਿ ਕਮਰੇ ਦੇ ਬਾਹਰ ਜ਼ਹਿਰਲੀ ਗੈਸ ਵਾਲੇ ਬੰਬ ਸੁਟੇ ਜਾਂਦੇ ਸਨ ਜਿਨ੍ਹਾਂ ਦੀ ਜ਼ਹਿਰਲੀ ਗੈਸ ਕਮਰਿਆਂ ਵਿਚ ਫੈਲਦੀ ਸੀ। ਇਸ ਨਾਲ ਅੰਦਰਲੇ ਆਦਮੀ ਸਾਹ ਘੁਟਣ ਨਾਲ ਮਰ ਜਾਂਦੇ ਸਨ। ਇਸ ਤਰ੍ਹਾਂ ਦੇ ਜ਼ੁਲਮ, ਇਸ ਤੋਂ ਪਹਿਲਾਂ ਸਿਰਫ ਹਿਟਲਰ ਦੇ ਰਾਜ ਸਮੇਂ ਹੀ ਹੋਏ ਸੁਣੇ ਜਾਂਦੇ ਸਨ। ਹੁਣ ਦੂਸਰੀ ਮਿਸਾਲ ਗਾਂਧੀ ਦੇ ਰਾਮ-ਰਾਜ ਦੀ ਸੁਣੀ ਹੈ ਕਿ ਕਿਸ ਤਰ੍ਹਾਂ ਕਮਰਿਆਂ ਵਿਚ 60-60 ਬੰਦੇ ਬੰਦ ਕਰਕੇ ਪਿੱਛੋਂ ਜ਼ਹਿਰਲੀ ਗੈਸ ਛਡ ਕੇ ਮਾਰੇ ਜਾਂਦੇ ਸਨ।

---

1. ਅਕਸ, ਉਕਤ, ਪੰਨਾ 25.



Digitized by Panjab Digital Library | www.panjabdigilib.org

ਮੱਖੀ ਪਿੰਡ ਦਾ ਮਲੂਕ ਸਿੰਘ ਇਨ੍ਹਾਂ ਲੋਕਾਂ ਵਿਚੋਂ ਹੈ ਜਿਨ੍ਹਾਂ ਨੂੰ ਗੁਰੂ ਰਾਮ ਦਾਸ ਸਰਾਂ ਦੇ ਇਕ ਕਮਰੇ ਵਿਚ, 47 ਬੰਦਿਆਂ ਨਾਲ ਬੰਦ ਕਰ ਦਿਤਾ ਸੀ। ਇਸ ਦਾ ਕਹਿਣਾ ਹੈ ਕਿ ਉਨ੍ਹਾਂ ਨੂੰ ਤਿੰਨ ਦਿਨ ਬਿਨਾਂ ਕਿਸੇ ਰੋਟੀ-ਪਾਣੀ ਦੇ ਇਸੇ ਤਰ੍ਹਾਂ ਬੰਦ ਰਖਿਆ ਗਿਆ। ਤੀਜੇ ਦਿਨ ਜਦ ਕਮਰਾ ਖੋਹਲਿਆ ਤਾਂ 47 ਵਿਚੋਂ 44 ਬੰਦੇ ਮਰ ਚੁਕੇ ਸਨ। ਮਲੂਕ ਸਿੰਘ ਦਸਦਾ ਸੀ ਕਿ ਉਹ ਆਪਣਾ ਪਿਸ਼ਾਬ ਪੀ ਪੀ ਕੇ ਮੂੰਹ ਗਿਲਾ ਕਰਦਾ ਰਿਹਾ ਸੀ।[1]

ਇਸ ਤਰਾਂ ਦੀਆਂ ਅਨੇਕਾਂ ਉਦਾਹਰਣਾਂ ਹਨ ਜਿਨ੍ਹਾਂ ਨਾਲ ਇਕ ਪੂਰੀ ਕਿਤਾਬ ਬਣ ਸਕਦੀ ਹੈ। ਅਸਲ ਵਿਚ ਮਾਝੇ ਦੇ ਪਿੰਡਾਂ ਦਾ ਹਰ ਘਰ ਭਾਰਤੀ ਫੌਜ ਦੇ ਜ਼ੁਲਮਾਂ ਦੀ ਇਕ ਦਾਸਤਾਨ ਬਣ ਚੁਕਿਆ ਹੈ। ਹਰ ਪਰਵਾਰ ਇਨ੍ਹਾਂ ਫੌਜੀ ਦਰਿੰਦਿਆਂ ਦੀ ਭੈੜੀ ਹਵਸ਼ ਦਾ ਸ਼ਿਕਾਰ ਹੋ ਚੁਕਿਆ ਹੈ।

ਦਰਬਾਰ ਸਾਹਿਬ ਕੰਪਲੈਕਸ ਨੂੰ ਆਪਣੇ ਕਬਜ਼ੇ ਵਿਚ ਕਰਨ ਪਿੱਛੋਂ ਇਥੋਂ ਦੇ ਘਰਾਂ ਵਿਚੋਂ ਫੌਜੀਆਂ ਨੇ ਦਿਲ ਭਰ ਕੇ ਸਮਾਨ ਲੁਟਿਆ। ਦਰਬਾਰ ਸਾਹਿਬ ਦੀ ਗੋਲਕ ਵਿਚ ਹਰ ਮਹੀਨੇ ਲੱਖਾਂ ਰੁਪਿਆ ਇਕੱਠਾ ਹੁੰਦਾ ਹੈ। ਇਸ ਨੂੰ ਸਾਲ ਵਿਚ ਦੋ ਵਾਰ ਹੀ ਖੋਹਲਿਆ ਜਾਂਦਾ ਹੈ। ਫੌਜੀ ਹਮਲੇ ਸਮੇਂ ਕਿਸੇ ਨੇ ਗੋਲਕ ਦਾ ਹਿਸਾਬ ਨਹੀਂ ਦਿਤਾ। ਕਿਸੇ ਨੇ ਇਹ ਪੁੱਛਣ ਦੀ ਕੋਸ਼ਿਸ਼ ਨਹੀਂ ਕੀਤੀ ਕਿ ਦਰਬਾਰ ਸਾਹਿਬ ਦੀਆਂ ਗੋਲਕਾਂ ਟੁੱਟੀਆਂ ਕਿਉਂ ਪਈਆਂ ਸਨ? ਗਾਂਧੀ ਦੇ ਰਾਮ-ਰਾਜ ਦੇ ਭੁੱਖੇ ਅਤੇ ਘਰੋਂ ਗਰੀਬ ਫੌਜੀਆਂ ਨੇ ਕਦੇ ਇਤਨਾ ਧਨ ਇਕਠਾ ਨਹੀਂ ਸੀ ਦੇਖਿਆ। ਇਹ ਗੋਲਕਾਂ ਉਨ੍ਹਾਂ ਨੇ ਦਿਲ ਭਰ ਕੇ ਲੁਟੀਆਂ। ਤੋਸ਼ੇਖਾਨੇ ਵਿਚ ਕਰੋੜਾਂ ਰੁਪਿਆਂ ਦੀ ਇਕ ਸੁਨਹਿਰੀ ਚਾਨਣੀ ਸੀ। ਜਿਸ ਨੂੰ ਅੱਗ ਲਾ ਕੇ ਸਾੜ ਦਿਤਾ ਗਿਆ ਸੀ। ਠੀਕ ਹੈ ਅੱਗ ਨਾਲ ਕਪੜਾ ਜਾਂ ਜ਼ਰੀ ਤਾਂ ਸੜ ਸਕਦੀ ਹੈ ਪਰ ਇਸ ਨਾਲ ਲਗਿਆ ਸੋਨਾ ਅਤੇ ਕੀਮਤੀ ਹੀਰੇ-ਮੋਤੀ ਤਾਂ ਨਹੀਂ ਸੜ ਸਕਦੇ? ਡਾ. ਹਰਿਭਜਨ ਸਿੰਘ ਅਨੁਸਾਰ, "ਤੋਸ਼ੇਖਾਨੇ ਦੀ ਭਰਵੀਂ ਲੁਟ ਮਚੀ, ਨਿੱਕੀ ਨਿੱਕੀ ਚੀਜ਼ ਜੋ ਮੁੱਠਾਂ ਨਾਲ ਹੁੰਝੀ ਬੁਹਾਰੀ ਜਾ ਸਕਦੀ ਸੀ, ਉਸ ਨੂੰ "ਸਾਡੇ ਬਹਾਦਰ ਜਵਾਨ" ਸ਼ੀਰੇ-ਮਾਦਰ ਸਮਝ ਕੇ ਡੀਕ ਗਏ। ਹਰਿਮੰਦਰ ਉਪਰ ਹਮਲਾ ਬੋਲਣ ਵਾਲਿਆਂ ਵਿਚੋਂ ਕੁਝ ਪਰਕਰਮਾਂ ਵਿਚ ਮਰੇ ਪਾਏ ਗਏ ਤਾਂ ਉਨ੍ਹਾਂ ਦੀਆਂ ਜੇਬਾਂ ਵਿਚ ਲੁਟ ਦੇ ਮਾਲ, ਤੋਸ਼ਾਖਾਨੇ ਦੇ ਹੀਰੇ ਸਨ ਤੇ ਉਨ੍ਹਾਂ ਦੀਆਂ ਟੋਪੀਆਂ ਹੇਠ ਚੋਰੀ ਦੇ ਕਰੰਸੀ ਨੋਟ ਛੁਪਾਏ ਹੋਏ ਸਨ।"[2] ਦਰਬਾਰ ਸਾਹਿਬ ਦਾ ਪ੍ਰਬੰਧ ਸੰਭਾਲਣ ਵੇਲੇ ਪ੍ਰਬੰਧਕਾਂ ਨੂੰ ਸਿਰਫ਼ ਇਸਦੀ ਸੁਆਹ ਹੀ ਦਿਤੀ ਗਈ। ਪੁੱਛਿਆ ਜਾ ਸਕਦਾ ਹੈ ਕਿ ਇਸਦਾ ਸੋਨਾ ਅਤੇ ਹੀਰੇ ਮੋਤੀ ਕਿਥੇ ਗਏ? ਕਦੇ ਸੁਣੀ ਹੈ ਐਸੀ ਲੁਟ? ਸਿਰਫ਼

---

1. ਅਕਸ, ਉਕਤ, ਪੰਨਾ 25.
2. ਅਕਸ, ਸਤੰਬਰ 1984, ਪੰਨਾ 13.



Digitized by Panjab Digital Library | www.panjabdigilib.org

ਮਹਿਮੂਦ ਗਜ਼ਨਵੀ ਵਲੋਂ ਸੋਮਨਾਥ ਦੇ ਮੰਦਰ ਦੀ ਲੁਟ ਹੀ ਸੁਣੀ ਹੈ ਅਜੇ ਤਕ ਇਸ ਦੀ ਹੋਰ ਮਿਸਾਲ ਨਹੀਂ ਵੇਖੀ। ਦਰਬਾਰ ਸਾਹਿਬ ਨੂੰ ਆਪਣੇ ਕਬਜ਼ੇ ਵਿਚ ਕਰ ਕੇ ਅਤੇ ਸਿੱਖਾਂ ਦਾ ਕਤਲਿਆਮ ਕਰ ਕੇ, ਭਾਰਤੀ ਫੌਜ ਨੇ ਮਹਿਮੂਦ ਗਜ਼ਨਵੀ ਦੀ ਤਰ੍ਹਾਂ ਦਰਬਾਰ ਸਾਹਿਬ ਦਾ ਪੂਜਾ ਦਾ ਧਨ ਲੁਟਿਆ ਅਤੇ ਆਪਣੇ ਘਰ ਭਰੇ ਅਤੇ ਇਹ ਭਾਰਤ ਸਰਕਾਰ ਦਰਬਾਰ ਸਾਹਿਬ ਦੀ ਇਸ ਲੁਟ ਵਿਚੋਂ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਮਜ਼ਬੂਤ ਕਰਨ ਦੇ ਸੁਪਨੇ ਲੈਂਦੀ ਹੈ।

ਇਕ ਹਰਬੀਰ ਸਿੰਘ ਭੰਵਰ ਨਾਂ ਦਾ ਪੱਤਰਕਾਰ ਇਸ ਲੁੱਟ ਬਾਰੇ ਲਿਖਦਾ ਹੈ: ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾਂ ਅਤੇ ਇਸ ਦੇ ਨਾਲ ਲਗਦੇ ਸੇਵਾਦਾਰਾਂ ਦੇ ਕੁਆਰਟਰ ਸਭ ਦੇ ਸਭ ਲੁਟ ਲਏ ਸਨ। ਇਨ੍ਹਾਂ ਕੁਆਰਟਰਾਂ ਵਿਚ ਅਨੇਕਾਂ ਸਾਲਾਂ ਦੀ ਕਮਾਈ ਦਾ ਸਾਮਾਨ ਇਕੱਠਾ ਕੀਤਾ ਹੋਇਆ ਸੀ। ਕਈ ਸੇਵਾਦਾਰ ਤੇ ਕਰਮਚਾਰੀ 20-25 ਸਾਲਾਂ ਤੋਂ ਇਥੇ ਲਗਾਤਾਰ ਰਹਿੰਦੇ ਆ ਰਹੇ ਸਨ। ਉਨ੍ਹਾਂ ਨੇ ਆਪਣਾ ਸਾਮਾਨ ਇਥੇ ਹੀ ਇਕੱਠਾ ਕਰ ਕੇ ਰਖਿਆ ਹੋਇਆ ਸੀ। ਕਈਆਂ ਦੇ ਮਕਾਨਾਂ ਵਿਚ ਬਹੁਤ ਸਾਰਾ ਬਦੇਸ਼ੀ ਸਾਮਾਨ ਵੀ ਸੀ। ਪਰ ਜਦੋਂ 25 ਜੂਨ ਨੂੰ ਪਹਿਲੀ ਵਾਰ ਇਨ੍ਹਾਂ ਦੇ ਮਾਲਕਾਂ ਨੂੰ ਆਪਣੇ ਆਪਣੇ ਘਰਾਂ ਵਿਚ ਜਾਣ ਦੀ ਇਜਾਜ਼ਤ ਮਿਲੀ ਤਾਂ ਸਭ ਘਰ ਖਾਲੀ ਪਏ ਸਨ। ਚੁਕਿਆ ਜਾਣ ਵਾਲਾ ਸਾਮਾਨ ਚੁਕ ਲਿਆ ਸੀ ਤੇ ਨਾ ਚੁਕਿਆ ਜਾਣ ਵਾਲਾ ਤੋੜ ਦਿਤਾ ਗਿਆ ਸੀ। ਜਦੋਂ ਇਨ੍ਹਾਂ ਲੋਕਾਂ ਨੇ ਪਿਛੋਂ ਫੌਜੀ ਅਫਸਰਾਂ ਪਾਸ ਇਸ ਲੁਟ ਦੀਆਂ ਸ਼ਿਕਾਇਤਾਂ ਕੀਤੀਆਂ ਤਾਂ ਅੱਗੋਂ ਇਹ ਆਪਣੇ ਹੇਠਲੇ ਫੌਜੀਆਂ ਨੂੰ ਕਹਿੰਦੇ ਸਨ ਕਿ ਇਹ ਸਭ ਅਤਵਾਦੀ ਹਨ ਇਨ੍ਹਾਂ ਦੀ ਇਕ ਨਵੇਂ ਪੈਸੇ ਦੀ ਵੀ ਸਹਾਇਤਾ ਨਾ ਕੀਤੀ ਜਾਵੇ।[1]

ਇਹੀ ਲੇਖਕ ਅਗੇ ਲਿਖਦਾ ਹੋਇਆ ਇਸ ਲੁਟ ਦੇ ਕਾਰਨ ਦਸਦਾ ਹੈ: "ਇਹ ਸਾਰਾ ਸਾਮਾਨ ਲੁਟਣ ਦੇ ਦੋ ਤਿੰਨ ਕਾਰਨ ਜਾਪਦੇ ਹਨ: 1. ਬਹੁਤ ਸਾਰੇ ਫੌਜੀ ਪਹਿਲੇ ਹੀ ਝਟਕੇ ਵਿਚ ਮਾਰੇ ਗਏ ਸਨ ਜਿਸ ਕਾਰਨ ਬਾਕੀ ਫੌਜੀਆਂ ਨੂੰ ਗੁੱਸਾ ਸੀ। 2. ਇਨ੍ਹਾਂ ਸਭਨਾਂ ਫੌਜੀਆਂ ਨੂੰ ਸਿੱਖਾਂ ਵਿਰੁਧ ਜ਼ਹਿਰ ਭਰ ਕੇ ਲਿਆਂਦਾ ਗਿਆ ਸੀ ਇਸ ਲਈ ਇਨ੍ਹਾਂ ਨੇ ਸਿੱਖਾਂ ਨਾਲ ਦੁਸ਼ਮਣਾਂ ਵਾਲਾ ਸਲੂਕ ਕੀਤਾ। ਬਿਲਕੁਲ ਉਸੇ ਤਰ੍ਹਾਂ ਜਿਵੇਂ ਬੰਗਲਾ ਦੇਸ਼ ਵਿਚ 1971 ਦੀ ਜੰਗ ਸਮੇਂ ਫੌਜੀ ਕਰਦੇ ਸਨ। 3. ਹਮਲਾਵਰ ਫੌਜੀਆਂ ਵਿਚ ਵਧੇਰੇ ਕਰ ਕੇ ਬਿਹਾਰ, ਕਮਾਊਂ, ਤਾਮਲਨਾਡੂ ਅਤੇ ਹਿਮਾਚਲ ਪ੍ਰਦੇਸ਼ ਦੇ ਫੌਜੀ ਸਨ ਜਿਨ੍ਹਾਂ ਨੂੰ ਹਾਲੇ ਤਕ ਅਤਿ ਦੀ ਗਰੀਬੀ ਹੋਣ ਕਾਰਨ ਇਕ ਦਿਨ ਦੀ ਰੋਟੀ ਕਮਾ ਕੇ ਅਗਲੇ ਦਿਨ ਦਾ ਫਿਕਰ ਹੁੰਦਾ ਸੀ। ਇੰਨ੍ਹਾਂ ਨੇ ਇਧਰ ਸਾਰੇ ਘਰ ਭਰੇ ਭਰਾਏ ਵੇਖੇ ਤਾਂ ਇੰਨ੍ਹਾਂ ਦੀਆਂ ਅੱਖਾਂ ਚੁੰਧਿਆ ਗਈਆਂ। ਇਸੇ ਸਾੜੇ ਵਿਚ, ਜੋ ਸਾਮਾਨ ਚੁੱਕ

---

1. ਅਕਸ, ਉਕਤ, ਪੰਨਾ 19.



Digitized by Panjab Digital Library | www.panjabdigilib.org

ਨਹੀਂ ਸਕੇ ਉਨ੍ਹਾਂ ਨੂੰ ਸਾੜ ਦਿਤਾ ਜਾਂ ਖਰਾਬ ਕਰ ਦਿਤਾ। ਕਪੜਿਆਂ ਵਿਚ ਵੀ ਗੋਲੀਆਂ ਮਾਰ ਕੇ ਛੇਕ ਕੀਤੇ ਗਏ।"

ਅੰਗਰੇਜ਼ੀ ਦੇ ਸੂਰੀਆ ਮੈਗਜ਼ੀਨ ਨੇ ਇਸ ਲੂਟ ਬਾਰੇ ਰਿਪੋਰਟ ਛਾਪੀ ਹੈ : "ਦਰਬਾਰ ਸਾਹਿਬ ਦੇ ਨਾਲ ਲਗਦੇ ਬਾਜ਼ਾਰਾਂ ਦੇ ਦੁਕਾਨਦਾਰਾਂ ਨੇ ਕੋਤਵਾਲੀ ਵਿਚ ਚੋਰੀ ਦੀਆਂ ਰਿਪੋਰਟਾਂ ਦਰਜ ਕਰਾਈਆਂ ਸਨ। ਫੌਜੀ ਕਾਰਵਾਈ ਤੋਂ ਪਿਛੋਂ ਜਦੋਂ ਮਾਰਕੀਟ ਖੁੱਲ੍ਹੀ ਤਾਂ ਕਈਆਂ ਨੇ ਆਪਣੇ ਟੈਲੀਫੋਨ ਗੁੰਮ ਹੋਏ ਦੇਖੇ। ਇਹ ਖ਼ਬਰਾਂ ਹਨ ਕਿ ਇਹ ਚੋਰੀਆਂ ਸਿਰਫ ਫੌਜੀਆਂ ਨੇ ਹੀ ਕੀਤੀਆਂ ਸਨ।"[1]

ਨਵੀਂ ਦਿੱਲੀ ਤੋਂ ਹਿੰਦੀ ਵਿਚ ਇਕ ਪੁਸਤਕ : ਪੰਜਾਬ—ਸੈਨਿਕ ਕਾਰਵਾਈ ਅਸਲੀਅਤ ਕਥਾ ਹੈ[2]—ਦੇ ਸਿਰਲੇਖ ਹੇਠ ਛਪੀ ਹੈ। ਇਸ ਵਿਚ, ਭਾਰਤੀ ਫੌਜ ਵਲੋਂ ਸ੍ਰੀ ਦਰਬਾਰ ਸਾਹਿਬ ਅਤੇ ਇਸ ਦੇ ਆਲੇ ਦੁਆਲੇ ਦੇ ਖੇਤਰ ਵਿਚ ਕੀਤੇ ਗਏ ਜ਼ੁਲਮਾਂ ਨੂੰ ਇਉਂ ਲਿਖਿਆ ਗਿਆ ਹੈ :

"ਸੈਨਿਕ ਕਾਰਵਾਈ ਕੇ ਦੌਰਾਨ ਪੰਜਾਬ ਮੇਂ ਜੋ ਕੁਛ ਹੁਆ ਵਹ ਆਜ਼ਾਦ ਭਾਰਤ ਕੇ ਇਤਿਹਾਸ ਮੇਂ ਏਕ ਕਾਲਾ ਧੱਬਾ ਹੈ। ਹਮਾਰੀ ਫੌਜੋਂ ਨੇ ਜਿਨਕੀ ਦੇਸ਼ ਭਗਤੀ ਔਰ ਬਹਾਦਰੀ ਕੀ ਪ੍ਰਸ਼ੰਸਾ ਕਰਤੇ ਹਮਾਰੀ ਸਰਕਾਰ, ਵਿਰੋਧੀ ਪਾਰਟੀਆਂ ਔਰ ਅਖ਼ਬਾਰ ਥਕਤੇ ਨਹੀਂ, ਵਹਾਂ ਪਰ ਲੂਟਪਾਟ ਕੀ, ਨਿਰਦੋਸ਼ ਲੋਗੋਂ ਕੀ ਥੋੜੀ ਸੀ ਭੀ ਸ਼ੰਕਾ ਹੋਣੇ ਪਰ ਪਕੜਾ ਔਰ ਤਸੀਹੇ ਦੀਏ, ਗੋਲੀਓਂ ਸੇ ਭੂੰਨਾ, ਸੈਂਕੜੋਂ ਬੂਢੋਂ, ਬੱਚੋਂ ਔਰ ਔਰਤੋਂ ਕੋ ਮੌਤ ਕੇ ਘਾਟ ਉਤਾਰਾ ਔਰ ਜ਼ੁਲਮ ਕੀ ਨਈ ਮਿਸਾਲੇਂ ਕਾਇਮ ਕੀਂ। ਪੂਰੀ ਸੈਨਿਕ ਕਾਰਵਾਈ ਕੋ ਏਕ ਬਿਦੇਸ਼ੀ ਸ਼ਤਰੂ ਪਰ ਆਕਮਰਣ ਕੇ ਰੂਪ ਮੇਂ ਹੀ ਸੰਚਾਲਿਤ ਕੀਯਾ ਗਯਾ। ਇਸ ਮੇਂ ਫੌਜ ਕੇ ਤੀਨੋਂ ਅੰਗ (ਵਾਯੂਸੈਨਾ, ਨੌਸੈਨਾ ਔਰ ਥਲਸੈਨਾ) ਕਾ ਉਪਯੋਗ ਕੀਯਾ ਗਯਾ ਔਰ ਲਗਭਗ ਏਕ ਲਾਖ ਸੈਨਿਕੋਂ ਨੇ ਇਸ ਮੇਂ ਹਿੱਸਾ ਲੀਯਾ। ਟੈਂਕੋਂ, ਮਸ਼ੀਨਗਨੋਂ, ਬੰਬ, ਜ਼ਹਿਰੀਲੀ ਗੈਸ ਔਰ ਹੈਲੀਕਾਪਟਰੋਂ ਕਾ ਇਸਤੇਮਾਲ ਇਸ ਮੇਂ ਕੀਯਾ ਗਯਾ। ਇਸ ਵਿਸ਼ਾਲ ਜ਼ਖੀਰੇ ਵਾਲੀ ਵਿਸ਼ਾਲ ਫੌਜ ਕੇ ਸਾਮਨੇ ਥੋ ਚੰਦ ਉਗਰਵਾਦੀ ਔਰ ਅਨੇਕੋਂ ਨਿਹੱਥੇ ਲੋਗ।

"ਨਿਹੱਥੇ ਔਰ ਨਾਗਰਿਕ ਆਬਾਦੀ ਕੇ ਸਮਕਸ਼ ਅਤਿਆਚਾਰ ਕਰ ਕੇ ਫੌਜ ਨੇ ਅਪਨੀ 'ਬਹਾਦਰੀ' ਦਿਖਾਈ। ਯਹ ਵਹੀ ਫੌਜ ਹੈ ਜੋ ਚੀਨ ਕੀ ਫੌਜੋਂ ਦੁਆਰਾ

---

1. ਸੂਰੀਆ ਇੰਡੀਆ, ਅਗਸਤ 1984 ਨਵੀਂ ਦਿੱਲੀ, ਪੰਨਾ 41
2. ਸੱਚਿਦਾ ਨੰਦ ਸਿਨਹਾ, ਜਸਬੀਰ ਸਿੰਘ, ਸੁਨੀਲ ਅਤੇ ਜੀ. ਕੇ. ਸੀ. ਰੈਡੀ ਦੁਆਰਾ ਸੰਪਾਦਿਤ, ਅੰਮ੍ਰਿਤ ਪਬਲਿਸ਼ਿੰਗ ਹਾਊਸ, ਨਵੀਂ ਦਿੱਲੀ, 1985, ਪੰਨੇ 38-39



Digitized by Panjab Digital Library | www.panjabdigilib.org

ਆਕਰਮਣ ਕਰਨੇ ਪਰ 1962 ਮੇਂ ਬਿਨਾ ਲੜੇ ਹੀ ਭਾਗ ਖੜੀ ਹੁਈ ਥੀ। ਲਗਤਾ ਹੈ ਹਮਾਰੀ ਫੌਜ ਸਿਰਫ ਅਪਨੇ ਸੇ ਕਮਜ਼ੋਰ ਸ਼ਤਰੂ ਯਾ ਨਿਹੱਥੇ ਲੋਗੋਂ ਕੋ ਮਾਰਨੇ ਮੇਂ ਹੀ ਸਕਸ਼ਮ ਹੈ। ਜਿਸ ਫੌਜ ਕੋ ਲੂਟਪਾਟ ਕਰਨਾ, ਬਲਾਤਕਾਰ ਕਰਨਾ, ਨਿਹੱਥੇ ਲੋਗੋਂ ਕੋ ਯਾਤਨਾਏਂ ਦੇਨਾ ਔਰ ਮਾਰਨਾ ਸਿਖਾਯਾ ਗਯਾ ਹੈ ਉਸ ਸੇ ਯਹੀ ਉਮੀਦ ਕੀ ਜਾ ਸਕਤੀ ਹੈ। ਉੱਤਰ ਪੂਰਬ ਭਾਰਤ ਮੇਂ ਫੌਜ ਪਿਛਲੇ ਅਨੇਕ ਸਾਲੋਂ ਸੇ ਯਹੀ ਕਰਤੀ ਆ ਰਹੀ ਹੈ। ਸ੍ਰੀਮਤੀ ਇੰਦਰਾ ਗਾਂਧੀ ਕੀ ਸਰਕਾਰ ਦੇਸ਼ ਕੇ ਅੰਦਰ ਰਾਜਨੀਤਿਕ ਉਦੇਸ਼ੋਂ ਕੇ ਲੀਏ ਸੇਨਾ ਕਾ ਉਪਯੋਗ ਕਰ ਕੇ ਔਰ ਨਾਗਰਿਕ ਆਬਾਦੀ ਕੇ ਖਿਲਾਫ਼ ਉਪਯੋਗ ਕਰ ਕੇ ਫੌਜ ਕਾ ਚਰਿੱਤਰ ਇਸੀ ਪ੍ਰਕਾਰ ਬਣਾ ਰਹੀ ਹੈ।

"ਸਵਰਣ ਮੰਦਰ ਮੇਂ ਜੋ ਹਤਿਆਕਾਂਡ ਹੂਯਾ ਵਹ ਬਰਬਸ ਜਲਿਆਂਵਾਲਾ ਬਾਗ ਕੇ ਹਤਿਆਕਾਂਡ ਕੀ ਯਾਦ ਦਿਲਾ ਦੇਤਾ ਹੈ, ਜਲਿਆਂਵਾਲਾ ਬਾਗ ਮੇਂ ਹਤਿਆਏਂ ਕਰਾਨੇ ਵਾਲਾ ਏਕ ਵਿਦੇਸ਼ੀ ਸਰਕਾਰ ਕਾ ਅਫਸਰ ਥਾ, ਸਵਰਣ ਮੰਦਰ ਮੇ ਹਤਿਆਏਂ ਕਰਨੇ ਵਾਲੀ ਹਮਾਰੀ ਅਪਨੀ ਫੌਜ ਥੀ। ਉਸ ਵਿਦੇਸ਼ੀ ਸਰਕਾਰ ਨੇ ਹਤਿਆਕਾਂਡ ਕੀ ਜਾਂਚ ਕਰਨੇ ਕੇ ਲੀਏ ਏਕ ਜਾਂਚ ਆਯੋਗ ਬਿਠਾਯਾ, ਹਮਾਰੀ ਸਰਕਾਰ ਨਿਸ਼ਪਕਸ਼ ਜਾਂਚ ਕੇ ਲੀਏ ਤਿਆਰ ਨਹੀਂ ਕਿਉਂਕਿ ਇਸ ਮੇਂ ਸਵਯੰ ਉਸਕੀ ਭਾਗੀਦਾਰੀ ਹੈ। ਯਦੀ ਕੋਈ ਨਿਸ਼ਪਕਸ਼ ਜਾਂਚ ਕਭੀ ਹੂਈ ਤੋਂ ਇਸ ਹਤਿਆਕਾਂਡ ਕੇ ਕਈ ਦਿਲ ਦਹਲਾਨੇ ਵਾਲੇ ਪਹਲੂ ਸਾਮਨੇ ਆਏਂਗੇ।

"ਸਰਕਾਰ ਨ ਕਰਫਿਊ ਔਰ ਸੈਂਸਰਸ਼ਿਪ ਕੇ ਮਾਧਯਮ ਸੇ ਪੂਰੀ ਕੋਸ਼ਿਸ਼ ਕੀ ਕਿ ਸੈਨਿਕ ਕਾਰਵਾਈ ਕੇ ਬਾਰੇ ਮੇਂ ਸਚਾਈ ਬਾਹਰ ਨਾ ਆਨੇ ਪਾਏ। ਲੇਕਿਨ ਜੋ ਥੋੜੀ ਬਹੁਤ ਖਬਰੇਂ ਬਾਹਰ ਆ ਰਹੀ ਹੈਂ ਵੋ ਹੀ ਉਸ ਕੀ ਅਸਲੀਅਤ ਕੀ ਝਾਂਕੀ ਦੇਨੇ ਕੇ ਲੀਏ ਕਾਫੀ ਹੈਂ।"

ਇਹ ਤਾਂ ਸੰਖੇਪ ਹਾਲਾਤ ਹਨ ਸਿਰਫ ਭਾਰਤੀ ਫੋਜ ਦੀ ਭੈੜੀ ਜ਼ਹਿਨੀਅਤ ਦੇ। ਹਿੰਦੂ ਫੌਜ ਨੇ ਸਿਰਫ ਆਪ ਹੀ ਚੋਰੀਆਂ ਨਹੀਂ ਕੀਤੀਆਂ ਸਗੋਂ ਇਸ ਨੇ ਅੰਮ੍ਰਿਤਸਰ ਸ਼ਹਿਰ ਦੇ ਹਿੰਦੂ ਭੰਗੀਆਂ ਅਤੇ ਬਾਲਮੀਕੀਆਂ ਨੂੰ ਵੀ ਜੋ ਕਿ ਸ਼ਹਿਰ ਦਾ ਗੰਦ ਢੋਣ ਦਾ ਕੰਮ ਕਰਦੇ ਸਨ ਸ੍ਰੀ ਦਰਬਾਰ ਸਾਹਿਬ ਦੀ ਲੁੱਟ-ਖਸੁਟ ਕਰਨ ਲਈ ਉਕਸਾਇਆ। ਸ੍ਰੀ ਦਰਬਾਰ ਸਾਹਿਬ ਕੰਪਲੈਕਸ ਦੀਆਂ ਇਮਾਰਤਾਂ ਵਿਚ ਮਾਰੇ ਗਏ ਸਿੱਖਾਂ ਦੀਆਂ ਲਾਸ਼ਾਂ ਦੇ ਢੇਰਾਂ ਦੇ ਢੇਰ ਲਗੇ ਪਏ ਸਨ ਅਤੇ ਇਹ ਢੇਰ ਕਈ ਦਿਨ ਉਸੇ ਤਰ੍ਹਾਂ ਹੀ ਪਏ ਰਹੇ ਸਨ। ਇਸ ਕਰਕੇ ਇਨ੍ਹਾਂ ਵਿਚੋਂ ਬਹੁਤੀ ਭੈੜੀ ਬਦਬੋ ਆਉਣ ਲਗ ਪਈ ਸੀ। ਇਨ੍ਹਾਂ ਲਾਸ਼ਾਂ ਨੂੰ ਚੁਕਾਉਣ ਲਈ ਹਿੰਦੂ ਫੌਜੀਆਂ ਨੇ ਸ਼ਹਿਰ ਦੇ ਹਿੰਦੂ ਭੰਗੀਆਂ ਨੂੰ ਸ੍ਰੀ ਦਰਬਾਰ ਸਾਹਿਬ ਦੀ ਮਨਮਰਜ਼ੀ ਨਾਲ ਲੁੱਟ ਕਰਨ ਦੀ ਖੁੱਲ੍ਹ ਦਿਤੀ। ਇਨ੍ਹਾਂ ਨੂੰ ਸ਼ਰਾਬ ਦੀਆਂ ਬੋਤਲਾਂ ਮੁਫਤ ਦਿਤੀਆਂ ਗਈਆਂ। ਇਨ੍ਹਾਂ ਕੰਗਾਲ ਅਤੇ ਕਮੀਣੇ



Digitized by Panjab Digital Library | www.panjabdigilib.org

ਲੋਕਾਂ ਲਈ ਹੋਰ ਕੀ ਚਾਹੀਦਾ ਸੀ ? ਇਤਨੀ ਖੁੱਲ੍ਹ ਦੇਣ ਦੀ ਦੇਰ ਸੀ ਕਿ ਅੰਮ੍ਰਿਤਸਰ ਸ਼ਹਿਰ ਦਾ ਜਿੰਨਾ ਵੀ ਭੰਗੀ ਤਬਕਾ ਸੀ ਸਭ ਦਾ ਸਭ ਗਰੁੱਪਾਂ ਦੇ ਗਰੁਪ ਬਣਾ ਕੇ ਦਰਬਾਰ ਸਾਹਿਬ ਵਿਚ ਆ ਵੜਿਆ। ਇਨ੍ਹਾਂ ਲੋਕਾਂ ਨੇ ਲਾਸ਼ਾਂ ਚੁਕਣ ਤੋਂ ਪਹਿਲਾਂ ਘਰਾਂ ਵਿਚੋਂ ਸਾਮਾਨ ਚੁਕਿਆ। ਸ਼ਹੀਦ ਹੋਏ ਸਿੰਘਾਂ ਦਾ ਸਾਰਾ ਸਾਮਾਨ ਇਹ ਲਾਹ ਲੈਂਦੇ ਸਨ। ਇਨ੍ਹਾਂ ਨੇ ਸਿੰਘਾਂ ਦੇ ਹੱਥਾਂ ਵਿਚੋਂ ਕੜੇ ਤਕ ਵੀ ਲਾਹ ਲਏ ਅਤੇ ਗਾਤਰੇ ਪਾਈਆਂ ਕਿਰਪਾਨਾਂ ਦੇ ਬਲੇਡ ਵੀ ਇਕੱਠੇ ਕੀਤੇ ਜਿਨ੍ਹਾਂ ਨੂੰ ਪਿੱਛੋਂ ਲੋਹੇ ਦੇ ਭਾਅ ਵੇਚਿਆ ਜਾਂਦਾ ਸੀ।

ਭੰਗੀਆਂ ਤੋਂ ਬਿਨਾਂ ਸ਼ਹਿਰ ਦੇ ਹਿੰਦੂਆਂ ਦੀ ਵੀ ਪੂਰੀ ਚੜ੍ਹ ਮੱਚੀ ਸੀ। ਇੰਨ੍ਹਾਂ ਨੇ ਫੌਜੀ ਹਮਲਾ ਹੋਣ ਸਾਰ ਹੀ ਬਕਰੇ ਬੁਲਾਉਣੇ ਸ਼ੁਰੂ ਕਰ ਦਿਤੇ ਸਨ। ਫੌਜੀਆਂ ਨੂੰ ਠੰਢੇ ਮਿੱਠੇ ਸ਼ਰਬਤ ਪਿਆ ਕੇ ਸੇਵਾ ਕਰਦੇ ਸਨ। ਇਨ੍ਹਾਂ ਨੇ ਇਕ ਇਸ਼ਤਿਹਾਰ ਵੀ ਲਗਾਇਆ ਸੀ ਜਿਸ ਵਿਚ ਲਿਖਿਆ ਗਿਆ ਸੀ ਕਿ ਇਕ ਨਵੀਂ ਕਿਸਮ ਦੀ "ਭਿੰਡਰਾਂਵਾਲਾ ਸਿਗਰਟ" ਬਣਾਈ ਗਈ ਹੈ। ਜਦੋਂ ਕੋਈ ਸਿੱਖ ਗਲੀ ਵਿਚੋਂ ਗੁਜ਼ਰਦਾ ਸੀ ਤਾਂ ਗਲੀ ਦੇ ਦੋਹੀਂ ਪਾਸੀਂ ਖੜੇ ਹਿੰਦੂ ਉਚੀ ਉਚੀ ਗੱਲਾਂ ਕਰਦੇ ਹੋਏ ਇਹ ਕਹਿ ਕੇ ਸੁਣਾਉਂਦੇ ਸੀ ਕਿ "ਆਹ ਲੈ ਭਿੰਡਰਾਂਵਾਲਾ ਸਿਗਰਟ"। ਸਿੱਖ ਇਹ ਸੁਣ ਕੇ ਸਬਰ ਦਾ ਘੁਟ ਭਰ ਕੇ ਰਹਿ ਜਾਂਦਾ ਸੀ।

ਇਹ ਵੀ ਸੁਣਿਆ ਹੈ ਕਿ ਹਿੰਦੂਆਂ ਨੇ ਫੌਜੀ ਜਰਨੈਲਾਂ 'ਤੇ ਜ਼ੋਰ ਪਾਇਆ ਸੀ ਕਿ ਦਰਬਾਰ ਸਾਹਿਬ ਦੀ ਦਰਸ਼ਨੀ ਡਿਉਢੀ ਦੇ ਦਰਵਾਜ਼ੇ ਲਾਹ ਕੇ ਸੋਮਨਾਥ ਦੇ ਮੰਦਰ ਵਿਚ ਭੇਜੇ ਜਾਣ ਕਿਉਂਕਿ ਇਨ੍ਹਾਂ ਦਰਵਾਜ਼ਿਆਂ ਬਾਰੇ ਇਹ ਸੁਣਿਆ ਜਾਂਦਾ ਹੈ ਕਿ ਇਹ ਸੋਮਨਾਥ ਦੇ ਮੰਦਰ ਦੇ ਹਨ ਅਤੇ ਇਨ੍ਹਾਂ ਨੂੰ ਮਹਿਮੂਦ ਗਜ਼ਨਵੀ ਆਪਣੇ ਨਾਲ ਕਾਬਲ ਲੈ ਗਿਆ ਸੀ। ਉਥੋਂ ਫਿਰ 1838-39 ਈ: ਵਿਚ ਇਨ੍ਹਾਂ ਨੂੰ ਮਹਾਰਾਜਾ ਰਣਜੀਤ ਸਿੰਘ ਵਾਪਸ ਲੈ ਕੇ ਆਇਆ ਸੀ ਅਤੇ ਦਰਸ਼ਨੀ ਡਿਉਢੀ ਤੇ ਫਿਟ ਕਰ ਦਿਤੇ ਗਏ ਸਨ। ਇਨ੍ਹਾਂ ਨੂੰ ਲੈਣ ਦੀ ਗੱਲ ਇਕ ਵਾਰ ਮੁਰਾਰ ਜੀ ਡਿਸਾਈ ਦੇ ਪ੍ਰਧਾਨ ਮੰਤਰੀ ਹੋਣ ਸਮੇਂ ਵੀ ਕੀਤੀ ਗਈ ਸੀ। ਸੁਣਦੇ ਹਾਂ ਕਿ ਜੇਕਰ ਸਿੱਖ ਫੌਜੀ ਬਗਾਵਤ ਨਾ ਕਰਦੇ ਤਾਂ ਜਿਥੇ ਹੋਰ ਸਿੱਖਾਂ ਦਾ ਕਤਲੇਆਮ ਹੋਣਾ ਸੀ ਉਥੇ ਇਹ ਦਰਵਾਜ਼ੇ ਵੀ ਲਾਹ ਕੇ ਲੈ ਜਾਣੇ ਸਨ। ਸਿੱਖ ਫੌਜੀਆਂ ਦੀ ਬਗ਼ਾਵਤ ਨਾਲ ਇਹ ਕੰਮ ਵਿਚੇ ਹੀ ਰਹਿ ਗਿਆ।



Digitized by Panjab Digital Library | www.panjabdigilib.org

# 11

# ਭਾਰਤ ਸਰਕਾਰ ਦੀਆਂ ਕਰਤੂਤਾਂ

ਅਪ੍ਰੇਸ਼ਨ ਬਲਿਊ ਸਟਾਰ ਜਾਂ ਦੂਜੇ ਸ਼ਬਦਾਂ ਵਿਚ ਭਾਰਤੀ ਫੋਜ ਦਾ ਅਕਾਲ ਤਖ਼ਤ 'ਤੇ ਹਮਲਾ, ਭਾਰਤ ਦੇ ਇਤਿਹਾਸ ਵਿਚ ਇਕ ਐਸਾ ਕਾਲਾ ਕਾਂਡ ਹੈ, ਗਾਂਧੀ ਦੇ ਰਾਮ-ਰਾਜ ਦੀ ਫਿਰਕਾਪ੍ਰਸਤੀ ਦੀ ਐਸੀ ਮੂੰਹ ਬੋਲਦੀ ਤਸਵੀਰ ਹੈ ਅਤੇ ਭਾਰਤੀ ਲੋਕਤੰਤਰ ਦੇ ਮੱਥੇ ਤੇ ਐਸਾ ਕਾਲਾ ਧੱਬਾ ਹੈ ਜਿਹੜਾ ਰਹਿੰਦੀ ਦੁਨੀਆ ਤਕ ਅਮਿਟ ਰਹੇਗਾ। ਇਹ ਕਦਮ ਸਿਰਫ ਉਨ੍ਹਾਂ ਲੋਕਾਂ ਨੂੰ ਖ਼ੁਸ਼ ਕਰਨ ਵਾਸਤੇ ਚੁਕਿਆ ਗਿਆ ਸੀ ਜਿਨ੍ਹਾਂ ਨੇ ਪੂਰੀਆਂ ਸੱਤ ਸਦੀਆਂ ਭੇਡਾਂ ਦੀ ਤਰ੍ਹਾਂ ਗੁਲਾਮੀ ਦਾ ਜੀਵਨ ਜੀਵਿਆ ਅਤੇ ਜਿਨ੍ਹਾਂ ਦਾ ਭਾਰਤ ਦੀ ਆਰਥਿਕਤਾ ਵਿਚ ਸਿਵਾਏ ਗਰੀਬੀ ਲਿਆਉਣ ਤੋਂ ਹੋਰ ਕੋਈ ਰੋਲ ਨਹੀਂ ਸੀ। ਕਿਉਂਕਿ ਇਹ ਲੋਕ ਕੀੜਿਆਂ ਦੇ ਭੌਣ ਵਾਂਗ 'ਭਾਰਤ-ਮਾਂ' ਦੀ ਛਾਤੀ ਤੇ ਫਿਰ ਰਹੇ ਹਨ ਅਤੇ ਭਾਰਤੀ ਲੋਕ-ਰਾਜ ਸਿਰਫ ਸਿਰਾਂ ਦੀ ਗਿਣਤੀ ਦੇ ਆਧਾਰ ਤੇ ਰਾਜਸੀ-ਸ਼ਕਤੀ ਦਾ ਫੈਸਲਾ ਕਰਦਾ ਹੈ ਇਸ ਲਈ ਇੰਨ੍ਹਾਂ ਲੋਕਾਂ ਦੇ ਅਣਗਿਣਤ ਸਿਰਾਂ ਨੂੰ ਇੰਦਰਾ ਗਾਂਧੀ ਆਪਣੀ ਮੁੱਠੀ ਵਿਚ ਕਰਨਾ ਚਾਹੁੰਦੀ ਸੀ। ਇਨ੍ਹਾਂ ਨੂੰ ਖ਼ੁਸ਼ ਕਰਨ ਲਈ, ਕੁੱਟਿਆ ਉਨ੍ਹਾਂ ਲੋਕਾਂ ਨੂੰ ਗਿਆ ਜਿੰਨ੍ਹਾਂ ਦੇ ਆਪਣੇ ਇਤਿਹਾਸ ਦਾ ਇਕ ਇਕ ਪੰਨਾ, ਆਪਣੀ ਅਣਖੀਲੀ ਜ਼ਿੰਦਗੀ ਦੇ ਡੁਲ੍ਹੇ ਖ਼ੂਨ ਨਾਲ ਲਿਖਿਆ ਗਿਆ ਹੈ; ਜਿਨ੍ਹਾਂ ਨੇ ਆਪਣੀ ਜ਼ਿੰਦਗੀ ਦਾ ਇਕ ਇਕ ਦਿਨ ਅਣਖ ਤੇ ਇੱਜ਼ਤ ਨਾਲ ਜਿਊਣ ਦਾ ਸੰਕਲਪ ਧਾਰਿਆ ਹੋਇਆ ਹੈ। ਇਹ ਲੋਕ ਸਨ ਗੁਰੂ ਗੋਬਿੰਦ ਸਿੰਘ ਜੀ ਦੇ ਅੰਮ੍ਰਿਤਧਾਰੀ ਖਾਲਸੇ। ਸਿੰਘਾਂ ਨੇ ਆਪਣੇ ਜਨਮ ਤੋਂ ਲੈ ਕੇ, ਭਾਰਤ ਦੀ ਏਕਤਾ ਅਤੇ ਅਖੰਡਤਾ ਲਈ ਹੈਰਾਨ ਕਰਨ ਵਾਲੀਆਂ ਕੁਰਬਾਨੀਆਂ ਕੀਤੀਆਂ; ਭਾਰਤ ਦੀ ਆਰਥਿਕਤਾ ਨੂੰ ਉੱਚਾ ਚੁੱਕਣ ਲਈ ਲੱਖਾਂ ਟਨ ਅਨਾਜ ਪੈਦਾ ਕਰ ਕੇ ਦਿਤਾ, ਭਾਰਤ ਦੀ ਸ਼ਕਤੀ ਦਾ ਵਿਖਾਵਾ ਕਰਨ ਵਾਲੀ ਸੈਨਾ ਦੇ ਵਿਚ ਸੂਰਮਗਤੀ ਦੀਆਂ ਸ਼ਾਨਦਾਰ ਮਿਸਾਲਾਂ ਕਾਇਮ ਕੀਤੀਆਂ। ਇਨ੍ਹਾਂ ਲੋਕਾਂ ਨੂੰ ਸਿਰਫ਼ ਕੁੱਟਿਆ ਹੀ ਨਹੀਂ ਗਿਆ, ਸਿਰਫ਼ ਬੇਇੱਜ਼ਤ ਹੀ ਨਹੀਂ ਕੀਤਾ ਗਿਆ ਸਗੋਂ ਇਨ੍ਹਾਂ ਦੇ ਮਹਾਨ ਧਾਰਮਕ ਅਸਥਾਨਾਂ ਨੂੰ ਵੀ ਤੋਪਾਂ ਦੇ ਗੋਲਿਆਂ ਨਾਲ ਢਹਿ ਢੇਰੀ ਕੀਤਾ ਗਿਆ; ਇਨ੍ਹਾਂ ਦੇ ਮਹਾਨ ਅਤੇ ਪਵਿੱਤਰ ਗੁਰੂ ਗ੍ਰੰਥ ਸਾਹਿਬ ਦੀਆਂ ਸੈਂਕੜੇ ਬੀੜਾਂ ਨੂੰ ਪੂਰੀ ਬੇਇੱਜ਼ਤੀ ਨਾਲ ਸਾੜ ਕੇ ਰੋਲਿਆ ਗਿਆ; ਇਸ ਦੇ ਸੈਂਕੜੇ ਸਾਲਾਂ ਦੇ ਇਤਿਹਾਸਕ ਰਿਕਾਰਡ ਨੂੰ ਸਾੜ ਕੇ ਨਸ਼ਟ ਕੀਤਾ ਗਿਆ। ਕਿਸ ਲਈ? ਸਿਰਫ ਉੱਪਰ ਦੱਸੇ ਉਨ੍ਹਾਂ ਹਿੰਦੂਆਂ ਨੂੰ ਖ਼ੁਸ਼ ਕਰਨ ਲਈ ਜਿਨ੍ਹਾਂ ਦੀ ਗਿਣਤੀ ਗਾਂਧੀ ਦੇ ਰਾਮ-ਰਾਜ ਦੀ ਸ਼ਕਤੀ ਦਾ ਫ਼ੈਸਲਾ ਕਰਦੀ ਹੈ। ਇੰਦਰਾ ਗਾਂਧੀ ਦੀਆਂ ਫਿਰਕਾਪ੍ਰਸਤ ਅਤੇ ਬਦਲਾ-ਲਊ ਨੀਤੀਆਂ ਤੋਂ ਨਾ ਸਿਰਫ਼ ਸਿੱਖ ਹੀ ਨਾਰਾਜ਼ ਸਨ,



Digitized by Panjab Digital Library | www.panjabdigilib.org

ਸਗੋਂ ਮੁਸਲਮਾਨ ਅਤੇ ਇਸਾਈ ਲੋਕ ਵੀ ਦੁਖੀ ਸਨ। ਭਾਵ ਕਿ ਭਾਰਤ ਦੀ ਕੋਈ ਵੀ ਅਣਖੀਲੀ ਘੱਟ-ਗਿਣਤੀ, ਇੰਦਰਾ ਗਾਂਧੀ ਦੀਆਂ ਭੈੜੀਆਂ ਨੀਤੀਆਂ ਤੋਂ ਖੁਸ਼ ਨਹੀਂ ਸੀ। ਇਸ ਦਾ ਇਕੋ ਇਕ ਬਦਲ ਸੀ ਹਿੰਦੂਆਂ ਦੀ ਸਮੁੱਚੀ ਵੋਟ। ਪਰ ਹਿੰਦੂ ਜਗਤ ਇਸ ਦੀ ਕੀਮਤ ਮੰਗ ਰਿਹਾ ਸੀ। ਕੀਮਤ ਸੀ ਘੱਟ ਗਿਣਤੀਆਂ ਦਾ ਦਮਨ ਚੱਕਰ ਚਲਾਉਣ ਦੀ। ਇੰਦਰਾ ਗਾਂਧੀ ਨੇ ਜਾਂ ਗਾਂਧੀ ਦੇ ਰਾਮ-ਰਾਜ ਦੀ ਤੀਜੀ ਵਾਰਸ ਨੇ, ਆਪਣੀ ਰਾਜਸੀ ਸ਼ਕਤੀ ਨੂੰ ਬਚਾਉਣ ਲਈ ਇਹ ਕੀਮਤ ਤਾਰ ਦਿਤੀ।

ਇਸ ਸਮੇਂ ਸਮੁੱਚਾ ਸਿੱਖ ਜਗਤ ਆਪਣੇ ਅਧਿਕਾਰ ਪ੍ਰਾਪਤ ਕਰਨ ਲਈ ਇੰਦਰਾ ਗਾਂਧੀ ਦੇ ਖ਼ਿਲਾਫ਼ ਖੜਾ ਹੋ ਚੁੱਕਿਆ ਸੀ। ਇੰਦਰਾ ਗਾਂਧੀ ਦਾ ਇਥੇ ਦਾਅ ਲੱਗ ਗਿਆ ਅਤੇ ਉਸ ਨੇ ਸਿੱਖਾਂ ਦੀਆਂ ਇਨਸਾਫ਼ ਮੰਗਣ ਦੀਆਂ ਗੱਲਾਂ ਨੂੰ, ਬਗਾਵਤ, ਗਦਾਰੀ, ਅਤਿ-ਵਾਦ, ਵੱਖਵਾਦ ਜਾਂ ਉਗਰਵਾਦ ਦਾ ਨਾਂ ਦੇ ਕੇ ਐਸਾ ਕੁਚਲਿਆ ਕਿ ਸਮੁੱਚਾ ਸਿੱਖ ਜਗਤ ਅਤੇ ਸਣੇ ਉਸ ਦੇ ਧਾਰਮਕ ਅਸਥਾਨ, ਭਾਰਤੀ ਫੌਜ ਦੇ ਬੂਟਾਂ ਹੇਠਾਂ ਲਿਤਾੜਿਆ ਹੋਇਆ ਕੁਰਲਾ ਰਿਹਾ ਹੈ। ਭਾਰਤ ਦੇ ਹਿੰਦੂ ਲਈ ਇਹ ਗੱਲ ਬਹੁਤ ਖੁਸ਼ੀ ਵਾਲੀ ਸੀ। ਨਤੀਜੇ ਵਜੋਂ ਦਸੰਬਰ 1984 ਦੀਆਂ ਲੋਕ ਸਭਾ ਦੀਆਂ ਚੋਣਾਂ ਵਿਚ, ਜਿਨ੍ਹਾਂ ਹਿੰਦੂਆਂ ਨੇ ਕਦੇ, ਹਿੰਦੂਵਾਦ ਦੀ ਗੱਲ ਕਰਨ ਵਾਲੇ ਜਨਸੰਘੀਆਂ ਅਤੇ ਆਰ. ਐਸ. ਐਸ ਵਰਗੀਆਂ ਜਥੇਬੰਦੀਆਂ ਦੇ ਲੀਡਰਾਂ ਨੂੰ ਅਸਲੀ ਹਿੰਦੂ-ਵਾਰਸ ਮੰਨਿਆ ਸੀ, ਉਨ੍ਹਾਂ ਹੀ ਹਿੰਦੂਆਂ ਨੇ ਇਨ੍ਹਾਂ ਲੋਕਾਂ ਨੂੰ ਤਿਆਗ ਕੇ ਇੰਦਰਾ ਗਾਂਧੀ ਦੇ ਅਗਲੇ ਵਾਰਸ ਰਾਜੀਵ ਗਾਂਧੀ ਨੂੰ ਅਪਣਾ ਲਿਆ ਸੀ ਅਤੇ ਰਾਜੀਵ ਗਾਂਧੀ ਆਪਣੀ ਮਾਂ ਦੀ ਫਿਰਕੂ-ਖੱਟੀ ਦਾ ਫਾਇਦਾ ਉਠਾਉਂਦਾ ਹੋਇਆ ਪਾਰਲੀਮੈਂਟ ਵਿਚ ਤਿੰਨ-ਚੋਥਾਈ ਬਹੁ-ਮੱਤ ਲੈ ਗਿਆ ਸੀ। ਇਹ ਹੈ ਕਰਤੂਤ ਉਸ ਲੋਕਰਾਜ ਦੀ ਜਿਸ ਨੇ ਇਕ ਅਣਖੀਲੀ ਘੱਟ-ਗਿਣਤੀ ਨੂੰ ਬੇਇੱਜ਼ਤ ਕਰ ਕੇ ਬਹੁ-ਗਿਣਤੀ ਨੂੰ ਖੁਸ਼ ਕੀਤਾ ਹੈ।

ਅਪ੍ਰੇਸ਼ਨ ਬਲਿਊ ਸਟਾਰ ਦੇ ਰੂਪ ਵਿਚ ਭਾਰਤ ਸਰਕਾਰ ਨੇ ਸਿੱਖਾਂ ਨੂੰ ਇਕ ਐਸੀ ਚਣੌਤੀ ਦਿਤੀ ਹੈ ਜਿਸ ਨੂੰ ਸਿੱਖ ਉਮਰਾਂ-ਭਰ ਨਹੀਂ ਭੁੱਲਣਗੇ। ਇਸ ਨੂੰ ਭੁਲਾਉਣ ਲਈ ਦੋ ਗੱਲਾਂ ਦੀ ਜ਼ਰੂਰਤ ਪਏਗੀ। ਇਕ ਤਾਂ, ਭਾਰਤ ਸਰਕਾਰ ਵਲੋਂ ਇਸ ਦਾ ਮੁੱਲ ਤਾਰਨ ਵਿਚ ਹੋਏਗੀ ਅਤੇ ਦੂਜੀ ਭਾਰਤ ਸਰਕਾਰ ਵਲੋਂ ਇਸਦੀ ਸ਼ਰੇਆਮ ਮੁਆਫ਼ੀ ਮੰਗਣ ਵਿਚ। ਪਰ ਜੋ ਧੱਬਾ ਭਾਰਤੀ ਲੋਕਰਾਜ ਦੇ ਮੱਥੇ ਤੇ ਲੱਗ ਚੁੱਕਿਆ ਹੈ ਇਹ ਕਦੇ ਨਹੀਂ ਲਹੇਗਾ। ਮੁੱਲ ਤਾਰਨ ਦੇ ਰੂਪ ਵਿਚ, ਸਿੱਖਾਂ ਨੂੰ ਸਭ ਅਧਿਕਾਰ ਦੇਣੇ ਪੈਣਗੇ; ਸਿੱਖਾਂ ਨੂੰ ਇਕ ਸੁਤੰਤਰ ਕੌਮ ਮੰਨਣਾ ਪਏਗਾ ਅਤੇ ਸਿੱਖਾਂ ਦੇ ਧਾਰਮਕ ਅਸਥਾਨਾਂ ਦੀ ਪਵਿੱਤਰਤਾ ਕਾਇਮ ਰੱਖਣ ਦੀ ਗਰੰਟੀ ਦੇਣੀ ਪਏਗੀ।

ਭਾਰਤ ਸਰਕਾਰ ਦੀ ਤਬਾਹਕੁਨ ਅਤੇ ਬਦਲਾ-ਲਊ ਨੀਤੀ ਸਿਰਫ਼ ਇਥੇ ਹੀ ਖ਼ਤਮ ਨਹੀਂ ਹੋਈ ਸਗੋਂ ਉਸ ਨੇ ਆਪਣੀ ਪਹਿਲੀ ਬੇਸ਼ਰਮੀ ਨੂੰ ਰੋਕਣ ਲਈ ਹੋਰ ਵੀ ਕਈ ਤਰ੍ਹਾਂ



Digitized by Panjab Digital Library | www.panjabdigilib.org

ਦੇ ਬੇਸ਼ਰਮੀ ਭਰੇ ਕਦਮ ਚੁਕੇ ਤਾ ਕਿ ਦੁਨੀਆ ਨੂੰ ਉਸ ਦੇ ਘਿਨਾਉਣੇ ਕੰਮਾਂ ਦਾ ਪਤਾ ਨਾ ਲਗ ਸਕੇ। ਪਹਿਲਾਂ ਤਾਂ, ਸਾਰੇ ਪੰਜਾਬ ਨੂੰ ਬਾਕੀ ਦੇ ਸਾਰੇ ਦੇਸ਼ ਨਾਲੋਂ ਕੱਟ ਦਿਤਾ ਗਿਆ ਸੀ ਤਾ ਕਿ ਸਿੱਖਾਂ ਦੀਆਂ ਦੁਖੀ-ਕੂਕਾਂ ਦੀ ਆਵਾਜ਼ ਬਾਹਰ ਨਾ ਨਿਕਲ ਸਕੇ। ਫਿਰ ਅਕਾਲ ਤਖ਼ਤ ਦੀ ਬਰਬਾਦੀ ਅਤੇ ਬਾਕੀ ਦੇ ਕੰਪਲੈਕਸ ਦੀ ਤਬਾਹੀ ਨੂੰ ਲੋਕਾਂ ਦੀਆਂ ਨਿਗਾਹਾਂ ਤੋਂ ਬਚਾਉਣ ਲਈ ਅੰਮ੍ਰਿਤਸਰ ਵਿਚ ਲਗਾਤਾਰ ਕਰਫਿਊ ਲਗਾ ਕੇ ਰੱਖਿਆ ਗਿਆ। ਅਜਿਹੇ ਬੰਦਿਆਂ ਨੂੰ ਲਭਿਆ ਗਿਆ ਜਿਹੜੇ ਇਸ ਬਰਬਾਦੀ ਨੂੰ ਫੌਜੀ ਪਹਿਰੇ ਹੇਠ ਛੇਤੀ ਤੋਂ ਛੇਤੀ ਠੀਕ ਕਰ ਸਕਦੇ ਸਨ। ਡਾਕਟਰ ਹਰਿਭਜਨ ਸਿੰਘ ਇਸ ਬਾਰੇ ਲਿਖਦਾ ਹੈ, "ਸਰਕਾਰ ਦੀ ਸਭ ਤੋਂ ਵੱਡੀ ਚਿੰਤਾ ਸੀ ਕਿ ਆਪਣੀ ਕਰਨੀ ਦੇ ਬਦਨੁਮਾ ਦਾਗਾਂ ਨੂੰ ਜਲਦੀ ਤੋਂ ਜਲਦੀ ਧੋ ਦਿਤਾ ਜਾਵੇ। ਫੌਜਾਂ ਨੂੰ ਦਰਬਾਰ ਸਾਹਿਬ ਵਿਚੋਂ ਕੱਢਣ ਤੋਂ ਪਹਿਲਾਂ ਸਰਕਾਰ ਚਾਹੁੰਦੀ ਸੀ ਕਿ ਢਹਿ ਢੇਰੀ ਹੋਏ ਅਕਾਲ ਤਖ਼ਤ ਸਾਹਿਬ ਦੀ ਮੁਰੰਮਤ ਕਰਵਾ ਦਿਤੀ ਜਾਵੇ। ਉਹਨੂੰ ਡਰ ਸੀ ਕਿ ਜੇ ਇਦਾਂ ਨਾ ਕੀਤਾ ਗਿਆ ਤਾਂ ਸਿੱਖ ਇਸ ਨੂੰ ਖੰਡਰ ਦੀ ਸ਼ਕਲ ਦੇ ਦੇਣਗੇ। ਰਿਸਦੇ ਨਾਸੂਰ ਵਾਂਗ ਇਹ ਖਾਮੋਸ਼ ਖੰਡਰ ਜੁਗਾਂ-ਜੁਗਾਂਤਰਾਂ ਤਕ ਇੰਦਰਾ ਸਰਕਾਰ ਦੀ ਨਿਖੇਧੀ ਦਾ ਸੁਰ ਅਲਾਪਦਾ ਰਹੇਗਾ।"[1]

ਇਸ ਦੀ ਪੂਰਤੀ ਵੱਖ ਵੱਖ ਤਰ੍ਹਾਂ ਨਾਲ ਕੀਤੀ ਗਈ। ਹਮਲਾ ਕਰਨ ਸਾਰ ਹੀ ਸਰਕਾਰ ਨੇ ਦੂਰਦਰਸ਼ਨ ਦੇ ਮੂੰਹ ਵੀ ਇਸ ਪੂਰਤੀ ਲਈ ਖੋਹਲ ਦਿਤੇ। ਛੇ ਜੂਨ ਦੀ ਰਾਤ ਦੇ ਨੈੱਟ-ਵਰਕ ਪ੍ਰੋਗਰਾਮ ਵਿਚ ਇਕ ਵਿਚਾਰ ਗੋਸ਼ਟੀ ਦਿਖਾਈ ਗਈ ਸੀ ਇਸ ਵਿਚ, ਵਿਚਾਰ ਗੋਸ਼ਟੀ ਕਰਨ ਵਾਲੇ ਕਹਿ ਰਹੇ ਸਨ ਕਿ ਸਰਕਾਰ ਦਰਬਾਰ ਸਾਹਿਬ ਦੀ ਪਵਿਤਰਤਾ ਨੂੰ ਬਚਾਉਣ ਲਈ ਪੂਰੀ ਪੂਰੀ ਕੋਸ਼ਿਸ਼ ਕਰ ਰਹੀ ਹੈ ਪਰ ਜੇ ਅੰਦਰ ਛੁਪੇ "ਅੱਤਵਾਦੀ" ਹੀ ਆਪਣੇ ਆਪ ਦਰਬਾਰ ਸਾਹਿਬ ਨੂੰ ਬਾਰੂਦ ਨਾਲ ਉਡਾ ਦੇਣ ਤਾਂ ਸਰਕਾਰ ਕੀ ਕਰ ਸਕਦੀ ਹੈ। ਭਾਵ ਕਿ ਸਾਰੀ ਤਬਾਹੀ ਦਾ ਨਾਂ ਅੱਤਵਾਦੀਆਂ ਸਿਰ ਲਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਸੀ। ਫਿਰ ਇਹ ਵੀ ਕਿਹਾ ਜਾਂਦਾ ਸੀ ਕਿ ਸਾਡੇ ਬਹਾਦਰ ਫੌਜੀ ਮੂੰਹਾਂ ਵਿਚੋਂ ਰਾਮ ਰਾਮ ਬੋਲਦੇ ਹੋਏ ਅੰਦਰ ਦਾਖ਼ਲ ਹੋਏ ਸਨ। ਉਨ੍ਹਾਂ ਨੇ ਇਕ ਵੀ ਗੋਲੀ ਦਰਬਾਰ ਸਾਹਿਬ ਵਲ ਨਹੀਂ ਚਲਾਈ ਸਗੋਂ ਆਪਣੀਆਂ ਜਾਨਾਂ ਕੁਰਬਾਨ ਕਰ ਕੇ ਬਹੁਤ ਹੀ ਸਬਰ-ਸੰਤੋਖ ਦਿਖਾਉਂਦੇ ਹੋਏ ਦਰਬਾਰ ਸਾਹਿਬ ਦੀ ਪਵਿਤਰਤਾ ਨੂੰ ਬਚਾਉਣ ਦੀ ਕੋਸ਼ਿਸ਼ ਕਰਦੇ ਸਨ। 23 ਜੂਨ ਨੂੰ ਜਦੋਂ ਇੰਦਰਾ ਗਾਂਧੀ ਆਪਣੇ ਜੇਤੂ ਅੰਦਾਜ਼ ਵਿਚ ਆਪਣੀ ਫੌਜ ਵਲੋਂ ਫਤਿਹ ਕੀਤੀ ਭੂਮੀ ਦੇਖਣ ਗਈ ਤਾਂ ਉਥੇ ਜਦੋਂ ਸਾਹਿਬ ਸਿੰਘ ਹੈੱਡ ਗ੍ਰੰਥੀ ਨੇ ਉਸਨੂੰ ਅਕਾਲ ਤਖ਼ਤ ਦੀ ਤਬਾਹੀ ਵਿਖਾਈ ਤਾਂ ਇੰਦਰਾ ਨੇ ਝੱਟ ਜਵਾਬ ਦਿਤਾ ਕਿ 'ਹਮਾਰੇ ਜਵਾਨ ਇਸ ਤਰਹ ਕੀ ਤਬਾਹੀ ਨਹੀਂ ਕਰ ਸਕਤੇ ਯਹ ਤੋ ਅੱਤਵਾਦੀਓਂ ਨੇ

1. ਅਕਸ, ਸਤੰਬਰ, 1984 ਪੰਨਾ 17



Digitized by Panjab Digital Library | www.panjabdigilib.org

ਆਪ ਕੀ ਹੈ।' ਇਸੇ ਤਰ੍ਹਾਂ ਜੂਨ ਦੇ ਮਹੀਨੇ ਵਿਚ ਹੀ ਕਿਸੇ ਦਿਨ ਇੰਦਰਾ ਗਾਂਧੀ ਲਦਾਖ ਦੇ ਕਿਸੇ ਖੇਤਰ ਵਿਚ ਫ਼ੌਜੀ ਜੁਆਨਾਂ ਨੂੰ ਸੰਬੋਧਨ ਕਰਦਿਆਂ ਕਹਿ ਰਹੀ ਸੀ ਕਿ 'ਦਰਬਾਰ ਸਾਹਿਬ ਕੀ ਸਾਰੀ ਤਬਾਹੀ ਅੱਤਵਾਦੀਓਂ ਨੇ ਆਪ ਕੀ ਹੈ ਹਮਾਰੇ ਜਵਾਨ ਤੋ ਦਰਬਾਰ ਸਾਹਿਬ ਕੋ ਬਚਾਨੇ ਕੇ ਲੀਏ ਗਏ ਥੇ।'

ਦੂਰਦਰਸ਼ਨ ਉਪਰ ਭਾਤ ਭਾਤ ਦੇ ਅਜਿਹੇ ਲੋਕਾਂ ਨੂੰ ਲਿਆਂਦਾ ਗਿਆ ਜਿਨ੍ਹਾਂ ਦੇ ਸਿਰਾਂ ਤੇ ਪਗੜੀਆਂ ਬੰਨ੍ਹੀਆਂ ਹੁੰਦੀਆਂ ਸਨ ਅਤੇ ਮੂੰਹਾਂ ਤੇ ਦਾੜ੍ਹੀ ਮੁੱਛਾਂ ਹੁੰਦੀਆਂ ਸਨ। ਭਾਵ ਕਿ ਉਹ ਵੇਖਣ ਵਿਚ ਪੂਰੇ ਸਿੱਖ ਲਗਦੇ ਸਨ। ਦੂਰਦਰਸ਼ਨ ਉਪਰ ਇਨ੍ਹਾਂ ਦੇ ਮੂੰਹੋਂ ਮਨ-ਮਰਜ਼ੀ ਦੀਆਂ ਗੱਲਾਂ ਅਖਵਾਈਆਂ ਜਾਂਦੀਆਂ ਸਨ। ਇਨ੍ਹਾਂ ਵਿਚ ਮੁੱਖ ਤੌਰ 'ਤੇ ਦਿੱਲੀ ਦਾ ਇਕ ਹਰਬੰਸ ਸਿੰਘ "ਪ੍ਰੋਫ਼ੈਸਰ" ਅਤੇ ਪਾਰਲੀਮੈਂਟ ਦਾ ਮੈਂਬਰ ਰਾਜਿੰਦਰ ਸਿੰਘ ਸਪੈਰੋ ਸਨ। ਇਕ ਵਿਚਾਰ ਗੋਸ਼ਟੀ ਵਿਚ ਇਹ ਦੋਵੇਂ ਇਕ ਦੂਜੇ ਤੋਂ ਵੱਧ ਜ਼ੋਰ ਲਾ ਲਾ ਕੇ ਕਹਿ ਰਹੇ ਸਨ ਕਿ ਦਰਬਾਰ ਸਾਹਿਬ ਦੀ ਪਵਿੱਤਰਤਾ ਤਾਂ ਉਸੇ ਦਿਨ ਹੀ ਖ਼ਤਮ ਹੋ ਗਈ ਸੀ ਜਦੋਂ ਅੱਤਵਾਦੀਆਂ ਵਲੋਂ ਉਸ ਅੰਦਰ ਹਥਿਆਰ ਲਿਜਾਏ ਗਏ ਸਨ। ਅਖੀਰ 'ਤੇ ਇਹ ਸਾਰੇ ਇਕ ਆਵਾਜ਼ ਵਿਚ ਕਹਿੰਦੇ ਸਨ ਕਿ 'ਯਹ ਤੋ ਇੰਦਰਾ ਜੀ ਨੇ ਹਿੰਮਤ ਕਰ ਕੇ ਦਰਬਾਰ ਸਾਹਿਬ ਕੋ ਬਚਾ ਲੀਆ ਨਹੀਂ ਤੋ ਅੱਤਿਵਾਦੀਓਂ ਨੇ ਇਸ ਕੋ ਤਬਾਹ ਕਰਨੇ ਕੀ ਕੋਈ ਕਸਰ ਬਾਕੀ ਨਹੀਂ ਛੋੜੀ ਥੀ।'

ਇਨ੍ਹਾਂ ਦੇ ਨਾਲ ਹੀ ਉਸੇ ਪ੍ਰੋਗਰਾਮ ਵਿਚ ਕਿਰਪਾਲ ਸਿੰਘ ਤੇ ਸਾਹਿਬ ਸਿੰਘ ਦੇ ਬਿਆਨ ਪੜ੍ਹਾਏ ਜਾਂਦੇ ਸਨ। ਪਿੰਡਾਂ ਵਿਚੋਂ ਅਣਜਾਣ ਲੋਕਾਂ ਤੋਂ ਕਾਗਜ਼ 'ਤੇ ਲਿਖੇ ਹੋਏ ਬਿਆਨ ਦਿਵਾਏ ਜਾਂਦੇ ਸਨ ਜਿਨ੍ਹਾਂ ਵਿਚ ਉਨ੍ਹਾਂ ਤੋਂ ਅਖਵਾਇਆ ਜਾਂਦਾ ਸੀ ਕਿ ਉਹ ਦਰਬਾਰ ਸਾਹਿਬ ਵਿਚ ਫ਼ੌਜੀ ਕਾਰਵਾਈ ਨਾਲ ਬਹੁਤ ਰਾਹਤ ਮਹਿਸੂਸ ਕਰਦੇ ਹਨ। ਦਰਬਾਰ ਸਾਹਿਬ ਦੀ ਸਾਰੀ ਤਸਵੀਰ ਦਿਖਾਈ ਜਾਂਦੀ ਸੀ। ਇਸ ਵਿਚ ਉਹ ਉਹ ਥਾਵਾਂ ਹੀ ਦਿਖਾਈਆਂ ਜਾਂਦੀਆਂ ਸਨ ਜਿਹੜੀਆਂ ਢਹੀਆਂ ਨਹੀਂ ਸਨ। ਢਹੀਆਂ ਹੋਈਆਂ ਥਾਵਾਂ ਨੂੰ ਬਿਲਕੁਲ ਹੀ ਨਹੀਂ ਦਿਖਾਇਆ ਜਾਂਦਾ ਸੀ। ਅਕਾਲ ਤਖ਼ਤ ਦੇ ਮੂਹਰਲੇ ਪਾਸੇ ਕੰਧ ਵਿਚ ਭਾਈ ਗੁਰਦਾਸ ਜੀ ਦੀ ਵਾਰ ਦੀਆਂ ਇਹ ਤੁਕਾਂ ਲਿਖੀਆਂ ਹੋਈਆਂ ਸਨ "ਦਲ ਭੰਜਨ ਗੁਰ ਸੂਰਮਾ ਬਡ ਜੋਧਾ ਬਹੁ ਪਰਉਪਕਾਰੀ," ਕੁਦਰਤ ਦੀ ਕਿਰਪਾ ਨਾਲ ਇਨ੍ਹਾਂ ਲਾਈਨਾਂ ਵਾਲਾ ਪੱਥਰ ਡਿਗਣ ਤੋਂ ਬਚਿਆ ਰਿਹਾ ਸੀ। ਦੂਰਦਰਸ਼ਨ ਵਿਚ ਬਾਰ ਬਾਰ ਇਨ੍ਹਾਂ ਹੀ ਲਾਈਨਾਂ ਨੂੰ ਦਿਖਾਇਆ ਜਾਂਦਾ ਅਤੇ ਕਿਹਾ ਜਾਂਦਾ ਕਿ ਦੇਖੋ ਸਭ ਕੁਝ ਠੀਕ ਠਾਕ ਹੈ, ਕੁਝ ਲੋਕ ਐਵੇਂ ਹੀ ਲੋਕਾਂ ਨੂੰ ਗੁਮਰਾਹ ਕਰਨ ਵਿਚ ਲਗੇ ਹੋਏ ਹਨ।

ਮੁਕਦੀ ਗਲ, ਸਰਕਾਰੀ ਸਾਧਨਾਂ ਰਾਹੀਂ ਰਾਤ ਨੂੰ ਦਿਨ ਅਤੇ ਦਿਨ ਨੂੰ ਰਾਤ ਕਿਹਾ ਜਾਂਦਾ ਸੀ ਸੱਚ ਨੂੰ ਝੂਠ ਅਤੇ ਝੂਠ ਨੂੰ ਸੱਚ। ਇਸ ਕੁਫ਼ਰ ਨੂੰ ਸੁਣ ਕੇ ਕਈ ਹਿੰਦੂ ਵੀ ਸ਼ਰਮ ਮਹਿਸੂਸ ਕਰਦੇ ਸਨ। ਇਸੇ ਤਰ੍ਹਾਂ ਜਦੋਂ ਕਾਫ਼ੀ ਵੱਡੀ ਗਿਣਤੀ ਵਿਚ ਸਿੱਖ ਫ਼ੌਜੀਆਂ



Digitized by Panjab Digital Library | www.panjabdigilib.org

ਨੇ ਬਗਾਵਤ ਕਰ ਕੇ ਅੰਮ੍ਰਿਤਸਰ ਵਲ ਚਾਲੇ ਪਾ ਦਿਤੇ ਸਨ ਤਾਂ ਇਹ ਬਗਾਵਤ ਵਾਲੀ ਖ਼ਬਰ ਤਾਂ ਬਿਲਕੁਲ ਦਬ ਦੀ ਗਈ ਪਰ ਰੇਡੀਓ ਅਤੇ ਟੈਲੀਵੀਜ਼ਨ ਤੋਂ ਇਹ ਗੱਲ ਪ੍ਰਸਾਰਨੀ ਸ਼ੁਰੂ ਕਰ ਦਿਤੀ ਕਿ ਕੁਝ ਅੱਤਿਵਾਦੀ ਫ਼ੌਜੀ ਵਰਦੀ ਵਿਚ ਘੁੰਮ ਰਹੇ ਹਨ। ਇਨ੍ਹਾਂ 'ਤੇ ਸਖ਼ਤ ਨਿਗਾਹ ਰਖੀ ਜਾਵੇ। ਜਾਣੀ ਸਰਕਾਰ ਆਪਣੀ ਹਰ ਭੈੜੀ ਖ਼ਬਰ ਨੂੰ ਛੁਪਾ ਰਹੀ ਸੀ ਅਤੇ ਸਿੱਖਾਂ ਦੀ ਬਦਨਾਮੀ ਕਰਨ ਲਈ ਹਰ ਭੈੜੀ ਖਬਰ ਨੂੰ ਪ੍ਰਸਾਰਿਆ ਜਾਂਦਾ ਸੀ ਜਿਵੇਂ ਕਿ: ਅਕਾਲ ਤਖ਼ਤ ਤੋਂ ਗਰਭਵਤੀ ਔਰਤਾਂ ਮਿਲੀਆਂ ਹਨ; ਅਕਾਲ ਤਖ਼ਤ ਤੋਂ ਹਸ਼ੀਸ਼, ਅਫ਼ੀਮ ਅਤੇ ਹੋਰ ਨਸ਼ੀਲੀਆਂ ਵਸਤਾਂ ਮਿਲੀਆਂ ਹਨ; ਇਤਨੇ ਗਹਿਣੇ ਮਿਲੇ ਹਨ; ਇਤਨਾ ਸੋਨਾ ਮਿਲਿਆ ਹੈ, ਆਦਿ ਆਦਿ। ਦੂਰਦਰਸ਼ਨ ਤੋਂ ਕੁਝ ਔਰਤਾਂ ਨੂੰ ਆਪਣੇ ਗਹਿਣੇ ਪਛਾਣਦੀਆਂ ਦਿਖਾਇਆ ਗਿਆ ਸੀ। ਪਰ ਜਦ ਹਫ਼ਤੇ ਕੁ ਪਿੱਛੋਂ ਅੰਮ੍ਰਿਤਸਰ ਦੇ ਸਿਵਲ ਅਧਿਕਾਰੀਆਂ ਨੇ ਪੱਤਰਕਾਰਾਂ ਦੇ ਪੁੱਛਣ 'ਤੇ ਇਨ੍ਹਾਂ ਗੱਲਾਂ ਤੋਂ ਇਨਕਾਰ ਕਰ ਦਿਤਾ ਸੀ ਤਾਂ ਇਹ ਗੱਲ ਸਾਰੇ ਅਖ਼ਬਾਰਾਂ ਵਿਚ ਪ੍ਰਕਾਸ਼ਤ ਹੋ ਗਈ ਸੀ। ਫਿਰ ਇਕ ਦਿਨ ਰੇਡੀਓ ਦੀਆਂ ਖ਼ਬਰਾਂ ਵਿਚ ਕਹਿ ਦਿਤਾ ਗਿਆ ਕਿ ਇਹ ਸਭ ਵਸਤਾਂ ਅਕਾਲ ਤਖ਼ਤ ਤੋਂ ਨਹੀਂ ਬਲਕਿ ਉਸ ਦੀਆਂ ਨਾਲ ਲਗਦੀਆਂ ਇਮਾਰਤਾਂ ਵਿਚੋਂ ਮਿਲੀਆਂ ਸਨ। ਭਾਵ ਕਿ ਪਹਿਲੇ ਝੂਠ ਪਿੱਛੋਂ ਇਕ ਹੋਰ ਝੂਠ। ਗੱਲ ਕੀ, ਦੂਰਦਰਸ਼ਨ ਤੋਂ ਹਰ ਉਹ ਗਲ ਪ੍ਰਸਾਰੀ ਜਾਂਦੀ ਸੀ ਜੋ ਸਰਕਾਰ ਦੇ ਹੱਕ ਵਿਚ ਹੁੰਦੀ ਸੀ ਅਤੇ ਸਿੱਖਾਂ ਦੀ ਬਦਨਾਮੀ ਕਰਦੀ ਸੀ।

ਇਥੇ ਹੀ ਬਸ ਨਹੀਂ, ਭਾਰਤ ਸਰਕਾਰ ਨੇ ਮਨੁੱਖਤਾ ਤੋਂ ਗਿਰੀ ਹੋਈ ਹਰ ਗੱਲ ਇਸ ਸਮੇਂ ਕੀਤੀ। ਇਹ ਔਰਤਾਂ ਅਤੇ ਬੱਚਿਆਂ ਦੇ ਸਾਲ ਮਨਾਉਣ ਵਾਲੀ ਅਖਾਉਤੀ ਲੋਕਤੰਤਰੀ ਸਰਕਾਰ ਨੇ ਅਪ੍ਰੇਸ਼ਨ ਬਲਿਊ ਸਟਾਰ ਦੇ ਦੌਰਾਨ ਸੈਂਕੜੇ ਬੱਚੇ ਅਤੇ ਔਰਤਾਂ ਗੋਲੀ ਨਾਲ ਉਡਾ ਦਿਤੇ ਅਤੇ ਸੈਂਕੜੇ ਜੇਲ੍ਹਾਂ ਵਿਚ ਬੰਦ ਕਰ ਦਿਤੇ। ਜਿੰਨੇ ਬੱਚੇ ਦਮਦਮੀ ਟਕਸਾਲ ਦੇ ਪਰਕਰਮਾਂ ਵਿਚੋਂ ਪਕੜੇ ਉਨ੍ਹਾਂ ਸਭ ਨੂੰ ਗੋਲੀ ਨਾਲ ਉਡਾ ਦਿਤਾ ਗਿਆ। ਜਦੋਂ ਫ਼ੌਜੀ ਕਿਸੇ ਬੱਚੇ ਨੂੰ ਪਕੜਦੇ ਸਨ ਤਾਂ ਕਹਿੰਦੇ ਸਨ "ਯਹ ਸਾਲੇ ਸਭ ਸਪੋਲੀਏ ਹੈਂ"। ਜਦੋਂ ਕਿਸੇ ਸਿੱਖ ਨੂੰ ਪਕੜ ਕੇ ਮਾਰਦੇ ਸਨ ਤਾਂ ਫ਼ੌਜੀ ਸ਼ਰਾਬ ਦੇ ਨਸ਼ੇ ਵਿਚ ਰੱਜੇ ਹੋਏ ਕਹਿੰਦੇ ਸਨ "ਰਾਜ ਕਰੇਗਾ ਤੇਰਾ ਮਾਰੋ ਗੋਲੀ ਸਾਲੇ ਕੋ"। ਇਹ ਗੱਲ ਗਿਆਨੀ ਸਾਹਿਬ ਸਿੰਘ ਨੇ ਆਪਣੀ ਇਕ ਇੰਟਰਵਿਊ ਵਿਚ ਦਸੀ ਹੈ।

12 ਬੱਚਿਆਂ ਦਾ ਇਕ ਗਰੁਪ ਅਪ੍ਰੇਸ਼ਨ ਬਲਿਊ ਸਟਾਰ ਤੋਂ ਪਹਿਲਾਂ ਪਾਉਂਟਾ ਸਾਹਿਬ ਤੋਂ ਸ੍ਰੀ ਦਰਬਾਰ ਸਾਹਿਬ ਆਇਆ ਸੀ ਅਤੇ ਉਹ ਇਥੇ ਹੀ ਘਿਰ ਗਿਆ ਸੀ। ਅਪ੍ਰੇਸ਼ਨ ਦੌਰਾਨ ਇਨ੍ਹਾਂ ਬੱਚਿਆਂ ਨੂੰ ਪਕੜਿਆ ਗਿਆ ਅਤੇ ਤਸੀਹੇ ਦਿਤੇ ਗਏ। ਇਨ੍ਹਾਂ ਵਿਚੋਂ ਸਿਰਫ਼ ਛੇ ਬੱਚਿਆਂ ਨੂੰ ਸੁਪਰੀਮ ਕੋਰਟ ਦੇ ਹੁਕਮ ਨਾਲ 31 ਅਗਸਤ, 1984 ਨੂੰ ਛਡਿਆ ਗਿਆ। ਬਾਕੀ ਦਾ ਅਜੇ ਤਕ ਕੋਈ ਪਤਾ ਨਹੀਂ। ਭਾਵ ਕਿ ਇਨ੍ਹਾਂ ਬੱਚਿਆਂ ਨੂੰ ਤਿੰਨ ਮਹੀਨੇ ਜੇਲ੍ਹ ਵਿਚ ਰਖਿਆ ਅਤੇ ਫਿਰ ਵੀ ਸੁਪਰੀਮ ਕੋਰਟ ਦੇ ਹੁਕਮ ਨਾਲ



Digitized by Panjab Digital Library | www.panjabdigilib.org

ਛਡਿਆ। ਜੇ ਕਿਤੇ ਇਹ ਹੁਕਮ ਨਾ ਹੁੰਦਾ ਤਾਂ ਪਤਾ ਨਹੀਂ ਹੋਰ ਕਿੰਨਾ ਕੁ ਚਿਰ ਇਨ੍ਹਾਂ ਮਾਸੂਮ ਬੱਚਿਆਂ ਨੂੰ ਜੇਲ੍ਹ ਵਿਚ ਰਹਿਣਾ ਪੈਂਦਾ।

ਅਗਸਤ, 1984 ਦੇ ਇੰਡੀਅਨ ਐਕਸਪ੍ਰੈਸ ਗਰੁਪ ਦੇ ਅਖ਼ਬਾਰਾਂ ਵਿਚ ਛਪਿਆ ਸੀ ਕਿ 2 ਸਾਲ ਤੋਂ 14 ਸਾਲ ਦੀ ਉਮਰ ਦੇ 17 ਬੱਚਿਆਂ ਨੂੰ ਦਰਬਾਰ ਸਾਹਿਬ ਵਿਚੋਂ ਪਕੜਿਆ ਗਿਆ ਸੀ। ਇਨ੍ਹਾਂ ਵਿਚ ਕੁਝ ਬੱਚੀਆਂ ਵੀ ਸਨ। ਇਨ੍ਹਾਂ ਸਭ ਨੂੰ ਬਦਮਾਸ਼ਾਂ ਦੀ ਧਾਰਾ 107/51 ਹੇਠ ਗ੍ਰਿਫ਼ਤਾਰ ਕੀਤਾ ਗਿਆ ਸੀ। ਪਿਛੋਂ ਇਨ੍ਹਾਂ ਸਭ ਉਪਰ ਧਾਰਾ 188 ਅਧੀਨ ਸ਼ਾਂਤੀ ਭੰਗ ਕਰਨ ਦੇ ਦੋਸ਼ ਲਾ ਕੇ ਮੁਕੱਦਮਾ ਚਲਾਇਆ ਗਿਆ ਸੀ। ਭਾਵ ਕਿ ਹਿੰਦੂ ਸਾਮਰਾਜ ਦੀ ਅਤੇ ਗਾਂਧੀ ਦੇ ਰਾਮ-ਰਾਜ ਦੀ ਸ਼ਾਂਤੀ ਸਿੱਖਾਂ ਦੇ ਦੋ ਦੋ ਸਾਲਾਂ ਦੇ ਬੱਚਿਆਂ ਨਾਲ ਵੀ ਭੰਗ ਹੋ ਜਾਂਦੀ ਹੈ। ਅਜਿਹੇ ਰਾਜ ਅਤੇ ਦੇਸ਼ ਦਾ ਬੇੜਾ ਗਰਕ ਨਹੀਂ ਹੋਵੇਗਾ ਤਾਂ ਹੋਰ ਕੀ ਹੋਵੇਗਾ ? । ਇਨ੍ਹਾਂ ਬੱਚਿਆਂ ਨੂੰ ਦੂਸਰੇ ਗਰਪ (ਬੀ ਕਲਾਸ) ਦੇ ਅਤਿਵਾਦੀਆਂ ਵਿਚ ਰਖਿਆ ਗਿਆ ਸੀ। ਜਿੰਨੇ ਸਿੱਖ ਨੌਜਆਨ ਪਕੜੇ ਗਏ ਸਨ ਸਭ ਦੇ ਸਭ ਉਨ੍ਹਾਂ ਦੀਆਂ ਪੱਗਾਂ ਨਾਲ ਹੀ ਪਿੱਛੇ ਬੰਨ੍ਹ ਕੇ, ਗੋਲੀਆਂ ਨਾਲ ਮਾਰੇ ਗਏ ਸਨ। ਸ੍ਰੀ ਦਰਬਾਰ ਸਾਹਿਬ ਦੇ ਜੋੜੇਖਾਨੇ ਵਿਚ, ਪਿੱਛੋਂ ਮਿਲੀਆਂ ਰਿਪੋਰਟਾਂ ਅਨੁਸਾਰ, 4000 ਜੋੜੇ ਸਨ। ਇਹ ਸਭ ਜੋੜੇ ਲਾਵਾਰਸ ਸਨ। ਇਸ ਦਾ ਮਤਲਬ ਇਹੀ ਹੋਇਆ ਕਿ ਇਥੇ ਚਾਰ ਹਜ਼ਾਰ ਤੋਂ ਵੀ ਉਪਰ ਵਿਅਕਤੀਆਂ ਨੂੰ ਮਾਰ ਦਿਤਾ ਗਿਆ ਸੀ। ਪੰਜਾਬ—ਏਕ ਸੈਨਿਕ ਕਾਰਵਾਈ ਅਸਲੀਅਤ ਕਿਯਾ ਹੈ—ਦੀ ਪੁਸਤਕ ਵਿਚ ਲਿਖਿਆ ਹੈ : "ਕਿਯਾ ਇਸ ਕਾ ਮਤਲਬ ਯਹ ਨਹੀਂ ਕਿ ਅਪਨੇ ਕਬਜ਼ੇ ਮੇਂ ਲੇਨੇ ਔਰ ਗ੍ਰਿਫ਼ਤਾਰ ਕਰਨੇ ਕੇ ਬਾਦ ਫੌਜ ਨੇ ਇਨ ਲੋਗੋਂ ਕੀ ਹੱਤਿਆ ਕੀ ? ਯਦੀ ਸਾਰੀ ਪੋਸਟਮਾਰਟਮ ਕੀ ਰਿਪੋਰਟੋਂ ਕੋ ਪੜ੍ਹਨੇ ਕਾ ਮੌਕਾ ਮਿਲੇ ਔਰ ਅਨਯ ਸੂਤਰੋਂ ਸੇ ਭੀ ਛਾਨਬੀਨ ਕੀ ਜਾਏ ਤੋ ਪਤਾ ਨਹੀਂ ਐਸੇ ਕਿਤਨੇ ਮਾਮਲੇ ਮਿਲੇਂਗੇ।"[1] ਪਰ ਇਹ ਹਿੰਦੂ ਸਰਕਾਰ ਲਗਾਤਾਰ ਦੂਰਦਰਸ਼ਨਾਂ ਅਤੇ ਰੇਡੀਓ ਸਟੇਸ਼ਨਾਂ ਤੋਂ ਪ੍ਰਸਾਰ ਕਰ ਰਹੀ ਸੀ ਕਿ "ਹਮਾਰੀ ਬਹਾਦਰ ਫੌਜੋਂ ਨੇ ਆਪਣੀ ਜਾਨ ਕੀ ਆਹੂਤੀ ਦੇ ਕੇ ਦਰਬਾਰ ਸਾਹਿਬ ਕੀ ਪਵਿਤਰਤਾ ਕਾਇਮ ਕੀ ਹੈ।"

ਫੌਜ ਵਿਚ ਲੜਾਈ ਸਮੇਂ ਇਕ ਸਿਧਾਂਤ ਇਹ ਹੁੰਦਾ ਹੈ ਕਿ ਮਰੇ ਹੋਏ ਅਤੇ ਜ਼ਖ਼ਮੀ ਵਿਅਕਤੀਆਂ ਦਾ ਅਨੁਪਾਤ ਆਮ ਤੌਰ 'ਤੇ ਇਕ ਅਤੇ ਚਾਰ ਦਾ ਰਖਿਆ ਜਾਂਦਾ ਹੈ। ਭਾਵ ਕਿ ਜੇ ਇਕ ਵਿਅਕਤੀ ਮਾਰਿਆ ਜਾਵੇ ਤਾਂ ਚਾਰ ਵਿਅਕਤੀ ਜ਼ਖ਼ਮੀ ਕੀਤੇ ਜਾਣ। ਪਰ ਅਪ੍ਰੇਸ਼ਨ ਬਲਿਊ ਸਟਾਰ ਦੌਰਾਨ ਉਲਟ ਅਨੁਪਾਤ ਸੀ ਭਾਵ ਕਿ ਚਾਰ ਮਾਰੇ ਗਏ ਵਿਅਕਤੀਆਂ ਪਿੱਛੇ ਇਕ ਜ਼ਖ਼ਮੀ ਆਦਮੀ ਸੀ।

---

1. ਪੰਜਾਬ ਮੇਂ ਸੈਨਿਕ ਕਾਰਵਾਈ, ਪੰਨਾ 41.



Digitized by Panjab Digital Library | www.panjabdigilib.org

ਇਹ ਤਾਂ ਫੌਜ ਦੀ ਰਵਾਇਤ ਹੈ। ਲੋਕ ਤੰਤਰੀ ਸਰਕਾਰਾਂ ਦੀ ਤਾਂ ਸਗੋਂ ਇਸ ਤੋਂ ਵੀ ਜ਼ਿਆਦਾ ਪੱਕੀ ਰਵਾਇਤ ਹੁੰਦੀ ਹੈ। ਉਹ ਇਹ ਕਿ ਸਰਕਾਰ ਦਾ ਇਹ ਹੁਕਮ ਹੁੰਦਾ ਹੈ ਕਿ ਸਤਿਆਗ੍ਰਹੀਆਂ ਦੇ ਪੇਟ ਤੋਂ ਹੇਠਾਂ ਗੋਲੀ ਮਾਰੀ ਜਾਵੇ ਭਾਵ ਕਿ ਸਰਕਾਰ ਦੀ ਫੋਰਸ ਵਿਅਕਤੀ ਨੂੰ. ਮਾਰਨ ਲਈ ਗੋਲੀ ਨਹੀਂ ਚਲਾਉਂਦੀ ਸਗੋਂ ਉਸ ਨੂੰ ਫੱਟੜ ਕਰ ਕੇ ਡੇਗਣ ਦੇ ਮਨੋਰਥ ਨਾਲ ਗੋਲੀ ਚਲਾਉਂਦੀ ਹੈ। ਪਰ ਸ੍ਰੀ ਦਰਬਾਰ ਸਾਹਿਬ ਵਿਚ ਇਨ੍ਹਾਂ ਸਭ ਰਵਾਇਤਾਂ ਨੂੰ ਤੋੜ ਦਿਤਾ ਗਿਆ ਅਤੇ ਹਿੰਦੂਆਂ ਦੀ ਫਿਰਕੂ ਜ਼ਹਿਨੀਅਤ ਦਾ ਪੂਰਾ ਵਿਖਾਵਾ ਕੀਤਾ ਗਿਆ। ਜੋ ਵੀ ਸਾਹਮਣੇ ਆਇਆ ਉਸ ਨੂੰ ਗੋਲੀ ਮਾਰ ਕੇ ਮਾਰ ਦਿਤਾ ਗਿਆ। ਜਿਸ ਨੇ ਵੀ ਹੱਥ ਖੜੇ ਕਰ ਕੇ ਆਤਮ-ਸਮਰਪਣ ਕੀਤਾ, ਉਸ ਨੂੰ ਵੀ 'ਸਾਲਾ ਸਪੋਲੀਆ' ਕਹਿ ਕੇ ਅਤੇ ਉਸ ਦੀ ਹੀ ਪੱਗ ਨਾਲ ਹੱਥ ਪਿੱਛੇ ਬੰਨ੍ਹ ਕੇ ਗੋਲੀ ਮਾਰ ਕੇ ਮਾਰ ਦਿਤਾ ਗਿਆ। ਭਾਵ ਕਿ ਮਹਾਤਮਾ ਗਾਂਧੀ ਦੇ ਰਾਮ-ਰਾਜ ਦੀ ਫੌਜ ਨੇ ਇਹ ਸਮਝ ਲਿਆ ਸੀ ਕਿ ਸਿੱਖ ਨੂੰ ਕੈਦ ਵਿਚ ਰੱਖ ਕੇ ਰੋਟੀ ਖੁਆਉਣ ਤੋਂ ਜ਼ਿਆਦਾ ਚੰਗੀ ਗੱਲ, ਗੋਲੀ ਮਾਰ ਕੇ ਮਾਰ ਦੇਣ ਵਿਚ ਹੀ ਹੈ ਸਿਰਫ਼ ਉਹੀ ਸਿੱਖ, ਹਿੰਦੂ ਫੌਜੀ ਦੀ ਗੋਲੀ ਤੋਂ ਬਚਿਆ ਸੀ ਜਿਸ ਨੂੰ ਕਿਸ ਸਿੱਖ ਅਫਸਰ ਨੇ ਗ੍ਰਿਫਤਾਰ ਕੀਤਾ ਸੀ। ਅੰਗਰੇਜ਼ੀ ਦੇ ਅਗਸਤ, 1984 ਦੇ ਪਰੋਬ ਮੈਗਜ਼ੀਨ ਵਿਚ ਇਕ ਹਿੰਦੂ ਫੌਜੀ ਦੀ ਇਹ ਗੱਲ ਲਿਖੀ ਗਈ ਹੈ ਕਿ "ਅੰਧੇਰੇ ਵਿਚ ਜੋ ਵੀ ਵਿਅਕਤੀ ਦਿਸਦਾ ਸੀ ਉਸ ਨੂੰ ਗੋਲੀ ਮਾਰ ਕੇ ਮਾਰ ਦਿਤਾ ਜਾਂਦਾ ਸੀ।"

ਸਿੱਖ ਅਫਸਰਾਂ ਰਾਹੀਂ ਕੈਦ ਕੀਤੇ ਗਏ ਸਿੱਖਾਂ ਨੂੰ ਭਾਵੇਂ ਹਿੰਦੂ ਫੌਜੀ ਮਾਰ ਨਹੀਂ ਸਕੇ ਪਰ ਇਨ੍ਹਾਂ ਨੂੰ ਜੰਗੀ ਕੈਦੀ ਕਰਾਰ ਦੇ ਕੇ ਜੇਲ੍ਹ ਵਿਚ ਮਿਲਣ ਵਾਲੀਆਂ ਸਹੂਲਤਾਂ ਤੋਂ ਵਾਂਝਿਆਂ ਕਰ ਦਿਤਾ ਸੀ। ਇਨ੍ਹਾਂ ਦਾ ਕੇਸ ਲੜਨ ਲਈ ਕਿਸੇ ਵੀ ਵਕੀਲ ਨੂੰ ਨਹੀਂ ਆਉਣ ਦਿਤਾ ਜਾਂਦਾ ਸੀ। ਇਨ੍ਹਾਂ ਦੇ ਚਲਾਣ ਪੇਸ਼ ਕਰਨ ਵਿਚ ਕਿਸੇ ਕਾਨੂੰਨ ਦੀ ਪਾਲਣਾ ਨਹੀਂ ਸੀ। ਦੇਸ਼ ਭਰ ਦੇ ਹਿੰਦੂ ਇਕ ਜ਼ਬਾਨ ਹੋ ਕੇ ਇਨ੍ਹਾਂ ਸਿੱਖ ਕੈਦੀਆਂ ਬਾਰੇ ਕਹਿ ਰਹੇ ਸਨ ਕਿ ਇਨ੍ਹਾਂ ਦੇਸ਼ ਧਰੋਹੀਆਂ 'ਤੇ ਕੋਈ ਮੁਕੱਦਮਾ ਨਹੀਂ ਚਲਾਉਣਾ ਚਾਹੀਦਾ ਕਿਉਂਕਿ ਇਹ ਕਿਸੇ ਇਨਸਾਫ ਦੇ ਕਾਬਲ ਨਹੀਂ। ਜੇ ਕਿਤੇ ਸਿੱਖ ਵਕੀਲਾਂ ਵਲੋਂ ਇਨ੍ਹਾਂ ਦੇ ਮੁਕੱਦਮਿਆਂ ਦੀ ਪੈਰਵੀ ਕਰਨ ਲਈ ਜ਼ੋਰ ਪਾਇਆ ਗਿਆ ਤਾਂ ਭਾਰਤ ਦੀ ਪਾਰਲੀਮੈਂਟ ਵਿਚ ਇਕ ਕਾਨੂੰਨ ਪਾਸ ਕਰ ਕੇ ਇਹ ਕਾਨੂੰਨ ਬਣਾ ਦਿਤਾ ਗਿਆ ਕਿ ਅਦਾਲਤ ਵਿਚ ਪੇਸ਼ ਹੋਣ ਵਾਲਾ ਦੋਸ਼ੀ ਆਪਣੇ ਨਿਰਦੋਸ਼ ਹੋਣ ਦਾ ਸਬੂਤ ਆਪ ਹੀ ਦੇਵੇਗਾ, ਇਸ ਵਿਚ ਅਦਾਲਤ ਦੀ ਕੋਈ ਜ਼ਿੰਮੇਦਾਰੀ ਨਹੀਂ ਹੋਵੇਗੀ। ਯਾਨੀ ਕਿ ਜੋ ਬੁਨਿਆਦੀ ਹੱਕ ਅਦਾਲਤਾਂ ਨੂੰ ਇਸ ਕਰਕੇ ਦਿਤੇ ਗਏ ਸੀ ਕਿ ਕੋਈ ਨਿਰਦੋਸ਼ ਜਾਂ ਗਰੀਬ ਆਦਮੀ ਝੂਠੇ ਮੁਕੱਦਮੇ ਵਿਚ ਫਸਾਏ ਜਾਣ ਕਾਰਨ ਖ਼ਾਹਮਖ਼ਾਹ ਦਾ ਪਰੇਸ਼ਾਨ ਨਾ ਹੋਵੇ ਇਸ ਲਈ ਇਹ ਜ਼ਿੰਮੇਦਾਰੀ ਅਦਾਲਤ ਨੂੰ ਸੌਂਪੀ ਗਈ ਸੀ। ਪਰ ਸਿੱਖ ਨਜ਼ਰਬੰਦੀਆਂ ਦੇ ਸਬੰਧ ਵਿਚ ਇਹ ਸਾਰੇ ਅਧਿਕਾਰ ਅਦਾਲਤਾਂ ਤੋਂ ਖੋਹ ਲਏ ਸਨ। ਭਾਵ ਕਿ ਹਿੰਦੂਆਂ



Digitized by Panjab Digital Library | www.panjabdigilib.org

ਦੇ ਰਾਜ ਵਿਚ ਕਿਸੇ ਸਿੱਖ ਬਾਰੇ, ਹਿੰਦੂ ਵਲੋਂ ਲਾਏ ਗਏ ਦੋਸ਼ ਹੀ ਕਾਫ਼ੀ ਹਨ ਇਨ੍ਹਾਂ ਦੇ ਝੂਠੇ ਹੋਣ ਬਾਰੇ ਅਦਾਲਤ ਕੋਈ ਤਫ਼ਤੀਸ਼ ਨਹੀਂ ਕਰੇਗੀ।

ਪੰਜਾਬ ਦੇ ਪਿੰਡਾਂ ਵਿਚ ਜਦੋਂ ਅਪ੍ਰੇਸ਼ਨ ਪਿੱਛੋਂ ਫੌਜ ਘਰ ਘਰ ਦੀਆਂ ਤਲਾਸ਼ੀਆਂ ਕਰ ਰਹੀ ਸੀ ਤਾਂ ਪਿੰਡਾਂ ਜਾਂ ਸ਼ਹਿਰਾਂ ਦੇ ਹਿੰਦੂ ਜਿਸ ਕਿਸੇ ਸਿੱਖ ਨਾਲ ਦੁਸ਼ਮਣੀ ਰਖਦੇ ਸਨ ਉਹ ਉਨ੍ਹਾਂ ਸਿੱਖਾਂ ਬਾਰੇ ਫੌਜ ਨੂੰ ਦਸ ਦਿੰਦੇ ਸਨ। ਬਸ ਫੌਜ ਲਈ ਇੰਨਾ ਹੀ ਕਾਫ਼ੀ ਹੁੰਦਾ ਸੀ। ਅਨੇਕਾਂ ਸਿੱਖ ਨੌਜੁਆਨ ਸਿਰਫ਼ ਹਿੰਦੂਆਂ ਵਲੋਂ ਫੜਾਏ ਜਾਣ ਕਰਕੇ ਹੀ ਫੌਜ ਵਲੋਂ ਫੜੇ ਗਏ ਸਨ।

ਜੂਨ, 1984 ਵਿਚ ਭਾਰਤ ਸਰਕਾਰ ਨੇ ਇਕ ਗੁਪਤ ਸਰਕੂਲਰ ਜਾਰੀ ਕਰ ਕੇ ਸਭ ਸਰਕਾਰੀ ਦਫ਼ਤਰਾਂ ਵਿਚ ਇਹ ਹੁਕਮ ਕਰ ਦਿਤੇ ਸਨ ਕਿ ਕਿਸੇ ਵੀ ਦਫ਼ਤਰ ਵਿਚ ਕਿਸੇ ਵੀ ਕਿਸਮ ਦੀ ਰਾਜਨੀਤਕ ਬਹਿਸ ਨਹੀਂ ਕੀਤੀ ਜਾ ਸਕਦੀ। 25 ਜੂਨ, 1984 ਦੇ ਇੰਡੀਅਨ ਐਕਸਪ੍ਰੈਸ ਵਿਚ ਪੀ.ਟੀ.ਆਈ. ਦੇ ਹਵਾਲੇ ਨਾਲ ਇਹ ਖ਼ਬਰ ਪ੍ਰਕਾਸ਼ਤ ਕੀਤੀ ਗਈ ਸੀ : "ਪੰਜਾਬ ਦੇ ਸਰਕਾਰੀ ਦਫ਼ਤਰਾਂ ਅਤੇ ਵਿਦਿਅਕ ਅਦਾਰਿਆਂ ਵਿਚ ਰਾਜਨੀਤਕ ਬਹਿਸਾਂ 'ਤੇ ਪਾਬੰਦੀ ਲਗਾ ਦਿਤੀ ਗਈ ਹੈ। ਜਿਹੜਾ ਵੀ ਵਿਅਕਤੀ ਅਜਿਹੀ ਕਿਸੇ ਬਹਿਸ ਵਿਚ ਭਾਗ ਲੈਂਦਾ ਹੋਇਆ ਪਕੜਿਆ ਗਿਆ ਉਸ ਦੇ ਖਿਲਾਫ਼ ਯੋਗ ਐਕਸ਼ਨ ਲਿਆ ਜਾਵੇਗਾ। ਇਹ ਹੁਕਮ ਉਨ੍ਹਾਂ ਸਰਕੂਲਰਾਂ ਵਿਚ ਜਾਰੀ ਕੀਤਾ ਗਿਆ ਸੀ ਜੋ ਜ਼ਿਲ੍ਹਾ ਮਜਿਸਟਰੇਟਾਂ, ਵਿਭਾਗੀ ਅਤੇ ਸਕੂਲਾਂ ਦੇ ਮੁਖੀਆਂ ਨੂੰ ਜਾਰੀ ਕੀਤਾ ਗਿਆ ਸੀ। ਸਰਕੂਲਰ ਵਿਚ ਇਹ ਵੀ ਕਿਹਾ ਗਿਆ ਸੀ ਕਿ ਅਜਿਹੀਆਂ ਬਹਿਸਾਂ ਲਈ ਸਬੰਧਤ ਸੰਸਥਾ ਦਾ ਮੁਖੀ ਜ਼ਿੰਮੇਦਾਰ ਸਮਝਿਆ ਜਾਵੇਗਾ। ਅਜਿਹਾ ਇਕ ਸਰਕੂਲਰ, ਜੋ ਬਠਿੰਡੇ ਦੇ ਜ਼ਿਲ੍ਹਾ ਮਜਿਸਟਰੇਟ ਮਿਸਟਰ ਏ.ਕੇ. ਮਿਸ਼ਰਾ ਨੇ ਜਾਰੀ ਕੀਤਾ ਸੀ, ਵਿਚ ਕਿਹਾ ਗਿਆ ਸੀ, "ਇਹ ਸਰਕਾਰ ਦੇ ਨੋਟਿਸ ਵਿਚ ਆਇਆ ਹੈ ਕਿ ਉਸ ਦੇ ਦਫ਼ਤਰਾਂ ਵਿਚ ਕੁਝ ਅਫ਼ਸਰ ਇਸ ਤਰ੍ਹਾਂ ਦੀ ਬਹਿਸ ਵਿਚ ਸ਼ਾਮਲ ਹੁੰਦੇ ਹਨ ਅਤੇ ਸਰਕਾਰੀ ਨੀਤੀਆਂ ਬਾਰੇ ਅਢੁਕਵੇਂ ਰੀਮਾਰਕਸ ਦਿੰਦੇ ਹਨ।" ਬਠਿੰਡਾ ਦੇ ਮਜਿਸਟਰੇਟ ਨੇ ਇਕ ਹੋਰ ਸਰਕੂਲਰ ਰਾਹੀਂ, ਉਨ੍ਹਾਂ ਸਰਕਾਰੀ ਕਰਮਚਾਰੀਆਂ ਕੋਲੋਂ ਛੁੱਟੀਆਂ ਮੰਗੀਆਂ ਹਨ ਜਿਹੜੇ ਅੰਮ੍ਰਿਤਸਰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਕਾਰ ਸੇਵਾ ਲਈ ਜਾਣਾ ਚਾਹੁੰਦੇ ਹਨ।"

ਦਰਅਸਲ ਜੋ ਕਾਰ ਸੇਵਾ ਸੰਤੇ ਨਿਹੰਗ ਦੇ ਪੜਦੇ ਹੇਠ ਸਰਕਾਰ ਵਲੋਂ, ਸ੍ਰੀ ਅਕਾਲ ਤਖ਼ਤ ਸਾਹਿਬ ਦੀ ਕਰਵਾਈ ਜਾ ਰਹੀ ਸੀ, ਉਸ ਵਿਚ ਸ਼ਾਮਲ ਹੋਣ ਲਈ ਸਰਕਾਰੀ ਕਰਮਚਾਰੀਆਂ ਨੂੰ ਅਸਿੱਧੇ ਤਰੀਕੇ ਨਾਲ ਉਕਸਾਇਆ ਜਾਂਦਾ ਸੀ। ਜਿਹੜੀਆਂ ਬੱਸਾਂ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨਾਂ ਨੂੰ, ਅਪ੍ਰੇਸ਼ਨ ਦੇ ਤੁਰੰਤ ਪਿੱਛੋਂ, ਸਰਕਾਰ ਵਲੋਂ ਵੱਖ ਵੱਖ ਥਾਵਾਂ ਤੋਂ ਅੰਮ੍ਰਿਤਸਰ ਭੇਜੀਆਂ ਜਾਂਦੀਆਂ ਸਨ, ਉਨ੍ਹਾਂ ਵਿਚ ਯਾਤਰੂਆਂ ਦੀ ਪੂਰੀ ਪੂਰੀ ਸਕਰੀਨਿੰਗ ਕੀਤੀ ਜਾਂਦੀ ਸੀ ਤਾ ਕਿ ਇਨ੍ਹਾਂ ਵਿਚ ਕੋਈ ਵੀ ਐਸਾ ਸਿੱਖ ਨਾ ਹੋਵੇ



Digitized by Panjab Digital Library | www.panjabdigilib.org

ਜੋ ਦਰਬਾਰ ਸਾਹਿਬ ਦੀ ਬਰਬਾਦੀ ਦੇਖ ਕੇ ਦੁਖੀ ਹੋਵੇ। ਜਦੋਂ ਯਾਤਰੀ, ਫੌਜੀ ਪਹਿਰੇ ਹੇਠ ਸ੍ਰੀ ਦਰਬਾਰ ਸਾਹਿਬ ਵਿਚ ਦਾਖ਼ਲ ਹੁੰਦੇ ਸੀ ਤਾਂ ਫੌਜ ਵਲੋਂ ਸਖ਼ਤ ਹੁਕਮ ਹੁੰਦਾ ਸੀ ਕਿ ਕੋਈ ਵੀ ਯਾਤਰੂ ਇਕ ਦੂਜੇ ਨਾਲ ਗੱਲਾਂ ਨਾ ਕਰੇ ਅਤੇ ਇਕ ਥਾਂ 'ਤੇ ਖੜੋ ਕੇ ਦੇਖਦਾ ਨਾ ਰਹੇ। ਸਭ ਨੂੰ ਚੁੱਪ ਕਰ ਕੇ ਚਲਦੇ ਰਹਿਣ ਦਾ ਹੁਕਮ ਹੁੰਦਾ ਸੀ। ਢਹੀਆਂ ਇਮਾਰਤਾਂ ਨੂੰ ਕਨਾਤਾਂ ਲਾ ਕੇ ਢਕਿਆ ਹੁੰਦਾ ਸੀ ਅਤੇ ਕਿਸੇ ਨੂੰ ਵੀ ਇਹ ਪੁੱਛਣ ਦੀ ਇਜਾਜ਼ਤ ਨਹੀਂ ਸੀ ਕਿ ਇਨ੍ਹਾਂ ਕਨਾਤਾਂ ਪਿੱਛੇ ਕੀ ਹੈ ?

ਸ੍ਰੀ ਦਰਬਾਰ ਸਾਹਿਬ ਦੇ ਵਿਚ ਹਰ ਸਮੇਂ ਚਿੱਟੇ ਕਪੜਿਆਂ ਵਿਚ ਸੀ.ਆਈ.ਡੀ. ਦੇ ਕਰਮਚਾਰੀ ਬੈਠੇ ਹੁੰਦੇ ਸਨ। ਜੋ ਸ਼ਬਦ ਕੀਰਤਨ ਸਵੇਰੇ ਸ਼ਾਮ ਰਿਲੇਅ ਕਰਨਾ ਸ਼ੁਰੂ ਕੀਤਾ ਸੀ ਉਸ ਸਮੇਂ ਇਕ ਸੀ.ਆਈ.ਡੀ. ਅਫ਼ਸਰ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਗ੍ਰੰਥੀ ਸਿੰਘ ਦੇ ਬਿਲਕੁਲ ਨਾਲ ਬੈਠਿਆ ਕਰਦਾ ਸੀ ਅਤੇ ਹਮੇਸ਼ਾ ਗ੍ਰੰਥੀ ਸਿੰਘ ਨੂੰ ਅਜਿਹਾ ਵਾਕ ਲੈਣ ਲਈ ਪ੍ਰੇਰਦਾ ਰਹਿੰਦਾ ਸੀ ਜੋ ਭਾਣਾ ਮੰਨਣ ਦੀ ਸਿਖਿਆ ਦਿੰਦਾ ਹੋਵੇ। ਹਰ ਰਾਗੀ ਜੱਥੇ ਨੂੰ ਇਹ ਹਦਾਇਤਾਂ ਸਨ ਕਿ ਉਹ ਕੋਈ ਐਸਾ ਸ਼ਬਦ ਨਾ ਪੜ੍ਹਨ ਜਿਸ ਨੂੰ ਸੁਣ ਕੇ ਸਿੱਖਾਂ ਵਿਚ ਜੋਸ਼ ਫੈਲੇ। ਗੁਰੂ ਗੋਬਿੰਦ ਸਿੰਘ ਜੀ ਦੇ ਸ਼ਬਦਾਂ ਨੂੰ ਪੜ੍ਹਨ ਤੋਂ ਰੋਕਣ ਦੀ ਵੱਧ ਤੋਂ ਵੱਧ ਕੋਸ਼ਿਸ਼ ਕੀਤੀ ਜਾਂਦੀ ਸੀ।

ਇਨ੍ਹਾਂ ਗੱਲਾਂ ਤੋਂ ਇਲਾਵਾ ਗੁਰਦਵਾਰਿਆਂ ਦੀ ਸੇਵਾ ਸੰਭਾਲ ਅਤੇ ਸ੍ਰੀ ਦਰਬਾਰ ਸਾਹਿਬ ਦੀ ਕਾਰ ਸੇਵਾ ਬਾਰੇ ਸਰਕਾਰ ਨੇ ਆਪਣੀ ਹੀ ਮਰਜ਼ੀ ਨਾਲ ਕੰਮ ਸ਼ੁਰੂ ਕੀਤਾ। ਫੌਜੀ ਪਹਿਰੇ ਹੇਠ ਅਕਾਲ ਤਖ਼ਤ ਦੀ ਕਾਰ ਸੇਵਾ ਕਰਨ ਦੀ ਸਕੀਮ ਬਣਾਈ ਗਈ। ਸਾਰੇ ਸਿੱਖ ਸੰਤਾਂ ਨੂੰ ਟੋਹਿਆ ਗਿਆ ਪਰ ਸਭ ਇਨਕਾਰ ਕਰ ਗਏ। ਬੂਟਾ ਸਿੰਘ ਇਸ ਕੰਮ ਦਾ ਮੋਹਰੀ ਸੀ। ਉਹ ਬਾਬਾ ਖੜਕ ਸਿੰਘ ਕੋਲ ਗਿਆ। ਕਾਰ ਸੇਵਾ ਦੀ ਗੱਲ ਤੋਰੀ। ਬਾਬਾ ਖੜਕ ਸਿੰਘ ਫੌਜੀ ਕਾਰਵਾਈ ਤੋਂ ਪਹਿਲਾਂ ਹੀ ਭਰਿਆ-ਪੀਤਾ ਪਿਆ ਸੀ। ਉਸ ਨੇ ਬੂਟਾ ਸਿੰਘ ਨੂੰ ਦੇਖਣ ਸਾਰ ਬਹੁਤ ਹੀ ਗੰਦੀਆਂ ਗਾਲ੍ਹਾਂ ਦੇਣੀਆਂ ਸ਼ੁਰੂ ਕਰ ਦਿਤੀਆਂ। ਇਹ ਗਾਲ੍ਹਾਂ ਗੰਦੀਆਂ ਹੋਣ ਦੇ ਬਾਵਜੂਦ ਵੀ ਬਾਬਾ ਜੀ ਨੇ ਆਪਣੇ ਮੂੰਹ ਨਾਲ ਕਢੀਆਂ ਕਿਉਂਕਿ ਜਿਸ ਨੂੰ ਇਹ ਗਾਲ੍ਹਾਂ ਦਿਤੀਆਂ ਜਾ ਰਹੀਆਂ ਸਨ ਉਹ ਇਸਦੇ ਹੀ ਲਾਇਕ ਸੀ। ਫਿਰ ਬਾਬਾ ਜੀ ਨੇ ਬਿਨਾਂ ਕੋਈ ਹੋਰ ਗੱਲ ਕੀਤੇ ਸਰਾਪ ਦਿਤਾ ਕਿ "ਬੂਟਿਆ ਤੇਰਾ ਬੂਟਾ ਪੁਟਿਆ ਗਿਆ।" ਦੇਖੋ ਇਹ ਸਰਾਪ ਕਦੋਂ ਪੂਰਾ ਹੁੰਦਾ ਹੈ। ਸਾਧ ਕਾ ਬਚਨ ਨਾ ਜਾਏ ਖਾਲੀ। ਪਰ ਅਜੇ ਤਕ ਤਾਂ ਅਕਾਲੀਆਂ ਵਾਂਗੂ ਬੂਟਾ ਸਿੰਘ ਵੀ ਫਲ ਫੁਲ ਹੀ ਰਿਹਾ ਹੈ।

ਅਖੀਰ ਨੂੰ, ਇਕ ਮਹਾਂ ਢੀਠ ਅਤੇ ਮਾਸ-ਖੋਰ ਨਿਹੰਗ, ਸੰਤਾ ਸਿੰਘ ਨੂੰ ਸਰਕਾਰ ਨੇ ਅੱਗੇ ਕੀਤਾ। ਇਹ ਆਪਣੇ ਟੁਕੜਬੋਚ ਨਿਹੰਗਾਂ ਨੂੰ ਨਾਲ ਲੈ ਕੇ ਕਾਰ ਸੇਵਾ ਕਰਨ ਲਈ ਆ ਗਿਆ ਫੌਜੀ ਪਹਿਰੇ ਹੇਠ ਅਤੇ ਫੌਜੀ ਅਫਸਰਾਂ ਦੇ ਹੁਕਮ ਹੇਠ ਇਹ ਨਿਹੰਗ



Digitized by Panjab Digital Library | www.panjabdigilib.org

ਕਾਰ ਸੇਵਾ ਕਰਦੇ ਸਨ। ਇਨ੍ਹਾਂ ਲਈ ਸਰਕਾਰ ਨੇ ਬਹੁਤ ਵੱਡੀ ਮਾਤਰਾ ਵਿਚ ਅਫ਼ੀਮ ਲਿਆ ਕੇ ਦਿਤੀ। ਕਈਆਂ ਨੂੰ ਭੰਗ ਦੇ ਵਿਚ ਸ਼ਰਾਬ ਰਲਾ ਕੇ ਵੀ ਪਿਲਾਈ ਜਾਂਦੀ ਸੀ ਤਾ ਕਿ ਇਹ ਚੰਗੀ ਤਰ੍ਹਾਂ ਕੰਮ ਕਰੀ ਜਾਣ। ਮੁਖ ਕੰਮ ਪੀ. ਡਬਲਿਯੂ. ਡੀ. ਮਹਿਕਮੇ ਦੀ ਲੇਬਰ ਜਾਂ ਬਿਹਾਰੀ ਮਜ਼ਦੂਰ ਕਰਦੇ ਸਨ ਪਰ ਸ਼ਕਲ ਨਿਹੰਗਾਂ ਦੀ ਦਿਖਾਈ ਜਾਂਦੀ ਸੀ।

ਇਸ ਕੰਮ ਲਈ ਸਭ ਤੋਂ ਵੱਧ ਸ਼ਰਮਨਾਕ ਗੱਲ ਸੰਤੇ ਨਿਹੰਗ ਵਲੋਂ ਕਾਰ ਸੇਵਾ ਦਾ ਪ੍ਰਾਰੰਭ ਕਰਨ ਸਮੇਂ ਅਰਦਾਸ ਕਰਨ ਦੀ ਸੀ। ਉਸ ਨੂੰ ਸ਼ੁਰੂਆਤ ਕਰਨ ਲਈ ਪੰਜ ਮੁਖ ਬੰਦੇ ਨਹੀਂ ਮਿਲ ਰਹੇ ਸਨ। ਇਸ ਦੀ ਪੂਰਤੀ ਲਈ ਸਰਕਾਰ ਨੇ ਜੇਲ੍ਹ ਵਿਚੋਂ ਰਿਹਾ ਕਰਨ ਦਾ ਵਾਇਦਾ ਕਰ ਕੇ ਹਰੀਆਂ ਵੇਲਾਂ ਵਾਲੇ ਇਕ ਨਿਹੰਗ ਨਿਹਾਲ ਸਿੰਘ ਨੂੰ ਲਿਆਂਦਾ। ਇਸੇ ਤਰ੍ਹਾਂ ਹੀ ਤਿੰਨ ਕੁ ਸੰਤ ਹੋਰ ਫੜ ਲਿਆਂਦੇ। ਕਾਰ ਸੇਵਾ ਦਾ ਟੱਕ ਲੁਆਇਆ ਗਿਆ। 11 ਸਤੰਬਰ, 1984 ਨੂੰ ਸਰਕਾਰ ਨੇ ਸੰਤੇ ਨਿਹੰਗ ਕੋਲੋਂ ਸਰਬੱਤ ਖਾਲਸਾ ਸਮਾਗਮ ਬੁਲਵਾਉਣ ਦਾ ਢਕਵੰਜ ਰਚਾਇਆ। ਯੂ.ਪੀ. ਅਤੇ ਬਿਹਾਰ ਦੇ ਭਈਆਂ ਨੂੰ ਪੱਗਾਂ ਬੰਨ੍ਹਾ ਕੇ ਲਿਆਂਦਾ ਗਿਆ। ਇਨ੍ਹਾਂ ਕੋਲੋਂ ਸਮਾਗਮ ਵਿਚ ਸ਼ਾਮਲ ਹੋਣ ਸਮੇਂ ਸਿਗਰਟਾਂ ਬੀੜੀਆਂ ਨੂੰ ਲੈ ਕੇ ਇਕ ਪਾਸੇ ਰਖ ਲਿਆ ਜਾਂਦਾ ਸੀ। ਇਸ ਤਰ੍ਹਾਂ ਸਮਾਗਮ ਦੇ ਇਕ ਪਾਸੇ ਬੀੜੀਆਂ ਸਿਗਰਟਾਂ ਦਾ ਇਕ ਬਹੁਤ ਵੱਡਾ ਢੇਰ ਲਗ ਗਿਆ ਸੀ। ਸਮਾਗਮ ਵਿਚ ਸਟੇਜ ਤੋਂ ਬਾਰ ਬਾਰ ਐਲਾਨ ਕੀਤਾ ਜਾਂਦਾ ਸੀ ਕਿ ਕੋਈ ਵੀ ਆਦਮੀ ਸਮਾਗਮ ਵਿਚ ਸਿਗਰਟ ਬੀੜੀ ਨਾ ਪੀਵੇ। ਅਜਿਹੇ ਸਮਾਗਮ ਵਿਚ ਸਰਕਾਰ ਦੇ ਹੱਥ ਠੋਕੇ ਸਿੱਖ ਖੂਬ ਗੱਜ ਵੱਜ ਕੇ ਬੋਲੇ। ਇੰਨ੍ਹਾਂ ਵਿਚ ਬੂਟਾ ਸਿੰਘ, ਰਛਪਾਲ ਸਿੰਘ, ਕਰਤਾਰ ਸਿੰਘ ਟੱਕਰ, ਮਾਨ ਸਿੰਘ ਪਟਨਾ ਸਾਹਿਬ ਆਦਿ ਸਨ।

ਪਿੱਛੋਂ ਪੰਜ ਸਿੰਘ ਸਾਹਿਬਾਨ ਵਲੋਂ ਵੀ 2 ਸਤੰਬਰ, 1984 ਨੂੰ ਸਰਬੱਤ ਖਾਲਸਾ ਸਮਾਗਮ ਬੁਲਾਇਆ ਗਿਆ। ਜਿਸ ਨੂੰ ਰੋਕਣ ਲਈ ਸਰਕਾਰ ਵਲੋਂ ਗੱਡੀਆਂ ਅਤੇ ਬੱਸਾਂ ਦੀ ਸੇਵਾ ਬੰਦ ਕਰ ਦਿਤੀ ਸੀ ਪਰ ਫਿਰ ਵੀ ਲੱਖਾਂ ਦੀ ਗਿਣਤੀ ਵਿਚ ਸਿੱਖ ਨੌਜੁਵਾਨ ਇਸ ਵਿਚ ਸ਼ਾਮਲ ਹੋਏ। ਇਸ ਸਮਾਗਮ ਵਿਚ ਨੌਜੁਆਨਾਂ ਨੇ ਸਿੰਘ ਸਾਹਿਬਾਨ ਨੂੰ ਮਜਬੂਰ ਕਰ ਕੇ ਜ਼ੈਲ ਸਿੰਘ, ਬੂਟਾ ਸਿੰਘ, ਰਛਪਾਲ ਸਿੰਘ ਵਗੈਰਾ ਗਦਾਰ ਸਿੱਖਾਂ ਦੇ ਖਿਲਾਫ਼ ਹੁਕਮਨਾਮੇਂ ਜਾਰੀ ਕਰਵਾਏ। ਅਖੀਰ 'ਤੇ ਸਿੰਘ ਸਾਹਿਬਾਨ ਨੇ ਇਸ ਸਮਾਗਮ ਵਿਚ 30 ਸਤੰਬਰ, 1984 ਤਕ ਸਰਕਾਰ ਨੂੰ ਦਰਬਾਰ ਸਾਹਿਬ ਖਾਲੀ ਕਰਨ ਦਾ ਅਲਟੀਮੇਟਮ ਵੀ ਸਰਕਾਰ ਨਾਲ ਗੱਲਬਾਤ ਕਰ ਕੇ ਹੀ ਦਿਤਾ ਸੀ। ਸਰਕਾਰ ਚਾਹੁੰਦੀ ਸੀ ਕਿ ਅਲਟੀਮੇਟਮ ਦੋ ਮਹੀਨੇ ਤੋਂ ਘਟ ਸਮੇਂ ਦਾ ਨਾ ਦਿਤਾ ਜਾਵੇ ਪਰ ਇੰਨ੍ਹਾਂ ਨੇ ਕਿਹਾ ਸੀ ਕਿ ਇਤਨਾ ਲੰਮਾ ਅਲਟੀਮੇਟਮ, ਸਿੱਖ ਨੌਜੁਆਨਾਂ ਨੇ ਮਨਜ਼ੂਰ ਨਹੀਂ ਕਰਨਾ।



Digitized by Panjab Digital Library | www.panjabdigilib.org

# 12

# ਪ੍ਰਤੀਕਰਮ ਅਤੇ ਪ੍ਰਭਾਵ

ਅਪ੍ਰੇਸ਼ਨ ਬਲਿਊ ਸਟਾਰ ਦੇ ਨਾਂ ਹੇਠ, ਭਾਰਤੀ ਫ਼ੌਜ, ਸਿੱਖ ਲੋਕਾਂ ਦਾ ਅਤੇ ਸਿੱਖ ਗੁਰਧਾਮਾਂ ਦਾ ਜਿੰਨਾਂ ਨੁਕਸਾਨ ਕਰ ਸਕਦੀ ਸੀ, ਕੀਤਾ। ਹਿੰਦੂਆਂ ਨੂੰ ਖੁਸ਼ ਕਰਨ ਲਈ ਸਿੱਖਾਂ ਦੀ ਜੋ ਬੇਪਤੀ ਹੋ ਸਕਦੀ ਸੀ ਕੀਤੀ ਗਈ। ਇਹ ਤਬਾਹੀ ਅਤੇ ਬੇਪਤੀ ਇਤਨੇ ਵੱਡੇ ਪੱਧਰ 'ਤੇ ਸੀ ਕਿ ਇਸ ਨੂੰ ਬਿਆਨ ਕਰਨ ਲਈ ਨਾ ਕੋਈ ਸ਼ਬਦ ਪੂਰਾ ਉਤਰਦਾ ਹੈ ਅਤੇ ਨਾ ਹੀ ਕੋਈ ਪੈਮਾਨਾ। ਕਈ ਲੋਕਾਂ (ਲੇਖਕਾਂ) ਨੇ ਇਸ ਨੂੰ ਵਰਨਣ ਕਰਨ ਲਗਿਆਂ ਲਿਖਿਆ ਹੈ ਕਿ ਕੰਪਲੈਕਸ ਦੀ ਫਲਾਣੀ ਇਮਾਰਤ ਨੂੰ ਇਤਨਾ ਨੁਕਸਾਨ ਹੋਇਆ ਹੈ ਅਤੇ ਫਲਾਣੀ ਨੂੰ ਇਤਨਾ ਜਾਂ ਇਤਨੀ ਗਿਣਤੀ ਵਿਚ ਸਿੱਖ ਯਾਤਰੀ ਮਾਰੇ ਗਏ ਤੇ ਇਤਨੀ ਗਿਣਤੀ ਵਿਚ ਅੱਤਵਾਦੀ ਮਾਰੇ ਗਏ। ਇਹ ਅੰਕੜੇ ਜਾਂ ਵਰਨਣ ਇਕ ਬਕਵਾਸ ਤੋਂ ਵੱਧ ਕੁਝ ਨਹੀਂ। ਅਸਿੱਧੇ ਤੌਰ 'ਤੇ ਅਜਿਹੇ ਅੰਕੜੇ ਦੇ ਕੇ ਸਿਰਫ ਦੁਸ਼ਮਣ ਦੀ ਕਹੀ ਹੋਈ ਗੱਲ ਨੂੰ ਹੀ ਠੀਕ ਕਰਾਰ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ। ਇੰਨ੍ਹਾਂ ਲੇਖਕਾਂ ਵਿਚ ਬਹੁਤੇ ਉਹ ਹਨ ਜਿਨ੍ਹਾਂ ਨੇ ਸਿਰਫ ਪੈਸੇ ਵਟਣ ਖ਼ਾਤਰ ਪੁਸਤਕਾਂ ਲਿਖੀਆਂ ਜਾਂ ਉਹ ਹਨ ਜਿਨ੍ਹਾਂ ਨੇ ਇਹ ਲਿਖ ਕੇ ਇਕ ਸ਼ੌਕ ਪੂਰਾ ਕੀਤਾ ਹੈ।

ਅੰਦਾਜ਼ਾ ਲਗਾਓ ਕਿ ਚਾਰ ਜੂਨ ਤੋਂ ਲੈ ਕੇ 21 ਜੂਨ ਤਕ ਜਿਤਨੀ ਤਬਾਹੀ ਲੱਖਾਂ ਦੀ ਗਿਣਤੀ ਵਿਚ ਫੌਜ, ਦਰਬਾਰ ਸਾਹਿਬ ਵਿਚ ਕਰ ਸਕਦੀ ਸੀ, ਕੀਤੀ। ਅਪ੍ਰੇਸ਼ਨ ਦੇ ਦੌਰਾਨ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਕੱਪੜਾ, ਕਾਗਜ਼ ਅਤੇ ਲੱਕੜੀ ਦਾ ਨਾਂ ਨਿਸ਼ਾਨ ਤਕ ਨਹੀਂ ਰਿਹਾ। ਚੱਪਾ ਚੱਪਾ ਥਾਂ ਅੱਗ ਨਾਲ ਘਿਰਿਆ ਪਿਆ ਸੀ। ਜਿਉਂਦੇ ਸਿੱਖ ਦੀ ਤਾਂ ਉਥੇ ਰਹਿਣ ਦੀ ਗੱਲ ਸੋਚੀ ਵੀ ਨਹੀਂ ਜਾ ਸਕਦੀ ਸੀ। ਅਜਿਹੇ ਹਾਲਾਤ ਅੰਦਰ ਨੁਕਸਾਨ ਦੇ ਅੰਦਾਜ਼ੇ ਦੀ ਜੇ ਕੋਈ ਲੇਖਕ ਜਾਂ ਪੱਤਰਕਾਰ ਗੱਲ ਕਰਦਾ ਹੈ ਤਾਂ ਇਹ ਸਿਰਫ਼ ਉਸ ਦੇ ਮਨ ਦਾ ਸ਼ੌਕ ਪੂਰਾ ਕਰਨ ਦੀ ਹੀ ਗੱਲ ਹੈ। ਅਕਾਲ ਤਖ਼ਤ ਢਹਿ ਢੇਰੀ ਹੋਇਆ ਪਿਆ ਹੈ, ਸੈਂਕੜੇ ਬੀੜਾਂ ਸੜ ਕੇ ਸੁਆਹ ਹੋ ਗਈਆਂ, ਸਿੱਖਾਂ ਦੀ ਮੌਤ ਦਾ ਨਾ ਕੋਈ ਰਿਕਾਰਡ, ਨਾ ਕੋਈ ਹਿਸਾਬ ਹੈ। ਸਿੱਖਾਂ ਦੀਆਂ ਨੌਜੁਆਨ ਬਹੂ-ਬੇਟੀਆਂ ਦੀ ਕੀਤੀ ਗਈ ਬੇਪਤੀ ਦਾ ਨਾ ਕੋਈ ਹਿਸਾਬ ਅਤੇ ਨਾ ਕੋਈ ਅੰਦਾਜ਼ਾ ਹੈ, ਸਿੱਖਾਂ ਨੂੰ 21 ਜੂਨ ਤਕ ਦਰਬਾਰ ਸਾਹਿਬ ਵਲ ਮੂੰਹ ਨਹੀਂ ਕਰਨ ਦਿਤਾ ਗਿਆ ਪਰ ਸ਼ਹਿਰ ਦੇ ਹਿੰਦੂ ਚਾਰ ਜੂਨ ਤੋਂ ਹੀ ਕਰਫਿਊ ਹੋਣ ਦੇ ਬਾਵਜੂਦ ਵੀ ਸ਼ਰੇਆਮ ਗਲੀਆਂ ਵਿਚ ਫਿਰਦੇ ਹੋਏ ਹਿੰਦੂ ਫੌਜੀਆਂ ਨੂੰ ਸਿਗਰਟਾਂ, ਸ਼ਰਾਬ ਦੀਆਂ ਬੋਤਲਾਂ, ਕੋਲਡ ਡਰਿੰਕਸ ਆਦਿ ਵੰਡਦੇ ਰਹਿੰਦੇ ਸਨ। ਜਿਹੜੇ ਇੱਕਾ ਦੁੱਕਾ ਸਿੱਖ ਫੌਜੀ ਅੰਮ੍ਰਿਤਸਰ ਸ਼ਹਿਰ ਵਿਚ ਬਾਕੀ ਹਿੰਦੂ ਫੌਜੀਆਂ ਨਾਲ ਤਾਇਨਾਤ ਸਨ ਉਨ੍ਹਾਂ ਨੂੰ ਸ਼ਹਿਰ ਦੇ ਹਿੰਦੂ, ਸਿਗਰਟਾਂ



Digitized by Panjab Digital Library | www.panjabdigilib.org

ਵੰਡਣ ਸਮੇਂ ਕਿਹਾ ਕਰਦੇ ਸਨ ਕਿ 'ਸਰਦਾਰ ਜੀ ਆਪ ਵੀ ਸਿਗਰਟ ਪੀਏਂਗੇ ? ਅਗੋਂ ਉਹ ਵਿਚਾਰੇ ਫਸੇ ਹੋਏ ਸਿਵਾਏ ਇਹ ਕਹਿਣ ਦੇ ਕਿ 'ਨਹੀਂ' ਹਮ ਪੀਤੇ ਨਹੀਂ' ਹੋਰ ਕੁਝ ਨਹੀਂ ਕਹਿੰਦੇ ਸਨ। ਜੇ ਕੋਈ ਕਹਿਣ ਦੀ ਹਿੰਮਤ ਕਰਦਾ ਸੀ ਤਾਂ ਹਿੰਦੂ ਝਟ ਇਕ ਜ਼ਬਾਨ ਵਿਚ ਕਹਿ ਦਿੰਦੇ ਸਨ ਕਿ 'ਹਮਾਰੀ ਦੇਸ-ਭਗਤ ਸੈਨਾ ਮੇਂ ਯਹ ਸਾਲਾ ਗਦਾਰ ਕਹਾਂ ਸੇ ਆ ਗਿਆ ?' ਪਿੰਡਾਂ ਵਿਚੋਂ ਹਿੰਦੂਆਂ ਦੀ ਮੁਖ਼ਬਰੀ 'ਤੇ ਸੈਂਕੜੇ ਸਿੱਖ ਨੌਜੁਆਨਾਂ ਨੂੰ ਫੜਿਆ ਅਤੇ ਮਾਰਿਆ ਗਿਆ।

ਹੁਣ ਦਸੋ ਕਿ ਅਜਿਹੇ ਬਿਪਤੀ ਭਰੇ ਕੰਮ ਨੂੰ ਅਤੇ ਭਿਆਨਕ ਤਬਾਹੀ ਨੂੰ, ਕੀ ਅੰਕੜੇ ਦੇ ਕੇ ਜਾਂ ਅੰਦਾਜ਼ੇ ਲਗਾ ਕੇ ਵਰਨਣ ਕੀਤਾ ਜਾ ਸਕਦਾ ਹੈ ? ਇਕੱਲੇ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਨੂੰ ਕਿੰਨੇ ਕੁ ਨੁਕਸਾਨ ਦੇ ਬਰਾਬਰ ਅੰਦਾਜ਼ਿਆ ਜਾਵੇਗਾ ? ਅਕਾਲ ਤਖ਼ਤ ਸਾਹਿਬ ਦੀ ਤਬਾਹੀ ਨੂੰ ਕੀ ਸਿਰਫ਼ ਇਟਾਂ ਤੇ ਸੀਮਿੰਟ ਦੀ ਕੀਮਤ ਨਾਲ ਤੋਲਿਆ ਜਾਵੇਗਾ ? ਸਿੱਖਾਂ ਦੀ ਇਕ ਲੜਕੀ ਦੇ, ਹਿੰਦੂ ਫੌਜੀ ਹੱਥੋਂ ਕੀਤੇ ਗਏ ਬਲਾਤਕਾਰ ਨੂੰ ਕਿਹੜੇ ਨੁਕਸਾਨ ਵਿਚ ਦਰਸਾਇਆ ਜਾਵੇਗਾ ? ਜਿਨ੍ਹਾਂ ਮਾਰੇ ਗਏ ਸਿੱਖਾਂ ਦੀਆਂ ਲਾਸ਼ਾਂ ਨੂੰ ਦਿਖਾਇਆ ਨਹੀਂ ਗਿਆ ਅਤੇ ਦਫਨਾਇਆ ਵੀ ਨਹੀਂ ਗਿਆ ਅਜਿਹੇ ਸਿਖਾਂ ਦੀ ਗਿਣਤੀ ਕਿਹੜੇ ਲੇਖਕ ਜਾਂ ਪੱਤਰਕਾਰ ਨੇ ਕੀਤੀ ਹੈ ? ਸ਼ਹਿਰ ਦਾ ਗੰਦ ਢੋਣ ਵਾਲੇ ਟਰੱਕਾਂ ਵਿਚ ਲਗ ਤਾਰ ਕਈ ਦਿਨ ਸਿੱਖਾਂ ਦੀਆਂ ਲਾਸ਼ਾਂ ਢੋਹ ਕੇ ਬਾਹਰ ਕੱਢੀਆਂ ਜਾਂਦੀਆਂ ਸਨ ਕੀ ਕਿਸੇ ਲੇਖਕ ਜਾਂ ਪੱਤਰਕਾਰ ਨੇ ਇਨ੍ਹਾਂ ਦੀ ਗਿਣਤੀ ਕੀਤੀ ਹੈ ? ਐਵੇਂ ਫੋਕੇ ਅੰਦਾਜ਼ੇ ਜਾਂ ਅੰਕੜੇ ਦੇਈ ਜਾਣੇ ਸਿਰਫ ਦੁਸ਼ਮਣ ਵਲੋਂ ਕੀਤੀਆਂ ਗਈਆਂ ਗੱਲਾਂ ਨੂੰ ਠੀਕ ਦਰਸਾਉਣ ਤੋਂ ਵਧ ਹੋਰ ਕੁਝ ਨਹੀਂ।

ਨੁਕਸਾਨ ਦਾ ਅੰਦਾਜ਼ਾ ਜਾਂ ਗਿਣਤੀ ਦੇ ਅੰਕੜੇ ਸਿਰਫ ਉਸ ਸਮੇਂ ਹੀ ਲਗਾਏ ਜਾ ਸਕਦੇ ਹਨ ਜਦੋਂ ਸਰਕਾਰ ਕਿਸੇ ਚੰਗੇ ਕੰਮ ਦੀ ਪੂਰਤੀ ਲਈ ਨੁਕਸਾਨ ਦੇ ਹੋਣ ਤੋਂ ਵੱਧ ਤੋਂ ਵੱਧ ਸੰਕੋਚ ਕਰ ਕੇ ਕਿਸੇ ਕੰਮ ਨੂੰ ਨੇਪਰੇ ਚਾੜ੍ਹਦੀ ਹੈ। ਇਥੇ ਤਾਂ ਸਭ ਕੁਝ ਹੀ ਹੀ ਫਿਰਕੂ ਲੀਹਾਂ ਤੇ ਰਿਹਾ ਸੀ। ਇੱਕ ਘੱਟ ਗਿਣਤੀ ਨੂੰ ਬੇਇੱਜ਼ਤ ਕਰ ਕੇ ਬਹੁ-ਗਿਣਤੀ ਨੂੰ ਖ਼ੁਸ਼ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਸੀ। ਜਿਉਂ ਜਿਉਂ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਅਤੇ ਤਬਾਹੀ ਕੀਤੀ ਜਾ ਰਹੀ ਸੀ ਤਿਉਂ ਤਿਉਂ ਸਰਕਾਰ ਦੂਰਦਰਸ਼ਨ ਅਤੇ ਰੇਡੀਓ ਤੋਂ ਕਹਿ ਰਹੀ ਸੀ "ਹਮਾਰੀ ਫੌਜੋਂ ਨੇ ਸਿੱਖੋਂ ਕੇ ਦਰਬਾਰ ਸਾਹਿਬ ਕੀ ਪਵਿਤਰਾ ਕਾਇਮ ਕੀ ਹੈ।" ਜੇ ਇਹੀ ਸੰਕਲਪ ਹੈ ਮਹਾਤਮਾ ਗਾਂਧੀ ਦੇ ਰਾਮ-ਰਾਜ ਦੀ ਪਵਿਤਰਤਾ ਦਾ ਤਾਂ ਅਪਵਿਤਰਤਾ ਦੀ ਕੀ ਪ੍ਰੀਭਾਸ਼ਾ ਹੋਵੇਗੀ ?

ਇਹੀ ਕਾਰਨ ਸੀ ਕਿ ਭਾਰਤ ਸਰਕਾਰ ਦੇ ਇਸ ਸਿੱਖ-ਮਾਰੂ ਹਮਲੇ ਦੇ ਪ੍ਰਤੀਕਰਮ ਅਤੇ ਪ੍ਰਭਾਵ ਕੁਝ ਤਾਂ ਫੌਰੀ ਕਿਸਮ ਦੇ ਸਨ ਅਤੇ ਕੁਝ ਲੰਮੇ ਸਮੇਂ ਦੇ ਹਨ। ਪਹਿਲਾਂ ਫੌਰੀ ਕਿਸਮ ਦੇ ਪ੍ਰਭਾਵਾਂ ਅਤੇ ਪ੍ਰਤੀਕਰਮਾਂ ਦੀ ਗੱਲ ਕਰਦੇ ਹਾਂ।



Digitized by Panjab Digital Library | www.panjabdigilib.org

**ਸਿੱਖਾਂ ਦਾ ਹਜ਼ਾਰਾਂ ਦੀ ਗਿਣਤੀ ਵਿਚ ਇਕੱਠੇ ਹੋਣਾ** : ਜਿਉਂ ਹੀ ਸਿੱਖ ਜਗਤ ਨੂੰ ਇਹ ਪਤਾ ਲਗਿਆ ਕਿ ਭਾਰਤੀ ਫੌਜ ਨੇ ਟੈਂਕਾਂ ਅਤੇ ਤੋਪਾਂ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਢਹਿ ਢੇਰੀ ਕਰ ਦਿਤਾ ਹੈ ਅਤੇ ਸੰਤ ਜਰਨੈਲ ਸਿੰਘ ਨੂੰ ਫੜਨ ਜਾਂ ਸ਼ਹੀਦ ਕਰਨ ਲਈ ਫੌਜ ਨੇ ਹਮਲਾ ਕਰ ਦਿਤਾ ਹੈ ਤਾਂ ਮਾਝੇ ਦੇ ਇਲਾਕੇ ਵਿਚੋਂ ਹਜ਼ਾਰਾਂ ਸਿੰਘਾਂ ਨੇ ਇਕੱਠਾਂ ਦੇ ਰੂਪ ਵਿਚ ਅੰਮ੍ਰਿਤਸਰ ਨੂੰ ਮਾਰਚ ਕਰ ਦਿਤਾ। ਸੰਤ ਜਰਨੈਲ ਸਿੰਘ ਜੀ ਕਿਹਾ ਕਰਦੇ ਸਨ ਕਿ ਜਿਸ ਦਿਨ ਵੀ ਦਰਬਾਰ ਸਾਹਿਬ ਉਪਰ ਭਾਰਤੀ ਫੌਜ ਹਮਲਾ ਕਰੇਗੀ ਉਸੇ ਦਿਨ ਹੀ ਸਿੱਖਾਂ ਦਾ ਬੱਚਾ ਬੱਚਾ ਇਸ ਦੀ ਪਵਿੱਤਰਤਾ ਦੀ ਰਾਖੀ ਕਰਦਾ ਹੋਇਆ ਕੱਟ ਕੱਟ ਕੇ ਲੜ ਮਰੇਗਾ ਅਤੇ ਖਾਲਿਸਤਾਨ ਦੀ ਨੀਂਹ ਰੱਖੀ ਜਾਵੇਗੀ। ਸੰਤ ਜੀ ਦੇ ਮਨ ਵਿਚ ਇਹ ਵੀ ਗੱਲ ਸੀ ਕਿ ਉਹ ਇਕ ਹਫਤੇ ਤਕ ਫੌਜ ਨੂੰ ਅੰਦਰ ਨਹੀਂ ਵੜਨ ਦੇਣਗੇ ਅਤੇ ਇਸ ਹਫਤੇ ਦੇ ਸਮੇਂ ਵਿਚ ਹਰ ਸਿੱਖ ਸਰਕਾਰ ਦੇ ਖਿਲਾਫ ਉਠ ਖੜੇਗਾ। ਇਸ ਤਰ੍ਹਾਂ ਪੰਜਾਬ ਭਰ ਵਿਚ ਸਿੱਖਾਂ ਨੇ ਭਾਰਤੀ ਫੌਜ ਦਾ ਮੁਕਾਬਲਾ ਕਰ ਕੇ ਇਸ ਦੇ ਐਕਸ਼ਨ ਨੂੰ ਅਸਫਲ ਕਰ ਦੇਣਾ ਹੈ। ਬਿਲਕੁਲ ਇਸੇ ਤਰ੍ਹਾਂ, ਅਨੇਕਾਂ ਸਿੱਖ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਤਬਾਹੀ ਦੀ ਗੱਲ ਸੁਣ ਕੇ ਇਕੱਠੇ ਹੋਣੇ ਸ਼ੁਰੂ ਹੋ ਗਏ।

ਸਭ ਤੋਂ ਵੱਡਾ ਇਕੱਠ ਝਬਾਲ ਦੇ ਪਿੰਡ ਲਾਗੇ ਹੋਇਆ ਸੀ। ਇਥੇ ਬਾਬਾ ਬਿਧੀ ਚੰਦ ਦੀ ਪ੍ਰਥਾ ਵਾਲੇ ਸੰਤਾਂ ਦਾ ਡੇਰਾ ਸੀ। ਸਿੰਘਾਂ ਨੇ ਇਥੇ ਇਕੱਠੇ ਹੋਣਾ ਸ਼ੁਰੂ ਕਰ ਦਿਤਾ ਤਕਰੀਬਨ 30,000 ਸਿੰਘ ਇਕੱਠਾ ਹੋ ਗਿਆ। ਇਨ੍ਹਾਂ ਕੋਲ ਲਾਠੀਆਂ, ਤਲਵਾਰਾਂ, ਬਰਛੇ ਅਤੇ ਬਾਰਾਂ-ਬੋਰ ਦੀਆਂ ਬੰਦੂਕਾਂ ਸਨ। ਇਨ੍ਹਾਂ ਨੇ ਪੂਰੇ ਇਕੱਠ ਦੇ ਰੂਪ ਵਿਚ ਅੰਮ੍ਰਿਤਸਰ, ਨੂੰ ਭਾਰਤੀ ਫੌਜ ਦਾ ਮੁਕਾਬਲਾ ਕਰਨ ਲਈ. ਚਾਲੇ ਪਾ ਦਿਤੇ। ਜਦ ਫੌਜੀ ਅਧਿਕਾਰੀਆਂ ਨੂੰ ਇਸ ਗੱਲ ਦਾ ਪਤਾ ਲਗਿਆ ਤਾਂ ਉਨ੍ਹਾਂ ਨੇ ਝੱਟ ਟੈਂਕ ਅਤੇ ਬਕਤਰਬੰਦ ਗੱਡੀਆਂ ਲਿਆ ਕੇ ਇਨ੍ਹਾਂ ਨੂੰ ਘੇਰ ਲਿਆ। ਕੋਈ ਸੌ ਤੋਂ ਉਪਰ ਸਿੰਘਾਂ ਨੂੰ ਮਾਰ ਦਿਤਾ ਗਿਆ। ਬਾਕੀ ਦਿਆਂ ਨੂੰ ਪੂਰਾ ਇਕ ਦਿਨ ਟੈਂਕਾਂ ਨਾਲ ਘੇਰਾ ਪਾ ਕੇ ਰਖਿਆ ਗਿਆ। ਇਸ ਤਰ੍ਹਾਂ ਇਹ 30,000 ਸਿੰਘਾਂ ਦਾ ਇਕੱਠ ਕੋਈ ਕਾਰਵਾਈ ਨਾ ਕਰ ਸਕਿਆ।

ਤਕਰੀਬਨ ਪੰਜ ਹਜ਼ਾਰ ਦੀ ਗਿਣਤੀ ਵਿਚ, ਅੰਮ੍ਰਿਤਸਰ ਦੇ ਲਾਗਲੇ ਪਿੰਡਾਂ ਦੇ ਸਿੱਖ ਨੌਜੁਆਨਾਂ ਨੇ ਅੰਮ੍ਰਿਤਸਰ ਸ਼ਹਿਰ ਦੇ ਬਾਹਰਵਾਰ ਇਕੱਠੇ ਹੋ ਕੇ ਹਿੰਦੂਆਂ ਦੇ 20 ਦੇ ਕਰੀਬ ਘਰਾਂ ਤੇ ਦੁਕਾਨਾਂ ਨੂੰ ਸਾੜ ਦਿੱਤਾ। ਇਥੇ ਵੀ ਫੌਜ ਵਲੋਂ ਟੈਂਕ ਲਿਆਂਦੇ ਗਏ ਅਤੇ ਕਾਫ਼ੀ ਗਿਣਤੀ ਵਿਚ ਸਿੱਖ ਨੌਜੁਆਨ ਮਾਰ ਦਿਤੇ ਗਏ ਅਤੇ ਬਾਕੀ ਦਿਆਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ।

ਬਾਬੇ ਬਕਾਲੇ ਵਿਚ ਅਠਾਰਾਂ ਸੌ ਸਿੰਘ ਇਕੱਠੇ ਹੋ ਕੇ ਅੰਮ੍ਰਿਤਸਰ ਨੂੰ ਰਵਾਨਾ



Digitized by Panjab Digital Library | www.panjabdigilib.org

ਹੋ ਗਏ। ਲੇਕਿਨ ਇਨ੍ਹਾਂ ਨੂੰ ਵੀ ਛੇਤੀ ਹੀ ਗ੍ਰਿਫਤਾਰ ਕਰ ਲਿਆ ਗਿਆ। ਚੌਂਕ-ਮਹਿਤਾ ਵਿਚ ਵੀ ਹਜ਼ਾਰਾਂ ਦੀ ਗਿਣਤੀ ਵਿਚ ਸਿੰਘ ਇਕੱਠੇ ਹੋਏ ਪਰ ਇਥੇ ਇਕ ਸਿੱਖ ਫੌਜੀ ਅਫਸਰ ਦੇ ਹੇਠ ਫੌਜ ਤਾਇਨਾਤ ਸੀ। ਇਸ ਨੇ ਸਿੰਘਾਂ ਨਾਲ ਆਪਸੀ ਗਲਬਾਤ ਕਰ ਕੇ ਉਨ੍ਹਾਂ ਨੂੰ ਘਰੋ ਘਰੀ ਜਾਣ ਲਈ ਤਿਆਰ ਕਰ ਲਿਆ। ਪਿੱਛੋਂ ਸੁਣਿਆ ਹੈ ਕਿ ਇਸ ਸਿੱਖ ਫੌਜੀ ਅਫਸਰ ਨੂੰ ਕੋਰਟ ਮਾਰਸ਼ਲ ਕਰ ਦਿਤਾ ਗਿਆ ਸੀ ਕਿ ਉਸ ਨੇ ਇਕੱਠੇ ਹੋਏ ਸਿਖਾਂ ਨੂੰ ਗੋਲੀ ਚਲਾ ਕੇ ਸਬਕ ਕਿਉਂ ਨਹੀਂ ਸਿਖਾਇਆ।

ਭਾਖੜਾ ਨਹਿਰ ਨੂੰ ਕੁਝ ਸਿੱਖ ਨੌਜੁਆਨਾਂ ਨੇ ਤੋੜ ਦਿਤਾ, ਜਿਸ ਨਾਲ ਹਰਿਆਣੇ ਦੇ ਕੁਝ ਇਲਾਕੇ ਵਿਚ ਲਗਾਤਾਰ ਇਕ ਮਹੀਨਾ ਪਾਣੀ ਦਾ ਕਾਲ ਪਿਆ ਰਿਹਾ। ਦੂਸਰੀ ਵਾਰ ਫਿਰ 21 ਜੂਨ ਨੂੰ ਭਾਖੜਾ ਨਹਿਰ ਤੋੜ ਦਿਤੀ। ਇਸ ਨੂੰ ਵੀ ਤਕਰੀਬਨ ਇਕ ਮਹੀਨੇ ਦੇ ਸਮੇਂ ਵਿਚ ਪੂਰਾ ਕੀਤਾ ਗਿਆ। ਕੁਝ ਸਿੱਖ ਨੌਜੁਆਨਾਂ ਨੇ ਭਾਖੜੇ ਤੋਂ ਹਰਿ-ਆਣਾ, ਦਿੱਲੀ ਅਤੇ ਰਾਜਸਥਾਨ ਨੂੰ ਜਾਣ ਵਾਲੀ ਬਿਜਲੀ ਦੇ ਖੰਭਿਆਂ ਨੂੰ ਵੀ ਉਡਾਉਣ ਦੀ ਕੋਸ਼ਿਸ਼ ਕੀਤੀ ਸੀ ਪਰ ਇਹ ਸਫਲ ਨਹੀਂ ਹੋ ਸਕੀ। ਸਿੰਘਾਂ ਦੇ ਇਤਨੀ ਮਾਤਰਾ ਵਿਚ ਇਕੱਠੇ ਹੋਣ ਦੇ ਬਾਵਜੂਦ ਵੀ ਕੋਈ ਪ੍ਰਭਾਵਸ਼ਾਲੀ ਕਾਰਵਾਈ ਕਿਉਂ ਨਾ ਕੀਤੀ ਜਾ ਸਕੀ ? ਇਸ ਦੇ ਕਈ ਕਾਰਨ ਸਨ। ਇਕ ਮੁੱਖ ਕਾਰਨ ਇਹ ਸੀ ਕਿ ਇਨ੍ਹਾਂ ਇਕੱਠੇ ਹੋਣ ਵਾਲੇ ਸਿਘਾਂ ਕੋਲ ਕੋਈ ਵੀ ਸੀਨੀਅਰ ਆਗੂ ਨਹੀਂ ਸੀ। ਆਗੂ ਦੇ ਨਾ ਹੋਣ ਕਰਕੇ ਇਹ ਆਪਣੇ ਆਪ ਨੂੰ ਜਥੇਬੰਦ ਨਾ ਕਰ ਸਕੇ। ਨਾ ਹੀ ਇਨ੍ਹਾਂ ਵਿਚੋਂ ਕੋਈ ਇਕ ਆਗੂ ਬਣ ਹੀ ਸਕਿਆ। ਅਕਾਲੀਆਂ ਦਾ ਤਾਂ ਬੇੜਾ ਬਿਲਕੁਲ ਹੀ ਬੈਠ ਚੁੱਕਿਆ ਸੀ। ਨਾ ਇਨ੍ਹਾਂ ਦੇ ਕਿਸੇ ਅਕਾਲੀ ਲੀਡਰ ਨੇ ਲੋਕਾਂ ਦੇ ਇਕੱਠਾਂ ਵਿਚ ਆਉਣ ਦੀ ਹਿੰਮਤ ਕੀਤੀ ਅਤੇ ਨਾ ਹੀ ਅਕਾਲੀਆਂ ਦਾ ਕੋਈ ਮਰਜੀਵੜਾ ਇਨ੍ਹਾਂ ਇਕੱਠਾਂ ਵਿਚ ਸ਼ਾਮਲ ਹੋਇਆ ਸੀ। ਇਹ ਸਭ ਇਉਂ ਅਲੋਪ ਹੋ ਗਏ ਸਨ ਜਿਸ ਤਰ੍ਹਾਂ ਇਨ੍ਹਾਂ ਦੀ ਕੋਈ ਹੋਂਦ ਹੀ ਨਹੀਂ ਸੀ ਹੁੰਦੀ।

ਦੂਜਾ ਵੱਡਾ ਕਾਰਨ ਇਹ ਸੀ ਕਿ ਫੌਜ ਨੇ ਬਹੁਤ ਮਜ਼ਬੂਤੀ ਨਾਲ ਹਰ ਇਲਾਕੇ ਨੂੰ ਘੇਰਿਆ ਹੋਇਆ ਸੀ। ਸਾਰੇ ਪੰਜਾਬ ਵਿਚ ਕਰਫਿਊ ਲਗਿਆ ਹੋਇਆ ਸੀ। ਇਕ ਪਿੰਡ ਦਾ ਦੂਜੇ ਪਿੰਡ ਨਾਲ ਕੋਈ ਸੰਪਰਕ ਨਹੀਂ ਬਣਦਾ ਸੀ। ਇਸ ਲਈ ਇਹ ਇਕੱਠ ਇਕ ਦੂਜੇ ਨਾਲ ਕੋਈ ਸੰਪਰਕ ਪੈਦਾ ਨਾ ਕਰ ਸਕੇ। ਤੀਜਾ ਮੁੱਖ ਕਾਰਨ ਇਹ ਸੀ ਕਿ ਅਕਾਲੀਆਂ ਨੇ ਇਸ ਸਾਰੇ ਸਮੇਂ ਦੌਰਾਨ ਸਿੱਖਾਂ ਨਾਲ ਕੋਈ ਮਿਲਵਰਤਣ ਨਹੀਂ ਸੀ ਰੱਖੀ। ਉਹ ਸਰਕਾਰ ਨਾਲ ਸਨ ਅਤੇ ਦਬਵੀਂ ਆਵਾਜ਼ ਵਿਚ ਆਪਣੇ ਆਪਣੇ ਵਰਕਰਾਂ ਨੂੰ ਫੌਜ ਨੂੰ ਸਹਿਯੋਗ ਦੇਣ ਲਈ ਹਦਾਇਤਾਂ ਕਰ ਰਹੇ ਸਨ।

ਭਾਰਤ ਸਰਕਾਰ ਵਲੋਂ ਦਰਬਾਰ ਸਾਹਿਬ ਵਿਚ ਫੌਜ ਭੇਜੇ ਜਾਣ ਦਾ ਅਤੇ ਸਿੱਖਾਂ ਅਤੇ ਸਿੱਖ ਗੁਰਧਾਮਾਂ ਦੀ ਤਬਾਹੀ ਦਾ ਅਗਲਾ ਫੌਰੀ ਪ੍ਰਤੀਕਰਮ ਬਹਾਦਰ ਤੇ ਅਣਖੀਲੇ ਸਿੱਖ



Digitized by Panjab Digital Library | www.panjabdigilib.org

ਫੌਜੀਆਂ ਦੀ ਬਗਾਵਤ ਦੇ ਰੂਪ ਵਿਚ ਹੋਇਆ। ਫੌਜ ਵਿਚ ਰਵਾਇਤ ਮੁਤਾਬਿਕ ਸਿੱਖ ਫੌਜੀਆਂ ਨਾਲ ਜੂਝਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਹੁੰ ਚੁਕਾਈ ਜਾਂਦੀ ਹੈ। ਅੱਜ ਜਦੋਂ ਉਨ੍ਹਾਂ ਦਾ ਆਪਣਾ ਹੀ ਗੁਰੂ, ਭਾਰਤੀ ਫੌਜ ਦੇ ਹੱਥੋਂ ਬੇਪਤ ਕੀਤਾ ਜਾ ਰਿਹਾ ਸੀ ਤਾਂ ਕਿਹੜਾ ਸਿੱਖ ਫੌਜੀ ਸੀ ਜੋ ਇਸ ਨੂੰ ਸਹਿਣ ਕਰ ਸਕਦਾ। ਰਾਮਗੜ੍ਹ, ਪੂਨਾ, ਗੰਗਾ ਨਗਰ ਅਤੇ ਜੰਮੂ ਸਿੱਖ ਰਜਮੈਂਟਾਂ ਦੇ ਕੇਂਦਰ ਸਨ। ਇਨ੍ਹਾਂ ਥਾਵਾਂ ਤੋਂ ਸਿੱਖ ਫੌਜੀਆਂ ਨੇ ਬਗਾਵਤਾਂ ਕਰ ਦਿੱਤੀਆਂ ਅਤੇ ਆਪਣੀਆਂ ਆਪਣੀਆਂ ਛਾਉਣੀਆਂ ਵਿਚੋਂ ਅਸਲਾਖ਼ਾਨੇ ਲੁਟ ਕੇ ਟਰੱਕਾਂ ਉਪਰ ਅਸਵਾਰ ਹੋ ਕੇ ਅੰਮ੍ਰਿਤਸਰ ਵੱਲ ਨੂੰ, ਦੁਸ਼ਮਣ ਨਾਲ ਜੂਝਣ ਲਈ, ਚਾਲੇ ਪਾ ਦਿਤੇ। ਸਭ ਤੋਂ ਵੱਡੀ ਅਤੇ ਗੰਭੀਰ ਕਿਸਮ ਦੀ ਬਗਾਵਤ ਰਾਮਗੜ੍ਹ ਸੈਂਟਰ ਦੀ ਸੀ। ਇਥੋਂ ਪੰਦਰਾਂ ਸੌ ਸਿੱਖ ਸਿਪਾਹੀਆਂ ਨੇ ਬਗਾਵਤ ਕੀਤੀ ਅਤੇ ਆਪਣੇ ਹਿੰਦੂ ਅਫਸਰ ਪੁਰੀ ਨੂੰ ਮਾਰ ਦਿਤਾ। ਦੂਜੇ ਨੰਬਰ ਦੀ ਬਗ਼ਾਵਤ ਪੂਨੇ ਦੀ ਸੀ। ਪੂਨੇ ਦੇ ਬਾਗੀ ਸਿੱਖ ਫੌਜੀਆਂ ਨਾਲ ਬੰਬਈ ਦੇ ਨੇੜੇ-ਤੇੜੇ ਭਾਰਤੀ ਫੌਜ ਦਾ ਬਹੁਤ ਤਕੜਾ ਮੁਕਾਬਲਾ ਵੀ ਹੋਇਆ ਸੀ। ਇਥੇ ਸਿੱਖ ਫੌਜੀ ਜਾਨਾਂ ਤੋੜ ਕੇ ਲੜੇ ਸਨ। ਪਰ ਦੁਸ਼ਮਣ ਦਾ ਜ਼ਿਆਦਾ ਜ਼ੋਰ ਪੈ ਜਾਣ ਕਰਕੇ ਇਹ ਸਭ ਫੜੇ ਗਏ। ਇਸੇ ਤਰ੍ਹਾਂ ਰਾਮਗੜ੍ਹ ਵਾਲੇ ਸਿੱਖ ਫੌਜੀਆਂ ਦਾ ਮੁਕਾਬਲਾ ਉੱਤਰ ਪ੍ਰਦੇਸ਼ ਵਿਚ ਫਤਹਿ ਪੁਰ ਲਾਗੇ ਭਾਰਤੀ ਫੌਜ ਨੇ ਕੀਤਾ। ਇਥੇ ਵੀ ਸਿੱਖ ਫੌਜੀ ਪੂਰੀ ਬਹਾਦਰੀ ਨਾਲ ਲੜੇ ਅਤੇ ਪੂਰਾ ਇਕ ਦਿਨ ਮੁਕਾਬਲਾ ਕਰਦੇ ਰਹੇ। ਪਰ ਇਥੇ ਵੀ ਅੰਤ ਨੂੰ ਇਨ੍ਹਾਂ ਨੂੰ ਪਕੜ ਲਿਆ ਗਿਆ। ਕੁਝ ਫੌਜੀ ਅਨ੍ਹੇਰੇ ਦੀ ਆੜ ਵਿਚ ਭੱਜਣ ਵਿਚ ਸਫਲ ਹੋ ਗਏ ਅਤੇ ਸੁਣਿਆ ਹੈ ਕਿ ਇਨ੍ਹਾਂ ਵਿਚੋਂ ਬਹੁਤੇ ਚੰਬਲ ਘਾਟੀ ਵਿਚ ਡਾਕੂਆਂ ਕੋਲ ਚਲੇ ਗਏ ਹਨ।

ਗੰਗਾ ਨਗਰ ਅਤੇ ਜੰਮੂ ਦੇ ਸਿੱਖ ਸਿਪਾਹੀ ਕੋਈ ਅਸਰਦਾਰ ਕਾਰਵਾਈ ਨਹੀਂ ਕਰ ਸਕੇ। ਇਨ੍ਹਾਂ ਸਭ ਨੂੰ ਫੜ ਲਿਆ ਗਿਆ ਸੀ। ਸੁਣਿਆ ਹੈ ਕਿ ਜੰਮੂ-ਕਸ਼ਮੀਰ ਦੀ ਕਿਸੇ ਛਾਉਣੀ ਵਿਚੋਂ ਕੁਝ ਸਿੱਖ ਫੌਜੀ ਪੂਰੇ ਅਸਲੇ ਸਮੇਤ ਸਰਹੱਦ ਟੱਪ ਕੇ ਪਾਕਿਸਤਾਨ ਵੀ ਚਲੇ ਗਏ ਸਨ।

ਭਾਵੇਂ ਇਤਨੇ ਵੱਡੇ ਪੱਧਰ ਤੇ ਸਿੱਖ ਫੌਜੀਆਂ ਨੇ ਬਗਾਵਤ ਕੀਤੀ ਪਰ ਇਹ ਅਸਰਦਾਇਕ ਨਾ ਹੋ ਸਕੀ ਇਸ ਦੇ ਕਈ ਕਾਰਨ ਸਨ। ਸਭ ਤੋਂ ਵੱਡਾ ਕਾਰਨ ਇਹ ਸੀ ਕਿ ਇਨ੍ਹਾਂ ਨਾਲ ਕੋਈ ਵੀ ਸੀਨੀਅਰ ਸਿੱਖ ਜਰਨੈਲ ਨਹੀਂ ਸੀ ਜਿਹੜਾ ਇਨ੍ਹਾਂ ਨੂੰ ਚੰਗੀ ਤਰ੍ਹਾਂ ਅਗਵਾਈ ਦੇ ਕੇ ਦੁਸ਼ਮਣ ਨਾਲ ਲੜਾਉਂਦਾ। ਇਹ ਸਭ ਜੂਨੀਅਰ ਜੁਆਨ ਹੀ ਸਨ। ਵੱਧ ਤੋਂ ਵੱਧ ਇਨ੍ਹਾਂ ਵਿਚ ਹੌਲਦਾਰ ਅਤੇ ਨਾਇਬ ਸੂਬੇਦਾਰ ਤਕ ਦੇ ਹੀ ਫੌਜੀ ਸਨ। ਇਹ ਆਪਣੀ ਕਾਰਵਾਈ ਨਾ ਕਰ ਸਕੇ। ਦੁਸ਼ਮਣ ਨਾਲ ਲੜਨ ਸਮੇਂ ਇਨ੍ਹਾਂ ਦੀ ਕੋਈ ਕਮਾਂਡ ਨਹੀਂ ਸੀ। ਹਰ ਫੌਜੀ ਆਪਣੇ ਤੌਰ 'ਤੇ ਆਪਣੀ ਹੀ ਸਕੀਮ ਨਾਲ ਲੜ ਰਿਹਾ ਸੀ। ਇਸ ਕਰਕੇ ਇਹ ਬਹਾਦਰੀ ਨਾਲ ਲੜਨ ਦੇ ਬਾਵਜੂਦ ਵੀ ਦੁਸ਼ਮਣ ਉਪਰ ਭਾਰੂ ਨਹੀਂ ਹੋ ਸਕੇ।



Digitized by Panjab Digital Library | www.panjabdigilib.org

ਦੂਜਾ ਮੁੱਖ ਕਾਰਨ ਇਨ੍ਹਾਂ ਦੀ ਅਸਫਲਤਾ ਦਾ ਇਹ ਸੀ ਕਿ ਸਾਰੇ ਹੀ ਅੰਮ੍ਰਿਤਸਰ ਵਲ ਨੂੰ ਚਲ ਪਏ ਸਨ। ਰਾਮਗੜ੍ਹ (ਬਿਹਾਰ) ਅਤੇ ਪੂਨਾ (ਮਹਾਰਾਸ਼ਟਰ) ਵਰਗੇ ਸਥਾਨ ਤਾਂ ਅੰਮ੍ਰਿਤਸਰ ਤੋਂ ਡੇਢ ਹਜ਼ਾਰ ਕਿਲੋਮੀਟਰ ਦੀ ਦੂਰੀ ਤੋਂ ਵੀ ਜ਼ਿਆਦਾ ਹਨ। ਇਤਨਾ ਲੰਮਾ ਪੈਂਡਾ ਉਹ ਲਗਾਤਾਰ ਤੁਰਨ ਦੇ ਬਾਵਜੂਦ ਵੀ 48 ਘੰਟਿਆਂ ਤੋਂ ਪਹਿਲਾਂ ਨਹੀਂ ਸੀ ਤਹਿ ਕਰ ਸਕਦੇ। 48 ਘੰਟੇ ਦੁਸ਼ਮਣ ਲਈ ਬਹੁਤ ਜ਼ਿਆਦਾ ਸਨ। ਮੁੱਖ ਸੜਕਾਂ ਨੂੰ ਪੁਲਾਂ ਉਪਰ ਉਹ ਬੜੀ ਆਸਾਨੀ ਨਾਲ ਰੋਕ ਸਕਦੇ ਸੀ। ਇਹ ਕੰਮ ਦੁਸ਼ਮਣ ਨੇ ਕੀਤਾ ਵੀ। ਸਿੱਟੇ ਵਜੋਂ ਇਹ ਬਾਗੀ ਸਿੱਖ ਫੌਜੀ ਸਾਰਾ ਜ਼ੋਰ ਲਾਉਣ ਦੇ ਬਾਵਜੂਦ ਵੀ ਕੁਲ ਰਸਤੇ ਦਾ ਤੀਜਾ ਹਿੱਸਾ ਵੀ ਤਹਿ ਨਹੀਂ ਕਰ ਸਕੇ ਇਹ ਸਭ ਕੁਝ ਇਕ ਚੰਗੇ ਜਰਨੈਲ ਦੇ ਨਾ ਹੋਣ ਕਰਕੇ ਹੀ ਸੀ। ਜੇਕਰ ਇਹ ਬਾਗੀ ਸਿੱਖ ਆਪੋ ਆਪਣੀਆਂ ਸਥਾਨਕ ਥਾਵਾਂ 'ਤੇ ਹੀ ਤਬਾਹੀ ਕਰਨਾ ਸ਼ੁਰੂ ਕਰ ਦਿੰਦੇ ਜਾਂ ਨੇਪਾਲ ਅਤੇ ਬੰਗਲਾ ਦੇਸ਼ ਦੀਆਂ ਹੱਦਾਂ ਵਲ ਰਵਾਨਾ ਹੋ ਕੇ ਉਧਰ ਜਾਣ ਦਾ ਪ੍ਰੋਗਰਾਮ ਬਣਾਉਂਦੇ ਤਾਂ ਇਨ੍ਹਾਂ ਦੀ ਬਗਾਵਤ ਨੇ ਅਸਰਦਾਇਕ ਹੋ ਜਾਣਾ ਸੀ। ਪਰ ਅਫਸੋਸ! ਮਹਾਂ ਅਫਸੋਸ!! ਇਹ ਕੁਝ ਨਾ ਹੋ ਸਕਿਆ। ਇਹ ਧਰਮੀ, ਸੂਰਬੀਰ ਅਤੇ ਸਿੱਖ ਯੋਧੇ ਇਤਨੀ ਵੱਡੀ ਤਾਦਾਦ ਵਿਚ ਬਾਗੀ ਹੋ ਕੇ ਵੀ ਕੁਝ ਨਹੀਂ ਕਰ ਸਕੇ।

**ਲੇਖਕਾਂ, ਬੁੱਧੀਜੀਵੀਆਂ ਵਲੋਂ ਮਾਣ-ਪੱਤਰ ਵਾਪਸ ਕਰਨਾ :** ਤੀਜੀ ਕਿਸਮ ਦਾ ਪ੍ਰਤੀਕਰਮ ਲੇਖਕਾਂ, ਇਤਿਹਾਸਕਾਰਾਂ ਅਤੇ ਰਾਜਨੀਤੀਵਾਨਾਂ ਵਲੋਂ, ਸਰਕਾਰ ਰਾਹੀਂ ਸਮੇਂ ਸਮੇਂ ਤੇ ਦਿਤੇ ਗਏ ਮਾਣ-ਪੱਤਰਾਂ ਨੂੰ ਵਾਪਸ ਕਰਨ ਦਾ ਸੀ। ਪਟਿਆਲੇ ਦੇ ਮਹਾਰਾਜਾ ਅਮਰਿੰਦਰ ਸਿੰਘ ਨੇ ਫੌਰੀ ਪ੍ਰਤੀਕਰਮ ਦਿਖਾਉਂਦਿਆਂ ਕਾਂਗਰਸ ਪਾਰਟੀ ਅਤੇ ਪਾਰਲੀਮੈਂਟ ਦੀ ਮੈਂਬਰਸ਼ਿਪ ਤੋਂ ਅਸਤੀਫਾ ਦੇ ਦਿਤਾ ਸੀ। ਕਾਂਗਰਸ ਪਾਰਟੀ ਦੇ ਹੀ ਇਕ ਹੋਰ ਪਾਰਲੀਮੈਂਟ ਮੈਂਬਰ ਸਰਦਾਰ ਦਵਿੰਦਰ ਸਿੰਘ ਗਰਚਾ ਨੇ ਅਸਤੀਫ਼ਾ ਦੇ ਦਿਤਾ। ਡਾਕਟਰ ਗੰਡਾ ਸਿੰਘ, ਪ੍ਰਸਿੱਧ ਸਿੱਖ ਇਤਿਹਾਸਕਾਰ ਨੇ ਪਦਮ-ਸ਼੍ਰੀ ਦਾ ਅਵਾਰਡ ਵਾਪਸ ਕਰ ਦਿਤਾ। ਭਗਤ ਪੂਰਨ ਸਿੰਘ, ਸਿੱਖਾਂ ਦੀ ਮਦਰ ਟੇਰੇਸਾ, ਨੇ ਵੀ ਪਦਮ-ਸ਼੍ਰੀ ਅਵਾਰਡ ਵਾਪਸ ਕਰ ਦਿਤਾ। ਰੋਜ਼ਾਨਾ ਅਜੀਤ ਦੇ ਸੰਪਾਦਕ ਸਰਦਾਰ ਸਾਧੂ ਸਿੰਘ ਹਮਦਰਦ ਨੇ ਵੀ ਆਪਣਾ ਪਦਮ-ਸ਼੍ਰੀ ਵਾਪਸ ਕਰ ਦਿਤਾ। ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦੇ ਮੈਂਬਰ ਸਰਦਾਰ ਹਰਭਜਨ ਸਿੰਘ ਦਿਉਲ ਨੇ ਬੋਰਡ ਦੀ ਮੈਂਬਰੀ ਤੋਂ ਅਸਤੀਫਾ ਦੇ ਦਿਤਾ। ਪਰ ਕਿਸੇ ਵੀ ਅਕਾਲੀ ਮੈਂਬਰ ਵਲੋਂ ਨਾ ਵਿਧਾਨ ਸਭਾ ਦੀ ਮੈਂਬਰੀ ਤੋਂ ਅਤੇ ਨਾ ਹੀ ਪਾਰਲੀਮੈਂਟ ਦੀ ਮੈਂਬਰੀ ਤੋਂ ਅਸਤੀਫਾ ਦਿਤਾ ਗਿਆ। ਇਹ ਆਪਣੀਆਂ ਮੈਂਬਰੀਆਂ ਦੀਆਂ ਮਿਆਦਾਂ ਪੁਗਣ ਤਕ ਤਨਖਾਹਾਂ ਅਤੇ ਭੱਤੇ ਲੈਂਦੇ ਰਹੇ।

ਇਕ ਖੁਸ਼ਵੰਤ ਸਿੰਘ ਵੀ ਸੀ ਜਿਸ ਨੇ ਆਪਣਾ ਪਦਮ-ਸ਼੍ਰੀ ਅਵਾਰਡ ਵਾਪਸ ਕਰ ਦਿਤਾ ਸੀ। ਪਰ ਇਸ ਦੀ ਕਹਾਣੀ ਬਿਲਕੁਲ ਵੱਖਰੀ ਹੈ। ਸਭ ਤੋਂ ਪਹਿਲਾਂ ਇਹ ਸੰਤ



Digitized by Panjab Digital Library | www.panjabdigilib.org

ਜਰਨੈਲ ਸਿੰਘ ਜੀ ਦਾ ਬਹੁਤ ਵੱਡਾ ਵਿਰੋਧੀ ਸੀ। ਇਕ ਵਾਰ ਸਿੱਖ ਨੌਜੁਆਨਾਂ ਨੇ ਇਸ ਨੂੰ ਮੰਜੀ ਸਾਹਿਬ ਦੀਵਾਨ ਹਾਲ ਦੀ ਸਟੇਜ ਤੋਂ ਬੈਠੇ ਨੂੰ ਖਿੱਚ ਕੇ ਚੰਗੀ ਛਿਤਰੌਲ ਫੇਰੀ ਸੀ ਜਿਸ ਕਰਕੇ ਇਸ ਨੇ ਆਪਣੀ ਜਾਨ ਬਖਸ਼ੇ ਜਾਣ ਦੇ ਇਵਜ਼ਾਨੇ ਵਜੋਂ ਇਕ ਲੇਖ ਮੈਗਜ਼ੀਨਾਂ ਵਿਚ ਪ੍ਰਕਾਸ਼ਤ ਕਰਵਾਇਆ ਸੀ। ਇਸ ਲੇਖ ਵਿਚ ਇਸ ਨੇ ਸੰਤ ਜੀ ਨੂੰ ਸਿੱਖਾਂ ਦਾ ਆਇਤ-ਉੱਲਾ-ਖੁਮੈਣੀ ਕਹਿ ਕੇ ਵਡਿਆਇਆ ਸੀ। ਇਸ ਲੇਖ ਦੇ ਪ੍ਰਕਾਸ਼ਤ ਹੋਣ ਨਾਲ ਕੇਂਦਰੀ ਸਰਕਾਰ ਅਤੇ ਦਿੱਲੀ ਦੇ ਹਿੰਦੂ ਇਸ ਨਾਲ ਸਖ਼ਤ ਨਾਰਾਜ਼ ਹੋ ਗਏ ਸਨ। ਇਹ ਕਾਂਗਰਸ ਦਾ ਨਾਮਜ਼ਦ ਰਾਜ ਸਭਾਈ ਮੈਂਬਰ ਸੀ। ਜਦੋਂ ਕੇਂਦਰੀ ਸਰਕਾਰ ਨੇ ਇਸ ਨੂੰ ਮੈਂਬਰੀ ਤੋਂ ਖਾਰਜ ਕਰਨ ਦੀ ਧਮਕੀ ਦਿਤੀ ਤਾਂ ਇਹ ਸਰਕਾਰ ਦਾ ਪ੍ਰਚਾਰ ਕਰਨ ਲਈ ਸਰਕਾਰੀ ਖਰਚ ਉਪਰ ਅਤੇ ਸਰਕਾਰੀ ਸੁਰੱਖਿਆ ਹੇਠ ਬਦੇਸ਼ਾਂ ਵਿਚ ਸੰਤ ਭਿੰਡਰਾਂਵਾਲਿਆਂ ਦੇ ਖਿਲਾਫ਼ ਪ੍ਰਚਾਰ ਕਰਨ ਚਲਾ ਗਿਆ ਸੀ। ਅਪ੍ਰੇਸ਼ਨ ਸਮੇਂ ਇਹ ਬਾਹਰ ਹੀ ਸੀ। ਅਪ੍ਰੇਸ਼ਨ ਤੋਂ ਪਿੱਛੋਂ ਕਿਉਂਕਿ ਹਰ ਮੁਲਕ ਵਿਚ ਰਹਿੰਦੇ ਸਿੱਖ ਦਿੱਲੀ ਸਰਕਾਰ ਤੋਂ ਆਕੀ ਹੋ ਕੇ ਬੈਠ ਗਏ ਸਨ। ਇਸ ਨੇ ਇਸ ਗੱਲੋਂ ਡਰ ਕੇ ਕਿ ਕਿਤੇ ਬਦੇਸ਼ਾਂ ਦੇ ਸਿੱਖ ਇਸ ਨੂੰ ਬਦੇਸ਼ਾਂ ਵਿਚ ਹੀ ਨਾ ਮਾਰ ਦੇਣ, ਇਸ ਲਈ ਇਸ ਨੇ ਬਾਹਰੋਂ ਹੀ ਆਪਣੇ ਪਦਮ-ਸ੍ਰੀ ਦਾ ਐਵਾਰਡ ਵਾਪਸ ਕਰਨ ਦਾ ਐਲਾਨ ਕਰ ਦਿਤਾ ਸੀ ਪਰ ਭਾਰਤ ਆ ਕੇ ਇਹ ਫਿਰ ਸੰਤ ਭਿੰਡਰਾਂਵਾਲਿਆਂ ਦੇ ਖਿਲਾਫ਼ ਪ੍ਰਚਾਰ ਕਰਨ ਲੱਗ ਪਿਆ। 'ਘਾਲੋਂ ਖੁੱਥੀ ਡੂਮਣੀ ਗਾਵੈ ਆਲ ਪਤਾਲ' ਦੀ ਕਹਾਉਤ ਅਨੁਸਾਰ ਇਸ ਨੂੰ ਜਿਸ ਤਰ੍ਹਾਂ ਦਾ ਸਮਾਂ ਮਿਲਦਾ ਸੀ ਉਹੋ ਜਿਹਾ ਹੀ ਬਿਆਨ ਦੇ ਦਿੰਦਾ ਸੀ।

**ਕਮਿਊਨਿਸਟ ਸਿੱਖ ਲੇਖਕਾਂ ਦਾ ਸਿੱਖ ਧਰਮ ਵੱਲ ਪ੍ਰੇਰਤ ਹੋਣਾ** : ਅਪ੍ਰੇਸ਼ਨ ਬਲਿਊ ਸਟਾਰ ਦੇ ਨਾਂ ਹੇਠ ਕੀਤੀ ਗਈ ਸਿੱਖ ਕੌਮ ਦੀ ਤਬਾਹੀ ਵਿਚੋਂ ਜੇ ਕੋਈ ਕੁਝ ਹੱਦ ਤੱਕ ਸਿੱਖਾਂ ਦੇ ਸਬੰਧ ਵਿਚ ਹਾਂ ਪੱਖੀ ਪ੍ਰਭਾਵ ਪਿਆ ਉਹ ਸੀ ਉਨ੍ਹਾਂ ਕਮਿਊਨਿਸਟ ਲੇਖਕਾਂ ਅਤੇ ਬੁਧੀਜੀਵੀਆਂ ਦਾ ਸਿੱਖ ਧਰਮ ਵਲ ਪ੍ਰੇਰਤ ਹੋਣਾ, ਜਿਹੜੇ ਬਹੁਤ ਲੰਮੇ ਸਮੇਂ ਤੋਂ ਸਿੱਖ ਧਰਮ ਨੂੰ ਤਿਆਗ ਕੇ ਕਮਿਊਨਿਜ਼ਮ ਦੇ ਝੰਡਾ ਬਰਦਾਰ ਬਣ ਬੈਠੇ ਸਨ। ਇਸ ਭਿਆਨਕ ਤਬਾਹੀ ਨੇ ਇਨ੍ਹਾਂ ਦੀ ਆਤਮਾ ਨੂੰ ਵੀ ਝੰਜੋੜ ਦਿਤਾ। ਇਨ੍ਹਾਂ ਵਿਚ ਪ੍ਰਮੁੱਖ ਲੇਖਕ ਤੇ ਬੁਧੀਜੀਵੀ ਇਹ ਹਨ : ਪ੍ਰਿੰਸੀਪਲ ਸੰਤ ਸਿੰਘ ਸੇਖੋਂ ਅਤੇ ਨਾਵਲਕਾਰ ਸਰਦਾਰ ਜਸਵੰਤ ਸਿੰਘ ਕੰਵਲ। ਇਹ ਲੋਕ ਕਿਉਂਕਿ ਆਪਣੀਆਂ ਲਿਖਤਾਂ ਕਰ ਕੇ, ਹਰ ਸਮੇਂ, ਲੋਕਾਂ ਨਾਲ ਜੁੜੇ ਰਹਿੰਦੇ ਸਨ ਇਸ ਲਈ ਇਨ੍ਹਾਂ ਨੇ ਖੁੱਲ੍ਹੇ ਰੂਪ ਵਿਚ ਸਿੱਖ ਕੌਮ ਦੀ ਗੱਲ ਕਰਨੀ ਸ਼ੁਰੂ ਕਰ ਦਿਤੀ। ਇਨ੍ਹਾਂ ਤੋਂ ਇਲਾਵਾ ਅਨੇਕਾਂ ਹੋਰ ਐਸੇ ਕਮਿਊਨਿਸਟ ਬੁਧੀਜੀਵੀ ਵੀ ਪਹਿਲਾ ਮਾਰਗ ਛੱਡ ਕੇ ਜਾਂ ਉਸ ਨੂੰ ਕੁਝ ਢਾਲ ਕੇ ਸਿੱਖ ਕੌਮ ਦੀਆਂ ਸਮਸਿਆਵਾਂ ਨੂੰ ਪ੍ਰਚਾਰਨ ਵਲ ਲਗ ਪਏ। ਇਨ੍ਹਾਂ ਵਿਚੋਂ ਪ੍ਰਮੁੱਖ ਬੁੱਧੀਜੀਵੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਇੰਗਲਿਸ਼ ਡਿਪਾਰਟਮੈਂਟ ਦੇ ਰੀਡਰ ਸਰਦਾਰ ਗੁਰਭਗਤ ਸਿੰਘ ਹਨ। ਇਹ ਵਿਦਵਾਨ ਲੋਕ ਭਾਰਤ



Digitized by Panjab Digital Library | www.panjabdigilib.org

ਸਰਕਾਰ ਦੀ ਫਿਰਕੂ ਨੀਤੀ ਅਤੇ ਸਿੱਖਾਂ ਦੀ ਤਬਾਹੀ ਤੋਂ ਬਹੁਤ ਦੁਖੀ ਹੋਏ ਹਨ ਅਤੇ ਇਨ੍ਹਾਂ ਨੇ ਪਹਿਲੇ ਵਿਸ਼ਿਆਂ ਨੂੰ ਛੱਡ ਕੇ ਸਿੱਖ ਮਸਲਿਆਂ ਨੂੰ ਸਟੱਡੀ ਕਰਨਾ ਸ਼ੁਰੂ ਕਰ ਦਿਤਾ।

**ਕੇਸਰੀ ਦਸਤਾਰਾਂ** : ਇਸੇ ਹੀ ਝੁਕਾਓ ਨੂੰ ਸਾਹਮਣੇ ਰਖਦਿਆਂ ਇਕ ਹੋਰ ਮਹੱਤਵਪੂਰਣ ਤਬਦੀਲੀ ਇਹ ਆਈ ਹੈ ਕਿ ਜਿਤਨੇ ਵੀ ਸਿੱਖ ਨੌਜੁਆਨ ਦਾੜ੍ਹੀਆਂ ਕਟਦੇ ਸਨ ਉਹ ਸਭ ਅੰਮ੍ਰਿਤਧਾਰੀ ਸਿੰਘ ਬਣ ਗਏ। ਕੇਸਰੀ ਦਸਤਾਰ ਇਸ ਸਮੇਂ ਇਕ ਐਸੀ ਖਾਮੋਸ਼ ਬਗਾਵਤ ਦੀ ਪ੍ਰਤੀਕ ਬਣ ਗਈ ਸੀ ਜਿਹੜੀ ਅਸਿੱਧੇ ਤੌਰ ਤੇ ਪ੍ਰਗਟ ਕਰ ਰਹੀ ਸੀ ਕਿ ਸਮੁੱਚੀ ਸਿੱਖ ਕੌਮ ਭਾਰਤ ਸਰਕਾਰ ਦੇ ਖਿਲਾਫ਼ ਹੈ। ਇਸ ਸਮੇਂ ਨਾ ਤਾਂ ਕੋਈ ਜਲਸਾ ਜਲੂਸ ਕਰਨ ਦੀ ਇਜਾਜ਼ਤ ਸੀ ਅਤੇ ਨਾ ਹੀ ਕੋਈ ਹੋਰ ਐਕਸ਼ਨ ਕਰਨ ਦੀ ਆਜ਼ਾਦੀ ਸੀ। ਸਭ ਪਾਸੇ ਫੌਜ ਹੀ ਫੌਜ ਤਾਇਨਾਤ ਸੀ। ਪਰ ਸਿੱਖ ਹਿਰਦੇ ਗੁੱਸੇ ਵਿਚ ਤੜਪ ਰਹੇ ਸਨ। ਸਿੱਖਾਂ ਵਿਚ ਕੇਸਰੀ ਰੰਗ ਕੁਰਬਾਨੀ ਅਤੇ ਜੂਝ ਕੇ ਲੜ ਮਰਨ ਦੀ ਰੁਚੀ ਨੂੰ ਪ੍ਰਗਟਾਉਂਦਾ ਹੈ। ਇਸ ਲਈ ਸਿੱਖਾਂ ਨੇ ਇਸ ਸਮੇਂ ਇਸੇ ਹੀ ਇਕ ਤਰੀਕੇ ਨਾਲ ਹਿੰਦੂ ਸਾਮਰਾਜ ਦੇ ਖਿਲਾਫ਼ ਆਪਣੀ ਨਫ਼ਰਤ ਨੂੰ ਦਰਸਾਇਆ। ਭਾਵ ਕਿ ਸਿੱਖ ਨੌਜੁਵਾਨਾਂ ਨੇ ਕੇਸਰੀ ਪੱਗਾਂ ਸਜਾਉਣੀਆਂ ਸ਼ੁਰੂ ਕਰ ਦਿਤੀਆਂ। ਜੂਨ ਤੋਂ ਲੈ ਕੇ ਅਗਸਤ, 1984 ਤਕ ਤਾਂ ਕੇਸਰੀ ਪੱਗਾਂ ਦਾ ਹੜ੍ਹ ਹੀ ਆ ਗਿਆ ਸੀ। ਇਤਨੀ ਵੱਡੀ ਤਾਦਾਦ ਵਿਚ ਕੇਸਰੀ ਦਸਤਾਰਾਂ ਦੇ ਸਜਾਉਣ ਨੂੰ ਭਾਰਤ ਸਰਕਾਰ ਨੇ ਆਪਣੇ ਲਈ ਇਕ ਖ਼ਤਰੇ ਦੀ ਘੰਟੀ ਸਮਝਿਆ ਸੀ। ਖ਼ਬਰਾਂ ਆ ਰਹੀਆਂ ਸਨ ਕਿ ਸਰਕਾਰ ਕੇਸਰੀ ਦਸਤਾਰਾਂ 'ਤੇ ਪਾਬੰਦੀ ਲਾਉਣਾ ਚਾਹੁੰਦੀ ਹੈ। ਇਨ੍ਹਾਂ ਖ਼ਬਰਾਂ ਨਾਲ ਸਗੋਂ ਸਿੱਖ ਨੌਜੁਵਾਨਾਂ ਨੇ ਹੋਰ ਵੱਡੀ ਪੱਧਰ 'ਤੇ ਇਹ ਕੰਮ ਕਰਨਾ ਸ਼ੁਰੂ ਕਰ ਦਿਤਾ ਸੀ। ਪੰਜਾਬ ਵਿਚ ਤਾਂ ਸਰਕਾਰ ਭਾਵੇਂ ਕੇਸਰੀ ਦਸਤਾਰਾਂ ਤੇ ਪਾਬੰਦੀ ਨਾ ਲਾ ਸਕੀ ਪਰ ਪੰਜਾਬ ਤੋਂ ਬਾਹਰ ਦੂਜੇ ਰਾਜਾਂ ਵਿਚ ਇਹ ਪਾਬੰਦੀ ਅਸਿੱਧੇ ਰੂਪ ਵਿਚ ਜ਼ਰੂਰ ਲਾ ਦਿਤੀ ਸੀ। ਹਰਿਆਣਾ, ਦਿੱਲੀ, ਰਾਜਸਥਾਨ ਆਦਿ ਰਾਜਾਂ ਵਿਚ ਤਾਂ ਕੇਸਰੀ ਦਸਤਾਰ ਵਾਲੇ ਸਿੱਖ ਨੌਜੁਆਨਾਂ ਨੂੰ ਝਟ ਗ੍ਰਿਫ਼ਤਾਰ ਕਰ ਲਿਆ ਜਾਂਦਾ ਸੀ।

ਪੰਜਾਬ ਵਿਚ ਵੀ ਸਰਕਾਰ ਖਾਮੋਸ਼ ਨਹੀਂ ਰਹੀ। ਇਥੇ ਇਕ ਹੋਰ ਢੰਗ ਨਾਲ ਕੇਸਰੀ ਦਸਤਾਰਾਂ ਦੀ ਵਿਰੋਧਤਾ ਕਰਨੀ ਸ਼ੁਰੂ ਕਰ ਦਿਤੀ। ਉਹ ਢੰਗ ਇਹ ਸੀ ਕਿ ਭਾਰਤ ਸਰਕਾਰ ਨੇ ਅੰਦਰੋਂਗਤੀ ਅਕਾਲੀਆਂ ਨੂੰ ਉਕਸਾਉਣਾ ਸ਼ੁਰੂ ਕਰ ਦਿਤਾ ਕਿ ਇਨ੍ਹਾਂ ਕੇਸਰੀ ਦਸਤਾਰਾਂ ਦਾ ਜੇ ਇਉਂ ਹੀ ਹੜ੍ਹ ਚਲਦਾ ਰਿਹਾ ਤਾਂ ਉਨ੍ਹਾਂ ਦੀ ਨੀਲੀ ਪਗੜੀ ਖ਼ਤਮ ਹੋ ਜਾਵੇਗੀ ਅਤੇ ਇਸ ਤਰ੍ਹਾਂ ਅਕਾਲੀਆਂ ਨੂੰ ਖ਼ਤਮ ਕਰ ਕੇ ਇਹ ਕੇਸਰੀ ਪੱਗਾਂ ਵਾਲੇ ਸਿੱਖ ਮੁਜਾਹਿਦ ਅਗੇ ਆ ਜਾਣਗੇ। ਇਸੇ ਭਾਵ ਦੇ ਲੇਖ ਵੀ ਰੋਜ਼ਾਨਾ ਅਖ਼ਬਾਰਾਂ ਵਿਚ ਪ੍ਰਕਾਸ਼ਤ ਕਰਵਾਏ ਜਾ ਰਹੇ ਸਨ। ਇਸ ਦਾ ਨਤੀਜਾ ਇਹ ਹੋਇਆ ਕਿ ਅਕਾਲੀਆਂ ਨੇ



Digitized by Panjab Digital Library | www.panjabdigilib.org

ਕੇਸਰੀ ਦਸਤਾਰਾਂ ਪ੍ਰਤੀ ਨਫ਼ਰਤ ਕਰਨੀ ਸ਼ੁਰੂ ਕਰ ਦਿਤੀ। ਉਹ ਆਪਣੀਆਂ ਕਾਨਫ਼ਰੰਸਾਂ ਵਿਚ ਕੇਸਰੀ ਦਸਤਾਰਾਂ ਵਾਲੇ ਨੌਜਆਨਾਂ ਨੂੰ ਰੋਕਣ ਦੀ ਵੱਧ ਤੋਂ ਵੱਧ ਕੋਸ਼ਿਸ਼ ਕਰਦੇ ਸਨ। ਸੰਤ ਹਰਚੰਦ ਸਿੰਘ ਲੌਂਗੋਵਾਲੀਏ ਨੇ ਜੇਲ੍ਹ ਵਿਚੋਂ ਰਿਹਾ ਹੋ ਕੇ ਸੰਗਰੂਰ ਵਿਚ ਹੋਏ ਜੋਨੀਆਂ ਦੇ ਇਕੱਠ ਵਿਚ ਇਥੋਂ ਤਕ ਕਹਿ ਦਿਤਾ ਸੀ ਕਿ ਇਹ ਕੇਸਰੀ ਪੱਗਾਂ ਵਾਲੇ ਪਾਕਿਸਤਾਨ ਦੇ ਏਜੰਟ ਹਨ। ਚੰਦੂ-ਮਾਜਰੇ ਦੇ ਯੂਥ ਵਿੰਗੀਆਂ ਨੇ ਆਪਣੇ ਵਰਕਰਾਂ ਨੂੰ ਹਦਾਇਤਾਂ ਕਰ ਦਿਤੀਆਂ ਸਨ ਕਿ ਉਨ੍ਹਾਂ ਵਿਚੋਂ ਕੋਈ ਵੀ ਕੇਸਰੀ ਦਸਤਾਰ ਨਾ ਸਜਾਵੇ। ਗੁਰਦੁਆਰਿਆਂ ਵਿਚ ਕੇਸਰੀ ਦਸਤਾਰਾਂ ਵਾਲੇ ਨੌਜੁਆਨਾਂ ਨੂੰ ਰਹਿਣ ਲਈ ਕਮਰੇ ਨਹੀਂ ਦਿਤੇ ਜਾਂਦੇ ਸਨ। ਕੇਂਦਰੀ ਸਰਕਾਰ ਨੇ ਇਸ ਇਕੋ ਹਥਿਆਰ ਨਾਲ ਦੋ ਸ਼ਿਕਾਰ ਵੀ ਮਾਰ ਲਏ ਅਤੇ ਆਪ ਪਰੇ ਵੀ ਰਹੀ।

ਸਿੱਖ ਨੌਜੁਆਨਾਂ ਅਤੇ ਵਿਦਿਆਰਥੀਆਂ ਨੇ ਕਮਿਊਨਿਸਟ ਜਥੇਬੰਦੀਆਂ (ਪੀ. ਐਸ. ਯੂ., ਐਸ. ਐਫ. ਆਈ. ਆਦਿ) ਦਾ ਸਾਥ ਛੱਡ ਕੇ ਸਿੱਖ ਸਟੂਡੈਂਟਸ ਫੈਡਰੇਸ਼ਨ ਵਿਚ ਭਰਤੀ ਹੋਣਾ ਸ਼ੁਰੂ ਕਰ ਦਿਤਾ ਸੀ। ਇਸ ਸਮੇਂ ਸਿੱਖ ਸਟੂਡੈਂਟਸ ਫੈਡਰੇਸ਼ਨ ਦਾ ਅਤੇ ਦਮਦਮੀ ਟਕਸਾਲ ਦਾ ਨਾਂ ਹੀ ਇਕ ਐਸਾ ਪ੍ਰਤੀਕ ਬਣ ਗਿਆ ਸੀ ਕਿ ਉਹ ਇਸ ਰਾਹੀਂ ਭਾਰਤ ਸਰਕਾਰ ਤੇ ਅਕਾਲੀ ਮਹੰਤਾਂ ਦੇ ਖਿਲਾਫ਼ ਆਪਣੀ ਨਫ਼ਰਤ ਪ੍ਰਗਟ ਕਰਦੇ ਸਨ। ਨਕਸਲਬਾੜੀ ਨੌਜੁਆਨ ਸਿੱਖੀ ਵਲ ਪ੍ਰੇਰਤ ਹੋ ਰਹੇ ਸਨ। ਇਨ੍ਹਾਂ ਵਿਚੋਂ ਕਈਆਂ ਨੇ ਤਾਂ ਸਿੱਖ ਧਰਮ ਨੂੰ ਅਪਣਾ ਕੇ ਸਿੱਖ ਦੁਸ਼ਟਾਂ ਨੂੰ ਸੋਧਣਾ ਸ਼ੁਰੂ ਕਰ ਦਿਤਾ ਸੀ। ਇਸ ਤਰ੍ਹਾਂ ਸਿੱਖਾਂ ਵਿਚ ਨਵੀਂ ਜਾਗਰਤੀ ਪੈਦਾ ਹੋਈ, ਸਿੱਖ ਨੌਜੁਆਨ ਜੋ ਸਿੱਖੀ ਨਾਲੋਂ ਟੁੱਟ ਚੁਕੇ ਸਨ, ਮੁੜ ਅੰਮ੍ਰਿਤ ਛਕ ਕੇ ਖਾਲਸੇ ਬਣ ਗਏ। ਸਮੁੱਚੀ ਕੌਮ ਵਿਚ (ਅਕਾਲੀਆਂ ਨੂੰ ਛਡ ਕੇ) ਇਕ ਭਾਵਾਤਮਕ ਏਕਤਾ ਹੋ ਗਈ ਅਤੇ ਇਸ ਸਾਰੀ ਤਬਾਹੀ ਦਾ ਬਦਲਾ ਲੈਣ ਲਈ ਹਜ਼ਾਰਾਂ ਸਿੱਖ ਨੌਜੁਆਨਾਂ ਨੇ ਪਾਕਿਸਤਾਨ ਵਲ ਚਾਲੇ ਪਾ ਦਿਤੇ ਤਾ ਕਿ ਉਥੋਂ ਟਰੇਨਿੰਗ ਅਤੇ ਹਥਿਆਰ ਲੈ ਕੇ ਹਿੰਦੂ ਸਾਮਰਾਜ ਦੇ ਖਿਲਾਫ਼ ਲੜ ਸਕਣ। ਇਸ ਤਰ੍ਹਾਂ ਸਿੱਖਾਂ ਦੇ ਵਿਚ ਇਕ ਨਵੀਂ ਗੁਰੀਲਾ ਲੜਾਈ ਦਾ ਕਾਂਡ ਸ਼ੁਰੂ ਹੋਇਆ ਜਿਸ ਰਾਹੀਂ ਅਨੇਕਾਂ ਹੈਰਾਨ ਕਰਨ ਵਾਲੇ ਐਕਸ਼ਨ ਕੀਤੇ ਗਏ।

**ਬਦੇਸ਼ਾਂ ਵਿਚ ਪ੍ਰਤੀਕਰਮ** : ਭਾਰਤ ਤੋਂ ਬਾਹਰ ਜਿਨ੍ਹਾਂ ਦੇਸ਼ਾਂ ਵਿਚ ਵੀ ਸਿੱਖ ਰਹਿੰਦੇ ਸਨ, ਉਹ ਪੂਰੀ ਆਜ਼ਾਦੀ ਨਾਲ ਭਾਰਤ ਸਰਕਾਰ ਦੀ ਸਿੱਖ-ਮਾਰੂ ਨੀਤੀ ਦੇ ਖਿਲਾਫ਼, ਇਕੱਠੇ ਹੋ ਕੇ ਮੁਜ਼ਾਹਰੇ ਕਰ ਸਕਦੇ ਸਨ। ਅਪ੍ਰੇਸ਼ਨ ਦਾ ਸਭ ਤੋਂ ਤਿੱਖਾ ਪ੍ਰਤੀਕਰਮ ਅਸਲ ਵਿਚ ਬਦੇਸ਼ਾਂ ਵਿਚ ਹੀ ਹੋਇਆ ਸੀ। ਭਾਰਤ ਵਿਚ ਤਾਂ ਸਿੱਖਾਂ ਦੀ ਧੌਣ ਭਾਰਤੀ ਸੈਨਾ ਨੇ ਆਪਣੀ ਬੰਦੂਕ ਹੇਠ ਦਬਾ ਰੱਖੀ ਸੀ। ਇਸ ਲਈ ਇਥੇ ਰੋਸ ਜ਼ਾਹਰੇ ਘਟ ਹੋ ਸਕੇ। ਵਾਸ਼ਿੰਗਟਨ, ਵੈਨਕੂਵਰ, ਓਟਾਵਾ, ਟਰਾਂਟੋ, ਅਤੇ ਲੰਡਨ ਵਿਚ ਜ਼ਬਰਦਸਤ ਮੁਜ਼ਾਹਰੇ ਹੋਏ। ਇਨ੍ਹਾਂ ਮੁਜ਼ਾਹਰਿਆਂ ਵਿਚ ਉਥੋਂ ਦੇ ਇਨਸਾਫ ਪਸੰਦ



Digitized by Panjab Digital Library | www.panjabdigilib.org

ਮੁਸਲਮਾਨ ਅਤੇ ਇਸਾਈ ਲੋਕਾਂ ਨੇ ਵੀ ਪੂਰਾ ਪੂਰਾ ਸਾਥ ਦਿਤਾ। ਇਨ੍ਹਾਂ ਦੇ ਸਹਿਯੋਗ ਨੂੰ ਦੇਖ ਕੇ ਹਿੰਦੂ ਸਾਮਰਾਜ ਖ਼ਫ਼ਾ-ਖ਼ੂਨ ਹੋਇਆ ਬੈਠਾ ਸੀ। ਇਥੋਂ ਦੇ ਹਿੰਦੂ ਮੰਗ ਕਰ ਰਹੇ ਸਨ ਕਿ ਬਾਹਰਲੇ ਦੇਸ਼ਾਂ ਦੀਆਂ ਸਰਕਾਰਾਂ ਨੂੰ ਕਿਹਾ ਜਾਵੇ ਕਿ ਉਹ ਆਪਣੇ ਮੁਲਕਾਂ ਵਿਚ ਸਿੱਖਾਂ ਨੂੰ ਭਾਰਤ-ਵਿਰੋਧੀ ਕਾਰਵਾਈਆਂ ਨਾ ਕਰਨ ਦੇਣ। ਭਾਵ ਕਿ ਰੋਸ-ਮੁਜ਼ਾਹਰੇ ਕਰਨਾ ਵੀ ਹਿੰਦੂਆਂ ਨੂੰ ਭਾਰਤ-ਵਿਰੋਧੀ ਕਾਰਵਾਈਆਂ ਹੀ ਦਿਸਦੀਆਂ ਸਨ।

**ਇੰਦਰਾ ਗਾਂਧੀ ਦਾ ਕਤਲ :** ਅਪ੍ਰੇਸ਼ਨ ਬਲਿਊ ਸਟਾਰ ਦੀ ਕਾਰਵਾਈ ਪਿੱਛੋਂ ਜੋ ਕੋਈ ਸਭ ਤੋਂ ਵੱਡੀ ਬਦਲਾ-ਲਊ ਕਾਰਵਾਈ ਹੋਈ, ਉਹ ਸੀ ਭਾਰਤ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦਾ ਕਤਲ। ਇੰਦਰਾ ਗਾਂਧੀ ਦੀਆਂ ਫਿਰਕੂ ਅਤੇ ਸਿੱਖ ਵਿਰੋਧੀ ਨੀਤੀਆਂ ਬਾਰੇ ਹਰ ਸਿੱਖ ਦੇ ਹਿਰਦੇ ਵਿਚ ਗੁੱਸਾ ਸੀ। ਇਹ ਗੁੱਸਾ ਇਥੋਂ ਤਕ ਫੈਲ ਗਿਆ ਸੀ ਕਿ ਇੰਦਰਾ ਗਾਂਧੀ ਦੇ ਬਾਡੀ ਗਾਰਡ ਸਿੱਖ ਵੀ ਇਸ ਤੋਂ ਬਚ ਨਾ ਸਕੇ। ਬੇਅੰਤ ਸਿੰਘ ਅਤੇ ਸਤਵੰਤ ਸਿੰਘ ਦੋ ਸਿੱਖ ਇੰਦਰਾ ਗਾਂਧੀ ਦੇ ਬਾਡੀ ਗਾਰਡਾਂ ਵਿਚ ਸਨ। ਇਨ੍ਹਾਂ ਦੀ ਜ਼ਮੀਰ ਇਨ੍ਹਾਂ ਨੂੰ ਧਿਰਕਾਰ ਰਹੀ ਸੀ ਕਿ ਜਿਸ ਔਰਤ ਨੇ ਆਪਣੇ ਰਾਜਸੀ ਹੰਕਾਰ ਵਿਚ ਅੰਨ੍ਹੇ ਹੋ ਕੇ ਅਕਾਲ ਤਖ਼ਤ ਜੈਸੀ ਮਹਾਨ ਸੰਸਥਾ ਨੂੰ ਢਾਹ ਦਿਤਾ ਹੈ, ਉਹ ਉਨ੍ਹਾਂ ਦੇ ਸਾਹਮਣੇ ਇਉਂ ਜਿਉਂਦੀ ਫਿਰਦੀ ਰਹੇ ? ਸਿੱਟੇ ਵਜੋਂ ਬੇਅੰਤ ਸਿੰਘ ਅਤੇ ਸਤਵੰਤ ਸਿੰਘ ਨੇ 31 ਅਕਤੂਬਰ, 1984 ਨੂੰ ਇੰਦਰਾ ਗਾਂਧੀ ਨੂੰ ਆਪਣੀਆਂ ਸਟੇਨਗੰਨਾਂ ਨਾਲ ਉਡਾ ਕੇ ਸਿੱਖਾਂ ਦੀ ਕਾਤਲ ਹੋਣ ਨੂੰ ਮੁਕਾ ਦਿਤਾ। ਇਹ ਇਕ ਐਸਾ ਬਦਲਾ ਸੀ ਜਿਸ ਨੇ ਸਿੱਖਾਂ ਦੇ ਦਿਲਾਂ ਵਿਚ ਕੁਝ ਸ਼ਾਂਤੀ ਲਿਆ ਦਿਤੀ ਸੀ। ਇੰਦਰਾ ਗਾਂਧੀ ਦੇ ਕਤਲ ਨਾਲ, ਸਿੱਖਾਂ ਦਾ ਨੀਵਾਂ ਹੋਇਆ ਸਿਰ ਇਕ ਵਾਰ ਫਿਰ ਉੱਚਾ ਹੋ ਗਿਆ। ਸਿੱਖਾਂ ਵਿਚ ਇਹ ਵਿਸ਼ਵਾਸ ਮੁੜ ਪੈਦਾ ਹੋ ਗਿਆ ਸੀ ਕਿ ਅਕਾਲ ਤਖ਼ਤ ਨਾਲ ਟੱਕਰ ਲੈਣ ਵਾਲਾ ਹਰ ਹਾਕਮ ਖ਼ਤਮ ਹੋ ਜਾਂਦਾ ਹੈ।

**ਖ਼ਾਲਿਸਤਾਨ ਦੀ ਮੰਗ :** ਅਪ੍ਰੇਸ਼ਨ ਬਲਿਊ ਸਟਾਰ ਦਾ ਲੰਮੇਰੇ ਸਮੇਂ ਦਾ ਅਤੇ ਪੱਕੇ ਤੌਰ 'ਤੇ ਭਾਰਤ ਦੀ ਸਿਆਸਤ ਨੂੰ ਪ੍ਰਭਾਵਤ ਕਰਨ ਵਾਲਾ ਪ੍ਰਭਾਵ ਖ਼ਾਲਿਸਤਾਨ ਦੀ ਮੰਗ ਵਿਚ ਉਭਰਿਆ। ਅਕਾਲ ਤਖ਼ਤ ਦੀ ਤਬਾਹੀ ਪਿੱਛੋਂ ਹੁਣ ਸਿੱਖਾਂ ਪਾਸ ਕੋਈ ਚਾਰਾ ਨਹੀਂ ਸੀ ਰਹਿ ਗਿਆ। ਇਸ ਤੋਂ ਅੱਗੇ ਸਿਰਫ ਦੋ ਦੋ ਹੱਥ ਕਰਨ ਦਾ ਹੀ ਇਕ ਰਸਤਾ ਸੀ। ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਨੌਜੁਆਨ ਖ਼ਾਲਿਸਤਾਨ ਦੀ ਪ੍ਰਾਪਤੀ ਲਈ ਪਾਕਿਸਤਾਨ ਚਲੇ ਗਏ। ਇਨ੍ਹਾਂ ਦੀ ਸਹੀ ਗਿਣਤੀ ਦਾ ਤਾਂ ਪਤਾ ਨਹੀਂ, ਪਰ 'ਜੱਗ ਬਾਣੀ', 'ਹਿੰਦ ਸਮਾਚਾਰ' ਆਦਿ ਅਖ਼ਬਾਰਾਂ ਵਿਚ ਇਨ੍ਹਾਂ ਨੌਜੁਆਨਾਂ ਦੀ ਜੋ ਗਿਣਤੀ ਛਪਦੀ ਰਹੀ ਹੈ ਉਹ 22,000 ਤੋਂ ਲੈ ਕੇ 30,000 ਤਕ ਦੱਸੀ ਜਾਂਦੀ ਹੈ। ਅੱਜ ਹਰ ਸਿੱਖ ਖ਼ਾਲਿਸਤਾਨ ਦੀ ਮੰਗ ਤੋਂ ਘੱਟ ਨਹੀਂ ਸੋਚਦਾ। ਸੰਤ ਲੌਂਗੋਵਾਲ ਦਾ ਕਤਲ ਵੀ ਇਸੇ ਕਰਕੇ ਹੀ ਹੋਇਆ ਸੀ ਕਿ ਉਸ ਨੇ ਖ਼ਾਲਿਸਤਾਨ ਦੀ ਮੰਗ ਨੂੰ ਛੱਡ ਕੇ ਘਟ ਮੰਗਾਂ ਤੇ ਸਮਝੌਤਾ ਕਰ ਲਿਆ ਸੀ।



Digitized by Panjab Digital Library | www.panjabdigilib.org

ਸਿੱਖ ਸਿਆਸਤ ਵਿਚ ਅਕਾਲੀ ਦਲ ਦੇ ਮੁਕਾਬਲੇ 'ਤੇ ਸਿੱਖ ਸਟੂਡੈਂਟਸ ਫੈਡਰੇਸ਼ਨ ਅਤੇ ਦਮਦਮੀ ਟਕਸਾਲ ਦੋ ਜਥੇਬੰਦੀਆਂ ਉਭਰ ਕੇ ਸਾਹਮਣੇ ਆਈਆਂ ਜਿਸ ਦੇ ਸਿੱਟੇ ਵਜੋਂ 26 ਜਨਵਰੀ, 1986 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹੋਏ ਸਰਬਤ ਖ਼ਾਲਸਾ ਸਮਾਗਮ ਵਿਚ ਇਕ ਪੰਜ ਮੈਂਬਰੀ ਪੰਥਕ ਕਮੇਟੀ ਉਭਰ ਕੇ ਸਾਹਮਣੇ ਆਈ। ਇਸ ਕਮੇਟੀ ਵਿਚ ਸੰਤ ਜਰਨੈਲ ਸਿੰਘ ਜੀ ਦੇ ਪੰਜ ਸੀਨੀਅਰ ਸਾਥੀ ਸਨ। ਇਨ੍ਹਾਂ ਨੇ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਦੀ ਅਗਵਾਈ ਹੇਠ ਬਾਕਾਇਦਾ ਸੰਘਰਸ਼ ਸ਼ੁਰੂ ਕਰ ਦਿਤਾ। 29 ਅਪ੍ਰੈਲ, 1986 ਨੂੰ ਖ਼ਾਲਿਸਤਾਨ ਦੀ ਸਥਾਪਨਾ ਦਾ ਬਾਕਾਇਦਾ ਐਲਾਨ ਕਰ ਦਿਤਾ ਗਿਆ। ਇਸਦੇ ਸਿੱਟੇ ਵੱਜੋਂ ਪੰਜਾਬ ਵਿਚ ਇਕ ਫ਼ਿਰਕੇ ਦੇ ਲੋਕਾਂ ਦਾ ਇਤਨੇ ਵੱਡੇ ਪੱਧਰ ਤੇ ਕਤਲਿਆਮ ਹੋਇਆ ਕਿ ਪੰਜਾਬ ਦੇ ਹਿੰਦੂਆਂ ਨੂੰ ਉਜੜ ਕੇ ਪੰਜਾਬ ਤੋਂ ਬਾਹਰ ਜਾਣਾ ਪਿਆ। ਹੁਣ ਤਕ ਕੋਈ 20,000 ਦੇ ਕਰੀਬ ਹਿੰਦੂ ਪਰਿਵਾਰ ਪੰਜਾਬ ਵਿਚੋਂ ਜਾ ਚੁੱਕੇ ਹਨ। ਵੱਡੇ ਵੱਡੇ ਹਿੰਦੂ ਸਨਅਤਕਾਰ ਆਪਣੇ ਕਾਰਖ਼ਾਨੇ ਪੰਜਾਬ ਤੋਂ ਬਾਹਰ ਲਿਜਾ ਰਹੇ ਹਨ। ਕੋਈ ਵੀ ਹਿੰਦੂ, ਪੰਜਾਬ ਵਿਚ ਨਵੀਂ ਜਾਇਦਾਦ ਨਹੀਂ ਖਰੀਦ ਰਿਹਾ ਸਗੋਂ ਇਥੋਂ ਦੀ ਵੇਚ ਕੇ ਬਾਹਰ ਜਾ ਰਿਹਾ ਹੈ। ਨੌਕਰੀਆਂ ਲਈ ਇੰਟਰ-ਵਿਊ ਦੇਣ ਲਈ ਆਉਣ ਵਾਲੇ ਬਾਹਰਲੇ ਹਿੰਦੂਆਂ ਦੀ ਗਿਣਤੀ ਘਟ ਗਈ ਹੈ।

ਇਸ ਦੇ ਮੁਕਾਬਲੇ 'ਤੇ ਪੰਜਾਬ ਤੋਂ ਬਾਹਰਲੇ ਸਿੱਖ ਲੱਖਾਂ ਦੀ ਗਿਣਤੀ ਵਿਚ ਪੰਜਾਬ ਵਿਚ ਆ ਕੇ ਵਸ ਰਹੇ ਹਨ। ਜ਼ਮੀਨਾਂ, ਕੋਠੀਆਂ, ਕਾਰਖ਼ਾਨਿਆਂ ਅਤੇ ਹੋਰ ਜਾਇਦਾਦਾਂ ਦੇ ਤਬਾਦਲੇ ਹੋ ਰਹੇ ਹਨ। ਗਲ ਕੀ, ਸਿੱਖ ਮਨਾਂ ਵਿਚ ਭਾਰਤ ਸਰਕਾਰ ਦੀ ਕਾਰਵਾਈ ਦਾ ਇਕ ਐਸਾ ਪੱਕਾ ਪ੍ਰਭਾਵ ਪਿਆ ਹੈ ਜਿਸ ਨੇ ਭਾਰਤ ਦੀ ਅੰਤਰ-ਰਾਸ਼ਟਰੀ ਅਤੇ ਅੰਦਰੂਨੀ ਸਿਆਸਤ ਨੂੰ ਪੱਕੇ ਰੂਪ ਵਿਚ ਪ੍ਰਭਾਵਿਤ ਕਰ ਦਿਤਾ ਹੈ। ਸਿੱਖ ਸਮਸਿਆ ਅੰਤਰ-ਰਾਸ਼ਟਰੀ ਪੱਧਰ 'ਤੇ ਉਭਰ ਚੁਕੀ ਹੈ। ਯੂਰਪ ਅਤੇ ਅਮਰੀਕਾ ਦੇ ਅਨੇਕਾਂ ਦੇਸ਼ ਸਿੱਧੇ ਤੌਰ 'ਤੇ ਸਿੱਖ ਸਮਸਿਆ ਨਾਲ ਜੁੜੇ ਹੋਏ ਹਨ। ਅੰਦਰੂਨੀ ਤੌਰ 'ਤੇ ਆਬਾਦੀਆਂ ਦਾ ਤਬਾਦਲਾ ਹਿੰਦੂ ਸਾਮਰਾਜ ਦੀ ਕਬਰ ਖੋਦ ਰਿਹਾ ਹੈ। ਅੱਜ ਭਾਵੇਂ ਭਾਰਤ ਸਰਕਾਰ ਆਪਣੀ ਸੈਨਿਕ ਤਾਕਤ ਦੇ ਸਿਰ 'ਤੇ ਇਸ ਸਮਸਿਆ ਨੂੰ ਦਬਾਉਣ ਦੀ ਕੋਸ਼ਿਸ਼ ਕਰ ਰਹੀ ਹੈ ਪਰ ਇਸ ਨੇ ਆਖ਼ਰਕਾਰ ਇਕ ਅਸਲੀਅਤ ਦਾ ਰੂਪ ਧਾਰ ਕੇ ਹਿੰਦੂ ਸਾਮਰਾਜ ਦਾ ਅੰਤ ਕਰ ਦੇਣਾ ਹੈ।



Digitized by Panjab Digital Library | www.panjabdigilib.org

# 13

# ਸ਼ਰੋਮਣੀ ਕਮੇਟੀ ਅਤੇ ਸਿੰਘ ਸਾਹਿਬਾਨ ਦਾ ਕਿਰਦਾਰ

ਅਪ੍ਰੇਸ਼ਨ ਬਲਿਊ ਸਟਾਰ ਸਿੱਖ ਕੌਮ ਲਈ ਇਕ ਐਸਾ ਇਮਤਿਹਾਨ ਸੀ ਜਿਸ ਵਿਚੋਂ ਸਿਵਾਏ ਦਮਦਮੀ ਟਕਸਾਲ ਅਤੇ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ, ਬਾਕੀ ਸਭ ਸਿੱਖ ਜਥੇਬੰਦੀਆਂ ਦੇ ਸਿੱਖੀ ਕਿਰਦਾਰ ਦਾ ਦਿਵਾਲਾ ਨਿਕਲ ਗਿਆ ਸੀ। ਇਸ ਸਮੇਂ ਤੱਕ ਅਕਾਲੀ ਦਲ ਅਤੇ ਸ਼ਰੋਮਣੀ ਕਮੇਟੀ ਸਿੱਖ ਧਰਮ ਦੀਆਂ ਜ਼ਿੰਮੇਦਾਰ ਅਤੇ ਝੰਡਾ ਬਰਦਾਰ ਜਥੇਬੰਦੀਆਂ ਮੰਨੀਆਂ ਜਾਂਦੀਆਂ ਸਨ। ਇਨ੍ਹਾਂ ਨੇ ਧਾਰਮਿਕ ਪਾਖੰਡ ਵੀ ਐਸੇ ਕੀਤੇ ਕਿ ਹਰ ਸਿੱਖ ਨੂੰ ਵਿਸ਼ਵਾਸ ਹੋ ਜਾਂਦਾ ਸੀ ਕਿ ਇਨ੍ਹਾਂ ਜਥੇਬੰਦੀਆਂ ਦੇ ਵਰਕਰ ਜ਼ਰੂਰ ਹੀ ਧਰਮ ਦੀ ਰਾਖੀ ਕਰਨ ਵਾਲੇ ਹਨ। ਕਦੇ ਅਕਾਲ ਤਖ਼ਤ ਸਾਹਿਬ ਤੇ ਸੌਂਹਾਂ ਚੁਕਣੀਆਂ ਕਦੇ ਅਰਦਾਸਾਂ ਕਰਨੀਆਂ, ਕਦੇ ਅਖ਼ਬਾਰਾਂ ਵਿਚ ਬਿਆਨ ਦੇਣੇ ਕਿ ਅਸੀਂ ਟੈਂਕਾਂ ਦੇ ਹੇਠਾਂ ਪੈ ਜਾਵਾਂਗੇ, ਦਰਬਾਰ ਸਾਹਿਬ ਵਿਚ ਟੈਂਕ ਸਾਡੀਆਂ ਲਾਸ਼ਾਂ ਉਪਰੋਂ ਦੀ ਲੰਘਣਗੇ ਆਦਿ ! ਆਦਿ !!

ਪਰ ਜਦ ਹਮਲਾ ਹੋਇਆ ਤਾਂ ਇਹ ਸਾਰਾ ਲਾਣਾਬਾਣਾ ਐਸੀ ਬੇਸ਼ਰਮੀ ਭਰੀ ਕਾਇਰਤਾ ਦਿਖਾ ਕੇ ਦੌੜਿਆ ਕਿ ਦੁਨੀਆ ਦੰਗ ਰਹਿ ਗਈ। ਆਪਣੀ ਬੇਇੱਜ਼ਤੀ ਦੇਖ ਕੇ ਮਾੜੇ ਤੋਂ ਮਾੜਾ ਬੰਦਾ ਵੀ ਗੁੱਸੇ ਵਿਚ ਆ ਜਾਂਦਾ ਹੈ ਅਤੇ ਦੁਸ਼ਮਣ ਦੇ ਗਲ ਨੂੰ ਹਥ ਪਾ ਲੈਂਦਾ ਹੈ ਪਰ ਇਹ ਅਕਾਲ ਤਖ਼ਤ ਤੋਂ ਸੌਂਹਾਂ ਚੁਕਣ ਵਾਲੇ ਅਕਾਲੀ ਮਰਜੀਵੜੇ (ਮਸੰਦ), ਸ਼ਰੋਮਣੀ ਕਮੇਟੀ ਦੀ ਗੋਲਕ ਵਿਚੋਂ ਤਨਖ਼ਾਹਾਂ ਲੈਣ ਵਾਲੇ ਕਰਮਚਾਰੀ ਅਤੇ ਗ੍ਰੰਥੀ, ਸਭ ਦੇ ਸਭ ਗੱਡਿਆਂ ਵਿਚ ਸਿਰ ਦੇ ਕੇ ਬੈਠੇ ਰਹੇ। ਹੋਰ ਤਾਂ ਹੋਰ ਜੋ ਬੇਸ਼ਰਮੀ, ਢੀਠਤਾਈ, ਕਾਇਰਤਾ, ਅਤੇ ਡਰਪੋਕਤਾ ਸਿੱਖ ਕੌਮ ਦੇ ਸਿੰਘ ਸਾਹਿਬਾਨਾਂ ਨੇ ਦਿਖਾਈ ਉਸ ਦੀ ਮਿਸਾਲ ਸਿੱਖ ਇਤਿਹਾਸ ਵਿਚ ਕਿਧਰੇ ਨਹੀਂ ਮਿਲਦੀ। ਵੈਸੇ ਇਨ੍ਹਾਂ ਲੋਕਾਂ ਦੀਆਂ ਸ਼ਕਲਾਂ ਸੂਰਤਾਂ ਵੀ ਐਸੀਆਂ ਸਨ ਜਿਨ੍ਹਾਂ ਤੋਂ ਕਿਸੇ ਨੂੰ ਇਹ ਪ੍ਰਭਾਵ ਪੈਂਦਾ ਹੀ ਨਹੀਂ ਸੀ ਕਿ ਇਹ ਲੋਕ ਸਿੰਘ ਸਾਹਿਬਾਨ ਹੋ ਸਕਦੇ ਹਨ। ਕਿਰਪਾਲ ਸਿੰਘ, ਸਾਹਿਬ ਸਿੰਘ ਅਤੇ ਲੱਖਾ ਸਿੰਘ ਦੀਆਂ ਸ਼ਕਲਾਂ ਤੋਂ ਜੇ ਕੋਈ ਪ੍ਰਭਾਵ ਲਿਆ ਜਾ ਸਕਦਾ ਹੈ ਤਾਂ ਉਹ ਮੀਣਿਆਂ, ਮਸੰਦਾਂ ਅਤੇ ਚੋਰਾਂ ਦਾ ਪ੍ਰਭਾਵ ਜ਼ਿਆਦਾ ਲਿਆ ਜਾ ਸਕਦਾ ਹੈ। ਇਨ੍ਹਾਂ ਦੇ ਮੂੰਹਾਂ ਤੇ ਨਾ ਸਿੱਖੀ ਦਾ ਜਲੌ, ਨਾ ਦਾੜ੍ਹੀ-ਮੁਛਹਿਰਿਆਂ ਦਾ ਕੋਈ ਪ੍ਰਭਾਵ ਅਤੇ ਨਾ ਹੀ ਇਨ੍ਹਾਂ ਦੀ ਆਵਾਜ਼ ਵਿਚ ਕੋਈ ਰੋਅਬ। ਇਹ ਲੋਕ ਅਕਾਲੀ ਲੀਡਰਾਂ ਅਤੇ ਸਰਕਾਰ ਦੇ 'ਜੀ ਹਜ਼ੂਰੀਏ' ਸਨ ਅਤੇ ਮਸੰਦਾਂ ਦਾ ਰੂਪ ਧਾਰ ਕੇ ਗੁਰੂ ਦੀ ਗੋਲਕ ਨੂੰ ਲੁਟ ਲੁਟ ਖਾ ਰਹੇ ਸਨ। ਗੱਲ ਕੀ, ਜਿੰਨੇ ਲੌਂਗੋਵਾਲੀਏ, ਟੌਹੜੇ, ਅਤੇ ਆਖੰਡ ਕੀਰਤਨੀ ਜਥੇ ਦੀ ਆਪੇ ਬਣੀ ਆਗੂ ਅਮਰਜੀਤ ਕੌਰ ਆਦਿ ਸਨ, ਅਪ੍ਰੇਸ਼ਨ ਬਲਿਊ ਸਟਾਰ ਨੇ ਸਭ ਦੇ ਸਿੱਖੀ ਕਿਰਦਾਰ ਨੂੰ ਨੰਗਾ ਕਰ ਦਿਤਾ ਸੀ। ਲੌਂਗੋਵਾਲੀਆ ਸੰਤ ਅਤੇ ਟੌਹੜਾ ਤਾਂ ਵੈਸੇ ਹੀ



Digitized by Panjab Digital Library | www.panjabdigilib.org

ਫੌਜ ਅੱਗੇ ਆਤਮ-ਸਮਰਪਣ ਕਰ ਗਏ ਸਨ। ਪਿਛੋਂ ਲੌਂਗੋਂਵਾਲੀਏ ਨੇ ਅਮਰਜੀਤ ਕੌਰ ਨੂੰ ਵੀ ਆਪਣੇ ਨਾਲ ਹੀ ਕਢਵਾ ਲਿਆ ਸੀ। ਜਿਹੜੇ ਸਿੰਘ ਸਾਹਿਬਾਨ ਸਨ ਇਨ੍ਹਾਂ ਨੂੰ ਸਰਕਾਰ ਨੇ ਛਡ ਕੇ ਆਪਣੇ ਮਤਲਬ ਲਈ ਵਰਤਿਆ। ਜਿਸ ਤਰ੍ਹਾਂ ਸਰਕਾਰ ਚਾਹੁੰਦੀ ਸੀ ਇਨ੍ਹਾਂ ਕੋਲੋਂ ਟੈਲੀਵੀਜ਼ਨਾਂ ਤੋਂ ਅਖਵਾ ਲੈਂਦੀ ਸੀ। ਜਿਵੇਂ ਜਿਵੇਂ ਸਰਕਾਰ ਅਕਾਲ ਤਖਤ ਸਾਹਿਬ ਦੀ 'ਕਾਰ ਸੇਵਾ' ਸੰਤੇ ਨਿਹੰਗ ਤੋਂ ਕਰਾਉਣਾ ਚਾਹੁੰਦੀ ਸੀ ਉਸੇ ਤਰ੍ਹਾਂ ਇਹ ਸਿੰਘ ਸਾਹਿਬਾਨ ਉਸ ਨੂੰ ਦਸ ਰਹੇ ਸਨ। ਯਾਨੀ ਕਿ ਇਨ੍ਹਾਂ ਦਾ ਸੰਤੇ ਨਿਹੰਗ ਨਾਲ ਪੂਰਾ ਮਿਲਵਰਤਨ ਸੀ।

ਜਦੋਂ ਅਕਾਲ ਤਖਤ ਸਾਹਿਬ ਬਿਲਕੁਲ ਢਹਿ ਢੇਰੀ ਕੀਤਾ ਪਿਆ ਸੀ, ਗੁਰੂ ਗ੍ਰੰਥ ਸਾਹਿਬ ਦੀਆਂ ਸੈਂਕੜੇ ਬੀੜਾਂ ਮਲਵੇ ਹੇਠ ਰੁਲੀਆਂ ਅਤੇ ਅਧ-ਸੜੀਆਂ ਪਈਆਂ ਸਨ, ਤੋਸ਼ੇਖਾਨੇ ਦਾ ਕੀਮਤੀ ਸਾਮਾਨ ਸੜ ਕੇ ਸੁਆਹ ਹੋ ਚੁਕਿਆ ਸੀ, ਸ੍ਰੀ ਦਰਬਾਰ ਸਾਹਿਬ ਵਿਚ ਚਾਦਰਾਂ, ਚੰਦੋਏ ਅਤੇ ਰੁਮਾਲੇ ਸਭ ਸੜ ਗਏ ਸਨ ਅਤੇ ਪ੍ਰਕਰਮਾਂ ਵਿਚ ਤੇ ਸਰੋਵਰ ਵਿਚ ਅਨੇਕਾਂ ਲਾਸ਼ਾਂ, ਸ਼ਹੀਦ ਸਿੰਘਾਂ ਦੀਆਂ ਰੁਲਦੀਆਂ ਪਈਆਂ ਸਨ ਤਾਂ ਉਸ ਵੇਲੇ 12 ਜੂਨ ਦੀ ਸ਼ਾਮ ਨੂੰ ਕਿਰਪਾਲ ਸਿੰਘ ਨੇ ਦੂਰਦਰਸ਼ਨ ਤੋਂ ਬਿਆਨ ਪੜ੍ਹਿਆ : "ਸਤਿ-ਕਾਰਯੋਗ ਸਾਧ ਸੰਗਤ ਸਾਹਿਬ ਜੀਓ, ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਿਹ ॥ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਪਿਛਲੇ ਕੁਝ ਦਿਨਾਂ ਤੋਂ ਜੋ ਘਟਨਾਵਾਂ ਵਾਪਰੀਆਂ ਹਨ, ਉਹ ਦੁਖਦਾਈ ਅਤੇ ਅਫਸੋਸਨਾਕ ਹਨ ਜਿਸ 'ਤੇ ਹਰ ਹਿਰਦਾ ਅਤਿਅੰਤ ਦੁਖੀ ਹੈ। ਕੌਮਾਂ ਮਹਾਨ ਗੁਰੂ ਸਾਹਿਬਾਨ ਅਤੇ ਵਡੇਰਿਆਂ ਦੀਆਂ ਸਿਖਿਆਵਾਂ ਧਾਰਨ ਕਰ ਕੇ ਹਮੇਸ਼ਾ ਬਿਪਤਾ ਤੇ ਸੰਕਟ ਵਿਚੋਂ ਨਿਕਲ ਸਕਦੀਆਂ ਹਨ। ਸ੍ਰੀ ਹਰਿਮੰਦਰ ਸਾਹਿਬ ਤੇ ਇਤਿਹਾਸਕ ਤੋਸ਼ਾਖਾਨਾ ਠੀਕ ਹਨ ਅਤੇ ਤੋਸ਼ੇਖਾਨੇ ਨੂੰ ਸਾਡੇ ਰਾਹੀਂ ਸੀਲ ਕਰ ਕੇ ਉਸ ਦੇ ਸੁਰਖਿਅਤ ਪ੍ਰਬੰਧ ਕਰ ਲਏ ਗਏ ਹਨ।

"ਪਾਵਨ ਸ੍ਰੀ ਅਕਾਲ ਤਖਤ ਸਾਹਿਬ ਦਾ ਜੋ ਨੁਕਸਾਨ ਹੋਇਆ ਹੈ, ਉਸ ਦਾ ਸਾਨੂੰ ਸਭਨਾ ਨੂੰ ਭਾਰੀ ਦੁਖ ਹੈ। ਪਰ ਸ੍ਰੀ ਹਰਿਮੰਦਰ ਸਾਹਿਬ ਤੇ ਕੋਠਾ ਸਾਹਿਬ ਠੀਕ ਹਨ ਅਤੇ ਆਪਾਂ ਹਿੰਦੂ-ਸਿੱਖ ਸਭ ਭਰਾ ਭਰਾ ਹਾਂ ਅਤੇ ਸਾਡੀ ਸਾਂਝ ਸਦੀਆਂ ਪੁਰਾਣੀ ਹੈ ਤੇ ਸਾਨੂੰ ਇਹ ਕਾਇਮ ਰਖਣੀ ਚਾਹੀਦੀ ਹੈ। ਸੰਗਤਾਂ ਕਈ ਦਿਨਾਂ ਤੋਂ ਸ੍ਰੀ ਸੱਚ ਖੰਡ ਦੇ ਦਰਸ਼ਨ ਇਸ਼ਨਾਨ ਤੋਂ ਵਾਂਝੀਆਂ ਹਨ ਇਸ ਲਈ ਭਰਭੂਰ ਜਤਨ ਜਾਰੀ ਹਨ ਅਤੇ ਆਸ ਹੈ ਕਿ ਛੇਤੀ ਹੀ ਇਸ ਅਸਥਾਨ ਦੀ ਧੂੜੀ ਮਸਤਕ ਲਗਾ ਸਕਣਗੀਆਂ ॥"

ਇਸੇ ਹੀ ਦਿਨ ਸਾਹਿਬ ਸਿੰਘ ਵੀ ਦੂਰਦਰਸ਼ਨ ਤੋਂ ਇਹ ਬਿਆਨ ਪੜ੍ਹ ਗਿਆ : "ਸੋਢੀ ਸੁਲਤਾਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦਾ ਇਹ ਪਵਿਤਰ ਸਥਾਨ ਸ੍ਰੀ ਹਰਿਮੰਦਰ ਸਾਹਿਬ ਸਾਰੀ ਮਨੁੱਖਤਾ ਦਾ ਅਤੇ ਸਿੱਖ ਧਰਮ ਦਾ ਮਹਾਨ ਕੇਂਦਰ ਹੈ,



Digitized by Panjab Digital Library | www.panjabdigilib.org

ਜਿਥੋਂ ਸਾਰੀ ਸ੍ਰਿਸ਼ਟੀ ਦੇ ਮਨੁਖਾਂ ਨੂੰ ਸੱਚ, ਹੱਕ, ਪ੍ਰੇਮ, ਪਿਆਰ ਦਾ ਸੰਦੇਸ਼ ਮਿਲਦਾ ਹੈ। ਇਸ ਦੇ ਨਾਲ ਸਿੱਖ ਕੌਮ ਦਾ ਮਹਾਨ ਇਤਿਹਾਸ ਜੁੜਿਆ ਹੋਇਆ ਹੈ। ਸਭ ਸਿੱਖ ਸ਼ਰਧਾ ਨਾਲ ਇਸ ਸਥਾਨ ਦੇ ਦਰਸ਼ਨ ਇਸ਼ਨਾਨ ਲਈ ਅਰਦਾਸ ਕਰਦੇ ਹਨ। ਇਥੋਂ ਸਾਂਝੀਵਾਲਤਾ ਦਾ ਉਪਦੇਸ਼ ਮਿਲਦਾ ਹੈ। ਸਤਿਗੁਰੂ ਜੀ ਦੀ ਬਾਣੀ ਦਾ ਹੁਕਮ ਹੈ, 'ਖਤਰੀ, ਬ੍ਰਾਹਮਣ, ਸੂਦ, ਵੈਸ, ਉਪਦੇਸ਼ ਚਹੁੰ ਵਰਣਾ ਕਉ ਸਾਂਝਾ'। ਪਿਛਲੇ ਕੁਝ ਦਿਨਾਂ ਵਿਚ ਜੋ ਹਿਰਦੇਵੇਧਕ ਘਟਨਾਵਾਂ ਇਥੇ ਵਾਪਰੀਆਂ ਹਨ ਉਹ ਸਾਡੇ ਲਈ ਅਤਿ ਦੁਖਦਾਈ ਹਨ, ਜਿਸ ਤੋਂ ਅਸੀਂ ਸਾਰੇ ਗੁਰੂ ਦੇ ਪਿਆਰੇ ਦੁਖੀ ਹਾਂ। ਇਸ ਵੇਲੇ ਹਰਿਮੰਦਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਪ੍ਰਕਾਸ਼ ਹੈ। ਆਕਾਸ਼ਬਾਣੀ ਰਾਹੀਂ ਕੀਰਤਨ ਰਿਲੇਅ ਹੋ ਰਿਹਾ ਹੈ। ਸਤਿਗੁਰੂ ਸੱਚੇ ਪਾਤਸ਼ਾਹ ਅੱਗੇ ਅਰਦਾਸ ਹੈ ਉਹ ਆਪਣੀਆਂ ਸੰਗਤਾਂ ਨੂੰ ਆਪਣੇ ਪਾਵਨ ਸਥਾਨ ਦੇ ਛੇਤੀ ਤੋਂ ਛੇਤੀ ਦਰਸ਼ਨ ਦੀਦਾਰ ਦੀ ਬਖਸ਼ਿਸ਼ ਕਰਨ। ਅਸੀਂ ਸਾਰੇ ਪ੍ਰੇਮ ਪਿਆਰ ਨਾਲ ਮਿਲ ਕੇ ਰਹੀਏ ਅਤੇ ਸਾਰੇ ਇਕ ਦੂਸਰੇ ਨਾਲ ਪ੍ਰੇਮ ਕਰੀਏ।"

ਇਸੇ ਤਰ੍ਹਾਂ ਦੇ ਬਿਆਨ ਹੋਰ ਵੀ ਅਨੇਕਾਂ ਬੇਸ਼ਰਮ ਸਿੱਖਾਂ ਕੋਲੋਂ ਦਿਵਾਏ ਗਏ ਸਨ ਜਿਨ੍ਹਾਂ ਵਿਚ ਇਕ ਨਿਹਾਲ ਸਿੰਘ ਹਰੀਆਂ ਵੇਲਾਂ ਵਾਲਾ ਨਿਹੰਗ ਅਤੇ ਗੁਰਦੁਆਰਾ ਦੁਖ ਨਿਵਾਰਣ ਸਾਹਿਬ ਦਾ ਇਕ ਕਰਮਚਾਰੀ ਬਚਿੱਤਰ ਸਿੰਘ ਵੀ ਸੀ। ਸੁਣਿਆ ਹੈ ਕਿ ਸਰਕਾਰ ਨੇ ਸੰਤ ਲੌਂਗੋਵਾਲ ਨੂੰ ਵੀ ਕਿਹਾ ਸੀ ਕਿ ਉਹ ਜੇਲ੍ਹ ਤੋਂ ਬਾਹਰ ਆ ਕੇ ਸਿੱਖਾਂ ਨੂੰ ਸ਼ਾਂਤ ਕਰਨ ਦੀ ਕੋਸ਼ਿਸ਼ ਕਰਨ ਪਰ ਸੰਤ ਲੌਂਗੋਵਾਲ ਨੇ ਕਹਿ ਦਿਤਾ ਸੀ ਕਿ ਜੇ ਉਹ ਹੁਣ ਹੀ ਜੇਲ੍ਹ ਵਿਚੋਂ ਰਿਹਾ ਹੋ ਕੇ ਚਲਿਆ ਗਿਆ ਤਾਂ ਸਿੱਖਾਂ ਨੇ ਉਸ ਨੂੰ ਮਾਰ ਦੇਣਾ ਹੈ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦਾ ਇਕ ਰੀਡਰ-ਹੈੱਡ, ਸੁਰਮਈ ਅੱਖਾਂ ਵਾਲਾ ਬਲਕਾਰ ਸਿੰਘ ਵੀ ਸੀ ਜਿਸ ਨੇ ਲੋਕਾਂ ਦੀਆਂ ਗਰੁੱਪ ਮੀਟਿੰਗਾਂ ਕਰ ਕੇ ਇਹ ਸਮਝਾਉਣ ਦੀ ਕੋਸ਼ਿਸ਼ ਕੀਤੀ ਸੀ ਕਿ ਅਪ੍ਰੇਸ਼ਨ ਬਲਿਊ ਸਟਾਰ ਸ੍ਰੀ ਦਰਬਾਰ ਸਾਹਿਬ ਦੀ ਪਵਿਤਰਤਾ ਕਾਇਮ ਰੱਖਣ ਲਈ ਕੀਤਾ ਗਿਆ ਸੀ। ਪਰ ਜਦੋਂ ਕੁਝ ਸਿੱਖ ਨੌਜੁਆਨਾਂ ਨੇ ਇਸ ਨੂੰ ਇਕ ਵਾਰ ਘੇਰ ਕੇ ਛਿਤਰੌਲ ਫੇਰੀ ਤਾਂ ਇਹ ਚੁਪ ਕਰ ਕੇ ਝਗ ਵਾਂਗ ਬੈਠ ਗਿਆ। ਇਸ ਦਾ ਇਕ ਨਿਸ਼ਾਨਾ ਇਹ ਸੀ ਕਿ ਇਸ ਦੇ ਖਿਲਾਫ, ਧਰਮ-ਯੁਧ ਸਮੇਂ ਇਸੇ ਦੇ ਹੀ ਵਿਭਾਗ ਦੇ ਇਕ ਮੈਂਬਰ ਬਲਦੇਵ ਬਲੁਆਣੇ ਨੇ ਕਿਰਪਾਲ ਸਿੰਘ ਤੋਂ ਕਈ ਬਿਆਨ ਬਲਕਾਰ ਸਿੰਘ ਦੇ ਖਿਲਾਫ਼ ਅਖਬਾਰਾਂ ਵਿਚ ਦੁਆਏ ਸਨ ਜਿਨ੍ਹਾਂ ਤੋਂ ਇਹ ਬੜਾ ਪ੍ਰੇਸ਼ਾਨ ਸੀ। ਦੈਵਨੇਤ ਨਾਲ ਜਦੋਂ ਕਿਰਪਾਲ ਸਿੰਘ ਨੇ ਦੂਰਦਰਸ਼ਨ ਤੋਂ "ਕੋਠਾ ਸਾਹਿਬ ਠੀਕ ਠਾਕ ਹੈ" ਵਾਲਾ ਬਿਆਨ ਪੜ੍ਹਿਆ ਤਾਂ ਇਹ ਖੇਡ ਇਸ ਦੇ ਫਿੱਟ ਆ ਗਈ। ਇਸ ਨੇ ਕਿਰਪਾਲ ਸਿੰਘ ਦੇ ਸਟੈਂਡ ਨੂੰ ਠੀਕ ਦਰਸਾਉਣ ਲਈ, ਬੇਸਮਝ ਅਕਾਲੀਆਂ ਦੀਆਂ ਮੀਟਿੰਗਾਂ ਕਰਨੀਆਂ ਸ਼ੁਰੂ ਕਰ ਦਿਤੀਆਂ ਸਨ।



Digitized by Panjab Digital Library | www.panjabdigilib.org

ਇਹ ਕਿਰਦਾਰ ਸੀ ਜੋ ਅਪ੍ਰੇਸ਼ਨ ਬਲਿਊ ਸਟਾਰ ਦੇ ਸਮੇਂ ਅਕਾਲੀ ਲੀਡਰਾਂ, ਅਕਾਲੀ ਮਰਜੀਵੜਿਆਂ, ਸ਼ਰੋਮਣੀ ਕਮੇਟੀ ਦੇ ਕਰਮਚਾਰੀਆਂ ਅਤੇ ਸਿੰਘ ਸਾਹਿਬਾਨਾਂ (ਪੁਜਾਰੀਆਂ) ਨੇ ਦਿਖਾਇਆ। ਸ਼ਰੋਮਣੀ ਕਮੇਟੀ ਦੇ ਅਧਿਕਾਰੀਆਂ ਦਾ ਕਿਰਦਾਰ ਇਸ ਤੋਂ ਵੀ ਜ਼ਿਆਦਾ ਗਿਰਿਆ ਹੋਇਆ ਸੀ। ਟੌਹੜੇ ਦੀ ਗਿਰਫ਼ਤਾਰੀ ਦੇ ਪਿਛੋਂ ਆਤਮਾ ਸਿੰਘ ਐਕਟਿੰਗ ਪ੍ਰਧਾਨ ਬਣਿਆ। ਪਰ ਉਸ ਨੂੰ ਵੀ ਛੇਤੀ ਹੀ ਗ੍ਰਿਫ਼ਤਾਰ ਕਰ ਲਿਆ ਸੀ। ਫਿਰ ਜੂਨੀਅਰ ਮੀਤ ਪ੍ਰਧਾਨ ਰਾਜਿੰਦਰ ਸਿੰਘ ਧਾਲੀਵਾਲ, ਐਕਟਿੰਗ ਪ੍ਰਧਾਨ ਬਣਿਆ। ਇਸ ਨੂੰ ਕਿਸੇ ਨੇ ਗ੍ਰਿਫ਼ਤਾਰ ਨਾ ਕੀਤਾ। ਅਕਾਲੀ ਦਲ ਦਾ ਪ੍ਰਧਾਨ, ਸੰਤ ਲੌਂਗੋਵਾਲ ਦੇ ਆਤਮ-ਸਮਰਪਣ ਕਰਨ ਪਿਛੋਂ, ਉਜਾਗਰ ਸਿੰਘ ਸੇਖਵਾਂ ਬਣਿਆ ਪਰ ਇਸ ਨੂੰ ਵੀ ਜਲਦੀ ਹੀ ਗ੍ਰਿਫ਼ਤਾਰ ਕਰਵਾ ਦਿਤਾ ਗਿਆ। ਇਸ ਦੇ ਪਿਛੋਂ ਪ੍ਰਕਾਸ਼ ਸਿੰਘ ਮਜੀਠਾ ਐਕਟਿੰਗ ਪ੍ਰਧਾਨ ਬਣਿਆ। ਇਸ ਨੂੰ ਵੀ ਗ੍ਰਿਫ਼ਤਾਰ ਕਰਵਾਉਣ ਲਈ ਸਰਕਾਰ ਨੂੰ ਕਿਹਾ ਗਿਆ। ਇਹ ਗ੍ਰਿਫ਼ਤਾਰੀਆਂ ਅਸਲ ਵਿਚ ਜੋਧਪੁਰ ਦੀ ਜੇਲ੍ਹ ਵਿਚ ਬੈਠਾ ਸੰਤ ਲੌਂਗੋਵਾਲ ਹੀ ਕਰਵਾ ਰਿਹਾ ਸੀ। ਉਹ ਨਹੀਂ ਸੀ ਚਾਹੁੰਦਾ ਕਿ ਉਸ ਤੋਂ ਪਿਛੋਂ ਕੋਈ ਤਕੜਾ ਬੰਦਾ ਅਕਾਲੀ ਦਲ ਦਾ ਪ੍ਰਧਾਨ ਬਣੇ। ਸੰਤ ਲੌਂਗੋਵਾਲੀਏ ਵਲੋਂ ਆਤਮ-ਸਮਰਪਣ ਕਰਨ ਨਾਲ ਉਸ ਦੀ ਸਿੱਖਾਂ ਵਿਚ ਬਹੁਤ ਬਦਨਾਮੀ ਹੋ ਗਈ ਸੀ। ਉਜਾਗਰ ਸਿੰਘ ਸੇਖਵਾਂ, ਪ੍ਰਕਾਸ਼ ਸਿੰਘ ਮਜੀਠਾ, ਆਤਮਾ ਸਿੰਘ ਸਿੱਖਾਂ ਵਿਚ ਬਹੁਤ ਸਤਿਕਾਰੇ ਜਾਣ ਵਾਲੇ ਲੀਡਰ ਸਨ। ਇਨ੍ਹਾਂ ਨੇ ਪ੍ਰਧਾਨਗੀਆਂ ਸੰਭਾਲਣ ਸਾਰ ਸਿੱਖਾਂ ਨੂੰ ਫੌਜੀ ਰਾਜ ਦੇ ਖ਼ਿਲਾਫ਼ ਜਥੇਬੰਦ ਕਰਨਾ ਸ਼ੁਰੂ ਕਰ ਦਿਤਾ ਸੀ ਅਤੇ ਇਹ ਸਰਕਾਰ ਨਾਲ ਕਿਸੇ ਵੀ ਤਰ੍ਹਾਂ ਦੀ ਗੱਲਬਾਤ ਕਰਨ ਤੋਂ ਸਾਫ਼ ਇਨਕਾਰ ਕਰ ਰਹੇ ਸਨ। ਇਸ ਤਰ੍ਹਾਂ ਇਹ ਲੋਕ ਨਵੇਂ ਲੀਡਰ ਦੇ ਤੌਰ ਤੇ ਉਭਰ ਰਹੇ ਸਨ। ਸੰਤ ਲੌਂਗੋਵਾਲ ਚਾਹੁੰਦਾ ਸੀ ਕਿ ਦੋਹਾਂ ਜਥੇਬੰਦੀਆਂ ਦਾ ਕੋਈ ਐਸਾ ਪ੍ਰਧਾਨ ਆਵੇ ਜਿਸ ਦੀ ਕੋਈ ਸ਼ਖ਼ਸੀਅਤ ਨਾ ਹੋਵੇ ਅਤੇ ਜਿਸ ਤੋਂ ਪ੍ਰਧਾਨਗੀ ਖੋਹਣ ਵਿਚ ਕੋਈ ਔਖਿਆਈ ਨਾ ਆਵੇ। ਇਸ ਤਰ੍ਹਾਂ ਉਸ ਵਲੋਂ ਉਜਾਗਰ ਸਿੰਘ ਸੇਖਵਾਂ ਅਤੇ ਆਤਮਾ ਸਿੰਘ ਗ੍ਰਿਫ਼ਤਾਰ ਕਰਵਾ ਦਿਤੇ ਗਏ। ਪ੍ਰਕਾਸ਼ ਸਿੰਘ ਮਜੀਠੇ ਦੇ ਖਿਲਾਫ਼ ਪੰਜ ਗ੍ਰੰਥੀਆਂ ਕੋਲੋਂ ਹੁਕਮਨਾਮਾ ਜਾਰੀ ਕਰਵਾਕੇ ਉਸ ਨੂੰ ਹਟਵਾ ਦਿਤਾ ਗਿਆ। ਹੁਣ ਨਵਾਂ ਕਨਵੀਨਰ ਬਣਿਆ ਸੁਰਜਨ ਸਿੰਘ ਠੇਕੇਦਾਰ ਅਤੇ ਰਾਜਿੰਦਰ ਸਿੰਘ ਧਾਲੀਵਾਲ। ਇਹ ਦੋਵੇਂ ਹੀ ਅਕਾਲੀ ਦਲ ਦੇ ਥਰਡ-ਕਲਾਸ ਵਰਕਰ ਸਨ। ਜਦੋਂ ਆਤਮਾ ਸਿੰਘ ਨੇ ਕੁਝ ਦਿਨਾਂ ਲਈ ਪ੍ਰਧਾਨਗੀ ਸੰਭਾਲੀ ਤਾਂ ਉਸ ਨੇ ਐਲਾਨ ਕੀਤਾ ਸੀ ਕਿ ਕਮੇਟੀ ਦਰਬਾਰ ਸਾਹਿਬ ਕੰਪਲੈਕਸ ਦਾ ਕੋਈ ਪ੍ਰਬੰਧ ਉਨ੍ਹਾਂ ਚਿਰ ਨਹੀਂ ਸੰਭਾਲੇਗੀ ਜਿੰਨਾ ਚਿਰ ਦਰਬਾਰ ਸਾਹਿਬ ਵਿਚੋਂ ਫੌਜ ਨੂੰ ਨਹੀਂ ਕਢਿਆ ਜਾਂਦਾ। ਸਰਕਾਰ ਇਹ ਗੱਲ ਬਿਲਕੁਲ ਨਹੀਂ ਚਾਹੁੰਦੀ ਸੀ ਉਸ ਨੂੰ ਗ੍ਰਿਫ਼ਤਾਰ ਕਰ ਲਿਆ। ਰਾਜਿੰਦਰ ਧਾਲੀਵਾਲ (ਇਹ ਸ਼ਖ਼ਸ ਮਜ਼੍ਹਬੀ ਹੈ, ਧਾਲੀਵਾਲ ਗੋਤ ਸਿਰਫ਼ ਨੀਵੀਂ ਜ਼ਾਤ ਨੂੰ ਲੁਕਾਉਣ ਲਈ ਹੀ



Digitized by Panjab Digital Library | www.panjabdigilib.org

ਲਾਇਆ ਹੋਇਆ ਹੈ) ਨੇ ਐਕਟਿੰਗ ਪ੍ਰਧਾਨ ਬਣਨ ਸਾਰ ਇਹ ਗੱਲ ਰੱਦ ਕਰ ਦਿਤੀ ਅਤੇ ਫੌਜੀ ਅਫਸਰਾਂ ਨਾਲ ਦਰਬਾਰ ਸਾਹਿਬ ਦੀ ਸਫਾਈ ਕਰਾਉਣ ਵਿਚ ਪੂਰਾ ਮਿਲਵਰਤਣ ਦੇਣਾ ਸ਼ੁਰੂ ਕਰ ਦਿਤਾ। ਇਸ ਨੇ ਨਾ ਭੰਨੀਆਂ ਹੋਈਆਂ ਗੋਲਕਾਂ ਦਾ ਕਾਰਨ ਪੁਛਿਆ ਨਾ ਹੀ ਸੜੀ ਹੋਈ ਸੁਨਹਿਰੀ ਚਾਨਣੀ ਦੇ ਹੀਰੇ ਮੋਤੀਆਂ ਬਾਰੇ ਜਾਣਨਾ ਚਾਹਿਆ।

ਸਿੱਟਾ ਇਹ ਹੋਇਆ ਕਿ ਸਰਕਾਰ ਨੇ ਇਸ ਨੂੰ, ਆਪਣੇ ਕੰਮ ਦਾ ਬੰਦਾ ਸਮਝ ਕੇ, ਉਭਾਰਨਾ ਸ਼ੁਰੂ ਕਰ ਦਿਤਾ। ਇਹ ਕਦੇ ਬਿਆਨ ਦਿਆ ਕਰੇ ਕਿ ਕਮੇਟੀ ਇਕ ਟਾਸਕ ਫੋਰਸ ਕਾਇਮ ਕਰੇਗੀ ਜੋ ਪ੍ਰਕਰਮਾਂ ਵਿਚ ਸੰਤ ਭਿੰਡਰਾਂਵਾਲਿਆਂ ਦੇ ਅਤੇ ਖਾਲਿਸਤਾਨ ਦੇ ਹੱਕ ਵਿਚ ਨਾਹਰੇ ਲੱਗਣੇ ਬੰਦ ਕਰਵਾਏਗੀ; ਕਦੇ ਬਿਆਨ ਦਿਆ ਕਰੇ ਕਿ ਸਿੱਖ ਨੌਜੁਆਨ ਪੰਜ ਗੁੰਥੀਆਂ ਨੂੰ ਘੇਰ ਕੇ ਦਰਬਾਰ ਸਾਹਿਬ ਦੀ ਪਵਿੱਤਰਤਾ ਨੂੰ ਭੰਗ ਕਰਦੇ ਹਨ। ਭਾਵ ਕਿ ਜਿਸ ਤਰ੍ਹਾਂ ਦੇ ਬਿਆਨ, ਸਰਕਾਰ ਇਸ ਕੋਲੋਂ ਦਿਵਾਉਣੇ ਚਾਹੁੰਦੀ ਸੀ ਇਹ ਉਸੇ ਤਰ੍ਹਾਂ ਦੇ ਦਿੰਦਾ ਸੀ। ਇਸ ਤੋਂ ਸਰਕਾਰ, ਸੰਤ ਲੌਂਗੋਵਾਲੀਆ, ਪੰਜੇ ਗੁੰਥੀ ਖਾਸ ਕਰਕੇ ਕਿਰਪਾਲ ਸਿੰਘ ਤੇ ਸਾਹਿਬ ਸਿੰਘ, ਬਹੁਤ ਖੁਸ਼ ਸਨ। ਵਿਚਾਰੇ ਸੁਰਜਨ ਸਿੰਘ ਠੇਕੇਦਾਰ ਦੀ ਕਿਸੇ ਪਾਸੇ ਕੋਈ ਵੀ ਪੁੱਛ-ਪ੍ਰਤੀਤ ਨਹੀਂ ਸੀ। ਉਸ ਨੂੰ ਕਈ ਦਿਨਾਂ ਤਕ ਪ੍ਰਕਾਸ਼ ਸਿੰਘ ਮਜੀਠੇ ਨੇ ਅਕਾਲੀ ਦਲ ਦੇ ਦਫ਼ਤਰ ਵਿਚ ਹੀ ਨਹੀਂ ਵੜਨ ਦਿਤਾ। ਇਹ ਕਿਰਪਾਲ ਸਿੰਘ ਕੋਲ ਜਾਇਆ ਕਰੇ ਅਤੇ ਕਿਹਾ ਕਰੇ ਕਿ ਮੈਨੂੰ ਦਫਤਰ ਦਾ ਕਬਜ਼ਾ ਦਿਵਾਓ।

ਰਾਜਿੰਦਰ ਧਾਲੀਵਾਲ ਨੇ ਵੀ ਸਰਕਾਰ ਤਕ ਆਪਣੇ ਸੁਨੇਹੇ ਪਹੁੰਚਾਉਣੇ ਸ਼ੁਰੂ ਕਰ ਦਿਤੇ ਕਿ ਉਹ ਸ਼ਰੋਮਣੀ ਕਮੇਟੀ ਦੇ ਪ੍ਰਧਾਨ ਟੌਹੜਾ ਅਤੇ ਸੀਨੀਅਰ ਮੀਤ ਪ੍ਰਧਾਨ ਆਤਮਾ ਸਿੰਘ ਨੂੰ ਰਿਹਾ ਨਾ ਕਰੇ। ਜੇ ਉਹ ਸਾਲ ਦੋ ਸਾਲ ਤਕ ਰਿਹਾ ਨਾ ਹੋਣ ਤਾਂ ਉਹ ਆਪ ਦੀ ਪੂਰੀ ਲੀਡਰੀ ਸਥਾਪਤ ਕਰ ਲਵੇਗਾ। ਲਓ ਇਸ ਬਾਰੇ ਜਿਹੜੀ ਖੁਫੀਆ ਰਿਪੋਰਟ 'ਕੌਮੀ ਏਕਤਾ' ਨਵੀਂ ਦਿੱਲੀ ਦੇ ਐਡੀਟਰ ਸ: ਰਾਜਿੰਦਰ ਸਿੰਘ ਨੇ ਅਕਤੂਬਰ 1984 ਦੇ ਅੰਕ ਦੇ ਪੰਨਾ ਪੰਜ ਉਪਰ ਪ੍ਰਕਾਸ਼ਤ ਕੀਤੀ ਹੈ ਉਸ ਅਨੁਸਾਰ : "24 ਸਤੰਬਰ ਨੂੰ ਸ਼ਰੋਮਣੀ ਕਮੇਟੀ ਦੇ ਆਰਜ਼ੀ ਪ੍ਰਧਾਨ ਰਾਜਿੰਦਰ ਸਿੰਘ ਧਾਲੀਵਾਲ ਦਿੱਲੀ ਵਿਚ ਕੇਂਦਰੀ ਮੰਤਰੀਆਂ ਤੇ ਪਧਾਨ ਮੰਤਰੀ ਦੇ ਸੈਕਟਰੀ ਸ੍ਰੀ ਅਲੈਗਜ਼ੈਂਡਰ ਨੂੰ ਮਿਲਣ ਲਈ ਹੱਥ ਪੈਰ ਮਾਰਦੇ ਰਹੇ ਅਤੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਤਕ ਰਸਾਈ ਕਰਦੇ ਰਹੇ ਕਿ ਮੇਰੀ ਵਫ਼ਾਦਾਰੀ ਜੀਵਨ ਭਰ ਲਈ ਗਿਰਵੀ ਰੱਖ ਲਓ ਪਰ ਸਰਦਾਰ ਆਤਮਾ ਸਿੰਘ ਨੂੰ ਰਿਹਾ ਨਾ ਕਰਵਾਓ। ਭਾਵ ਸਪਸ਼ਟ ਸੀ ਕਿ ਜੇ ਸਰਦਾਰ ਆਤਮਾ ਸਿੰਘ ਰਿਹਾ ਹੁੰਦੇ ਹਨ ਤਾਂ ਸ਼ਰੋਮਣੀ ਕਮੇਟੀ, ਧਾਲੀਵਾਲ ਦੇ ਹਥੋਂ ਖੁਸ ਕੇ ਇਕ ਐਸੇ ਵਚਨਬੱਧ ਅਕਾਲੀ ਹੱਥ ਚਲੀ ਜਾਂਦੀ ਹੈ ਜਿਸ ਦਾ ਪੂਰਾ ਪੰਥ ਸਤਿਕਾਰ ਕਰਦਾ ਹੈ। ਪਰੰਤੂ ਰਾਜਿੰਦਰ ਸਿੰਘ ਧਾਲੀਵਾਲ ਦੀ ਇਉਂ ਪ੍ਰਸਿੱਧੀ ਤੇ ਘਪਲੇਬਾਜ਼ੀ ਸਮਾਪਤ ਹੁੰਦੀ ਹੈ। ਇਹ ਹੈ ਕਰੈਕਟਰ ਅਜ ਦੇ ਇਹਨਾਂ "ਪੰਥਕ ਪਰਵਾਨਿਆਂ ਦਾ।"



Digitized by Panjab Digital Library | www.panjabdigilib.org

ਇਕ ਹੋਰ ਸ਼ਰਮਨਾਕ ਗੱਲ ਸੀ ਸ਼ਰੋਮਣੀ ਕਮੇਟੀ ਦੇ ਉਨ੍ਹਾਂ ਸੀਨੀਅਰ ਕਰਮਚਾਰੀਆਂ ਦੀ ਜਿਹੜੇ ਅੰਦਰੋਗਤੀ ਸਰਕਾਰ ਨਾਲ ਰਲੇ ਹੋਏ ਸਨ ਅਤੇ ਕੰਪਲੈਕਸ ਦੀ ਸਾਰੀ ਸੀ. ਆਈ. ਡੀ. ਦਿੰਦੇ ਸਨ। ਇਹ ਲੋਕ ਫੌਜੀ ਅਫਸਰਾਂ ਨਾਲ ਆਪਣੀ ਜਾਣ ਪਛਾਣ ਦਸ ਕੇ ਕੰਪਲੈਕਸ ਵਿਚ ਆ ਜਾਂਦੇ ਸਨ। ਇਨ੍ਹਾਂ ਬਾਰੇ ਹਰਬੀਰ ਸਿੰਘ ਭੰਵਰ ਇਉਂ ਲਿਖਦਾ ਹੈ : "ਸਭ ਤੋਂ ਘਟੀਆ ਅਤੇ ਦੁੱਖ ਵਾਲੀ ਗੱਲ। ਸ਼ਰੋਮਣੀ ਕਮੇਟੀ ਦੇ ਕੁਝ ਸੀਨੀਅਰ ਅਧਿਕਾਰੀ, ਜਿਨ੍ਹਾਂ ਦੀ ਫੌਜੀ ਅਫਸਰਾਂ ਨਾਲ ਵਾਕਫ਼ੀ ਹੋ ਗਈ ਸੀ ਅਤੇ ਪਾਸ ਲੈ ਕੇ ਸਭ ਤੋਂ ਪਹਿਲਾਂ ਕੰਪਲੈਕਸ ਅੰਦਰ ਜਾਂਦੇ ਰਹੇ ਨੇ, ਜਾਂ ਉਨ੍ਹਾਂ ਦੀਆਂ ਬੀਵੀਆਂ ਨੇ ਵੀ, ਦੂਜੇ ਘਰ, ਜੋ ਸਾਰੇ ਚੁਪਾਟ ਖੁਲੇ ਪਏ ਸਨ, ਨੂੰ ਲੁਟਿਆ। ਮੇਰੀਆਂ ਕਈ ਚੀਜ਼ਾਂ ਬਾਰੇ ਪਤਾ ਲਗਾ ਹੈ ਕਿ ਫਲਾਂ ਫਲਾਂ ਘਰ ਹਨ ਪਰ ਜਦੋਂ ਉਨ੍ਹਾਂ ਨੂੰ ਪੁਛਿਆ ਤਾਂ ਪੈਰਾਂ ਤੇ ਪਾਣੀ ਹੀ ਨਹੀਂ ਪੈਣ ਦਿੰਦੇ।"[1]

ਇਨ੍ਹਾਂ ਲੋਕਾਂ ਨੇ ਲੰਗਰ ਵਿਚੋਂ ਘਿਉ ਦੇ ਪੀਪੇ, ਦਾਲਾਂ ਅਤੇ ਆਟਾ ਵੀ ਚੁੱਕ ਲਿਆ ਸੀ। ਗਲ ਕੀ ਇਸ ਲੁੱਟ ਵਿਚ ਜਿਥੇ ਫੌਜੀਆਂ ਨੇ ਗੁਰਧਾਮਾਂ ਨੂੰ ਰੱਜ ਕੇ ਲੁਟਿਆ, ਭੰਗੀਆਂ ਨੇ ਸਿੰਘਾਂ ਦੀਆਂ ਲਾਸ਼ਾਂ ਵਿਚੋਂ ਵੀ ਆਪਣੀਆਂ ਜੇਬਾਂ ਭਰੀਆਂ ਉਥੇ ਅਕਾਲੀ ਵਰਕਰਾਂ ਅਤੇ ਸ਼ਰੋਮਣੀ ਕਮੇਟੀ ਦੇ ਕਰਮਚਾਰੀਆਂ ਨੇ ਵੀ ਆਪਣੇ ਹੱਥ ਰੰਗੇ। ਨਾਂ ਤਾਂ ਫੌਜ ਦਾ ਹੀ ਲੱਗਣਾ ਸੀ ਇਹੋ ਹਾਲ ਪਿਛੋਂ ਹੋਏ ਨੁਕਸਾਨਾਂ ਦਾ ਕਲੇਮ ਭਰਨ ਵੇਲੇ ਹੋਇਆ। ਕਈ ਅਕਾਲੀ ਅਹੁਦੇਦਾਰਾਂ, ਜਿਨ੍ਹਾਂ ਦਾ ਨਾ ਇਥੇ ਕੋਈ ਘਰ ਸੀ ਅਤੇ ਨਾ ਕੋਈ ਜਾਇਦਾਦ, ਉਹ ਸਿਰਫ ਗੁਰੂ ਨਾਨਕ ਨਿਵਾਸ ਜਾਂ ਸਮੁੰਦਰੀ ਹਾਲ ਦੇ ਕਮਰਿਆਂ ਵਿਚ ਰਹਿੰਦੇ ਸਨ। ਪਰ ਉਨ੍ਹਾਂ ਸਭ ਨੇ ਕਈ ਕਈ ਹਜ਼ਾਰ ਦੇ ਕਲੇਮ ਭਰ ਦਿਤੇ। ਇਨ੍ਹਾਂ ਵਿਚ ਮੁੱਖ ਨਾਂ ਗੁਰਮੀਤ ਸਿੰਘ ਚੀਮੇਂ ਦਾ ਅਤੇ ਬਲਵੰਤ ਸਿੰਘ ਰਾਮੂੰਵਾਲੀਏ ਦਾ ਲਿਆ ਜਾਂਦਾ ਹੈ। ਯਾਨੀ ਕਿ ਇਹ ਲੋਕ ਗੁਰੂ ਦੀ ਗੋਲਕ ਨੂੰ ਅਤੇ ਸਰਕਾਰ ਦੇ ਫੰਡਾਂ ਨੂੰ ਵੀ ਦੋਵੇਂ ਪਾਸਿਓਂ ਲੁਟ ਰਹੇ ਸਨ ਪਰ ਨਾ ਇਨ੍ਹਾਂ ਨੂੰ ਅਜੇ ਤਕ ਗੁਰੂ ਦੀ ਮਾਰ ਹੀ ਵਗੀ ਹੈ ਅਤੇ ਨਾ ਹੀ ਇਨ੍ਹਾਂ ਨੂੰ ਕੋਈ ਸਰਾਪ ਹੀ ਲਗਿਆ ਹੈ। ਹੇ ਅਕਾਲ ਪੁਰਖ ਜੇ ਗੁਰੂ ਦੀ ਗੋਲਕ ਦੇ ਚੋਰ ਅਤੇ ਮਾਸੂਮ ਲੋਕਾਂ ਦੇ ਕਾਤਲ ਇਉਂ ਹੀ ਵਧਦੇ ਫੁੱਲਦੇ ਫਿਰਦੇ ਰਹੇ ਤਾਂ ਤੇਰੇ ਨਾਂ 'ਤੇ ਕੌਣ ਵਿਸ਼ਵਾਸ ਕਰੇਗਾ ?

1. ਅਜ਼ਸ, ਨਵੰਬਰ 1984, ਪੰਨਾ 19.



Digitized by Panjab Digital Library | www.panjabdigilib.org

# 14

# ਅਕਾਲ ਤਖ਼ਤ ਸਾਹਿਬ ਦੀ ਮੁੜ ਉਸਾਰੀ

ਅਪ੍ਰੇਸ਼ਨ ਬਲਿਊ ਸਟਾਰ ਦੌਰਾਨ ਹਿੰਦੂ ਸਾਮਰਾਜ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਪੂਰੀ ਤਰ੍ਹਾਂ ਗੋਲਿਆਂ, ਬੰਬਾਂ ਨਾਲ ਉਡਾ ਕੇ ਆਪਣੀ ਸਿੱਖ ਵਿਰੋਧਤਾ ਦੀ ਪੂਰੀ ਪੂਰੀ ਭੜਾਸ ਕੱਢ ਲਈ ਸੀ। ਹੁਣ ਹਿੰਦੂ ਸਾਮਰਾਜ ਦੇ ਅਧਿਕਾਰੀਆਂ ਨੂੰ ਇਸ ਗੱਲ ਦੀ ਚਿੰਤਾ ਸੀ ਕਿ ਢਾਹੇ ਗਏ ਅਕਾਲ ਤਖ਼ਤ ਅਤੇ ਹੋਰ ਗੁਰਦੁਆਰਿਆਂ ਨੂੰ ਸਿੱਖਾਂ ਦੇ ਦੇਖਣ ਤੋਂ ਪਹਿਲਾਂ ਹੀ ਕਰਫਿਊ ਲਗਾ ਕੇ, ਇਨ੍ਹਾਂ ਦੀ ਮੁੜ-ਉਸਾਰੀ ਜਾਂ ਮੁਰੰਮਤ ਕਰਵਾ ਦਿਤੀ ਜਾਵੇ। ਹਿੰਦੂ ਸਾਮਰਾਜ ਦੇ ਅਧਿਕਾਰੀਆਂ ਨੂੰ ਸਭ ਤੋਂ ਵੱਡੀ ਚਿੰਤਾ ਇਹ ਸੀ ਕਿ ਸਿੱਖ ਕਿਤੇ ਇਨ੍ਹਾਂ ਅਸਥਾਨਾਂ ਨੂੰ ਜਿਉਂ ਦਾ ਤਿਉਂ ਨਾ ਰੱਖ ਲੈਣ ਕਿਉਂਕਿ ਜਿਉਂ ਦਾ ਤਿਉਂ ਰੱਖਣ ਨਾਲ ਇਹ ਲੋਕਾਂ ਦੇ ਅਗੇ ਦੁਨੀਆ ਦੇ ਸਭਿਆ ਮੁਲਕਾਂ ਦੇ ਰੂਬਰੂ ਅਤੇ ਲੋਕਰਾਜ ਦੇ ਰਾਖਿਆਂ ਦੇ ਸਾਹਮਣੇ, ਗਾਂਧੀ ਦੇ ਰਾਮ-ਰਾਜ ਦੀਆਂ ਕਰਤੂਤਾਂ ਰਹਿੰਦੀ ਦੁਨੀਆ ਤਕ ਸਾਂਭੀ ਰਖਣਗੇ। ਇਸ ਗੱਲ ਨੂੰ ਇਹ ਰਾਮ-ਰਾਜੀਏ ਚਾਹੁੰਦੇ ਨਹੀਂ ਸਨ। ਇਸ ਲਈ ਇਨ੍ਹਾਂ ਅਸਥਾਨਾਂ ਦੀ ਮੁੜ-ਉਸਾਰੀ ਅਤੇ ਮੁਰੰਮਤ ਕਰਨ ਵਿਚ ਵੱਧ ਤੋਂ ਵੱਧ ਤੇਜ਼ੀ ਵਰਤੀ ਗਈ। ਹੋਰਨਾਂ ਗੁਰਦੁਆਰਿਆਂ ਦੀ ਮੁਰੰਮਤ ਤਾਂ ਫੌਜ ਦੇ ਆਪਣੇ ਮਿਸਤਰੀਆਂ ਨੇ ਹੀ ਕਰ ਦਿਤੀ ਸੀ ਪਰ ਅਕਾਲ ਤਖ਼ਤ ਦੀ ਮੁੜ-ਉਸਾਰੀ ਕਿਉਂਕਿ ਲੰਮੇਰੀ ਸੀ ਅਤੇ ਗੁੰਝਲਦਾਰ ਸੀ ਇਸ ਲਈ ਉਸ ਦੀ ਮੁੜ-ਉਸਾਰੀ ਲਈ ਉਪਰੋਂ ਪੜਦਾ ਸੰਤਾ ਸਿੰਘ ਨਿਹੰਗ ਦੀ ਕਾਰ ਸੇਵਾ ਦਾ ਪਾਇਆ ਗਿਆ ਪਰ ਲੇਬਰ ਸਾਰੀ ਰਾਜਿਸਥਾਨ ਅਤੇ ਬਿਹਾਰ ਤੋਂ ਲਿਆਂਦੀ ਗਈ ਸੀ। ਇਹ ਉਹੀ ਲੇਬਰ ਸੀ ਜਿਹੜੀ ਸਰਕਾਰੀ ਇਮਾਰਤਾਂ ਦੀ ਉਸਾਰੀ ਕਰਦੀ ਹੈ। ਜਿੰਨਾ ਚਿਰ ਅਕਾਲ ਤਖ਼ਤ ਸਾਹਿਬ ਦੀ ਮੁੜ-ਉਸਾਰੀ ਸੰਪੂਰਨ ਨਹੀਂ ਸੀ ਹੋਈ ਉਤਨਾ ਚਿਰ ਅੰਮ੍ਰਿਤਸਰ ਦੇ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਦੇ ਆਲੇ-ਦੁਆਲਿਓਂ ਕਰਫਿਊ ਨਹੀਂ ਸੀ ਚੁਕਿਆ ਗਿਆ। ਸ਼ਾਮ ਨੂੰ ਟੀ. ਵੀ. ਤੇ ਅਕਾਲ ਤਖ਼ਤ ਦੀ ਮੁੜ-ਉਸਾਰੀ ਦੀ ਹਰ ਰੋਜ਼ ਫਿਲਮ ਦਿਖਾਈ ਜਾਂਦੀ ਸੀ। ਇਸ ਵਿਚ ਸਿਰਫ਼ ਨਿਹੰਗਾਂ ਨੂੰ ਹੀ ਦਿਖਾਇਆ ਜਾਂਦਾ ਸੀ ਦੂਸਰੀ ਸਰਕਾਰੀ ਲੇਬਰ ਨੂੰ ਨਹੀਂ। ਇਹ ਵੀ ਸੁਣਦੇ ਸਾਂ ਕਿ ਫੌਜੀ ਅਧਿਕਾਰੀ ਨਿਹੰਗਾਂ ਦੇ ਕੰਮ ਦੀ ਨਿਗਰਾਨੀ ਕਰਦੇ ਸਨ ਅਤੇ ਜਦ ਕਦੇ ਕੋਈ ਨਿਹੰਗ ਹੌਲੀ ਕੰਮ ਕਰਦਾ ਸੀ ਜਾਂ ਭੰਗ ਦੇ ਲੋਰ ਵਿਚ ਆ ਕੇ "ਬੋਲੇ ਸੋ ਨਿਹਾਲ" ਦਾ ਜੈਕਾਰਾ ਬੁਲਾ ਦਿੰਦਾ ਸੀ ਤਾਂ ਇਹ ਫੌਜੀ ਅਧਿਕਾਰੀ ਉਸ ਨੂੰ ਝਿੜਕ ਕੇ ਚੁਪ ਕਰਾ ਦਿੰਦੇ ਸਨ।

ਕਿਰਪਾਲ ਸਿੰਘ ਅਤੇ ਸਾਹਿਬ ਸਿੰਘ ਹਰ ਰੋਜ਼ ਇਹ ਉਸਾਰੀ ਦੇਖਦੇ ਸਨ। ਫੌਜੀ ਅਧਿਕਾਰੀ ਇਨ੍ਹਾਂ ਤੋਂ ਸਾਰੀ ਜਾਣਕਾਰੀ ਲੈ ਰਹੇ ਸਨ। ਅਕਾਲ ਤਖ਼ਤ ਦੇ



Digitized by Panjab Digital Library | www.panjabdigilib.org

ਨਕਸ਼ੇ ਨੂੰ ਦਰਸਾਉਣ ਲਈ ਅਤੇ ਹੋਰ ਰੋਜ਼ਾਨਾ ਦੀ ਮਰਯਾਦਾ ਪੂਰੀ ਕਰਨ ਲਈ ਇਹ ਦੋਵੇਂ ਫੌਜੀ ਅਧਿਕਾਰੀਆਂ ਦੀ ਅਗਵਾਈ ਕਰਦੇ ਸਨ। ਅਕਾਲ ਤਖ਼ਤ ਸਾਹਿਬ ਦੀ ਨਵ-ਉਸਾਰੀ ਸਤੰਬਰ 1984 ਦੇ ਅਖੀਰ ਤਕ ਪੂਰੀ ਹੋ ਜਾਣੀ ਸੀ। ਪਰ ਸਿੰਘ ਸਾਹਿਬਾਨਾਂ ਨੇ ਜੋ ਸਰਬਤ ਖਾਲਸਾ ਸਮਾਗਮ 2 ਸਤੰਬਰ, 1984 ਨੂੰ ਬੁਲਾਇਆ ਸੀ ਉਸ ਵਿਚ ਉਨ੍ਹਾਂ ਨੇ ਸਿੱਖ ਨੌਜੁਆਨਾਂ ਦੇ ਗੁੱਸੇ ਤੋਂ ਡਰ ਕੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨੂੰ ਅਤੇ ਕੇਂਦਰੀ ਮੰਤਰੀ ਬੂਟਾ ਸਿੰਘ ਨੂੰ ਪੰਥ ਵਿਚੋਂ ਛੇਕਣ ਦਾ ਐਲਾਨ ਕੀਤਾ ਸੀ। ਇਸੇ ਸਮਾਗਮ ਵਿਚ ਕੇਂਦਰੀ ਸਰਕਾਰ ਨੂੰ ਇਹ ਵੀ ਅਲਟੀਮੇਟਮ ਦਿਤਾ ਗਿਆ ਸੀ ਕਿ ਉਹ ਇਕ ਅਕਤੂਬਰ 1984 ਤਕ ਸਾਰਾ ਦਰਬਾਰ ਸਾਹਿਬ ਕੰਪਲੈਕਸ ਕਮੇਟੀ ਦੇ ਹਵਾਲੇ ਕਰ ਦੇਵੇ ਨਹੀਂ ਤਾਂ ਉਹ ਇਸ ਦੀ ਪ੍ਰਾਪਤੀ ਲਈ ਮੋਰਚਾ ਲਾਉਣਗੇ। ਇਸ ਇਕ ਮਹੀਨੇ ਦੇ ਅਲਟੀਮੇਟਮ ਬਾਰੇ ਵੀ ਬਹੁਤ ਚਰਚੇ ਉਡੇ ਸਨ। ਕਈ ਕਹਿੰਦੇ ਸਨ ਕਿ ਇਹ ਇਕ ਮਹੀਨਾ ਕੇਂਦਰੀ ਸਰਕਾਰ ਦੇ ਕਹੇ ਤੇ ਹੀ ਰਖਿਆ ਗਿਆ ਹੈ ਕਿਉਂਕਿ ਇਕ ਮਹੀਨੇ ਦੇ ਅੰਦਰ ਅੰਦਰ ਸਾਰੀ ਇਮਾਰਤ ਬਣ ਕੇ ਤਿਆਰ ਹੋ ਜਾਵੇਗੀ। ਦੂਜਾ, ਕੁਝ ਕਮੇਟੀ ਦੇ ਉਸ ਸਮੇਂ ਦੇ ਅਹੁਦੇਦਾਰ ਵੀ ਸਿੰਘ ਸਾਹਿਬਾਨਾਂ ਤੇ ਦਬਾਅ ਪਾ ਰਹੇ ਸਨ ਕਿ ਅਕਾਲ ਤਖ਼ਤ ਦੀ ਇਮਾਰਤ ਨੂੰ ਲੈਣ ਲਈ ਥੋੜੇ ਸਮੇਂ ਦਾ ਅਲਟੀਮੇਟਮ ਨਾ ਦਿਤਾ ਜਾਵੇ ਸਗੋਂ ਜ਼ਿਆਦਾ ਸਮੇਂ ਦਾ ਨੋਟਿਸ ਦਿਤਾ ਜਾਵੇ ਤਾਂ ਕਿ ਸਾਰੀ ਇਮਾਰਤ ਪੂਰੀ ਤਰ੍ਹਾਂ ਬਣ ਕੇ ਤਿਆਰ ਕਰਾ ਦਿਤੀ ਜਾਵੇ ਅਤੇ ਸ਼੍ਰੋਮਣੀ ਕਮੇਟੀ ਨੂੰ ਕੁਝ ਨਾ ਕਰਨਾ ਪਵੇ। ਇਸ ਤਰ੍ਹਾਂ ਸਿੰਘ ਸਾਹਿਬਾਨ ਦੀ ਦੋ ਮਹੀਨੇ ਦਾ ਨੋਟਿਸ ਦੇਣ ਦੀ ਰਾਇ ਸੀ ਪਰ ਸਮਾਗਮ ਵਿਚ ਹਾਜ਼ਰ ਸੰਗਤਾਂ ਉਨ੍ਹਾਂ ਨੂੰ ਉਸੇ ਸਮੇਂ ਹੀ ਕਾਰਵਾਈ ਕਰਨ ਲਈ ਕਹਿ ਰਹੀਆਂ ਸਨ। ਅਖੀਰ ਰੌਲੇ ਗੌਲੇ ਦੇ ਵਿਚ ਇਕ ਮਹੀਨੇ ਦਾ ਨੋਟਿਸ ਦਿਤਾ ਗਿਆ ਅਤੇ ਨੋਟਿਸ ਦੇਣ ਸਾਰ ਪੰਜੇ ਦੇ ਪੰਜੇ "ਸਿੰਘ ਸਾਹਿਬਾਨ" ਸਮਾਗਮ ਵਿਚੋਂ ਚਲੇ ਗਏ ਸਨ।

2 ਸਤੰਬਰ ਅਤੇ 26 ਸਤੰਬਰ, 1984 ਦੇ ਵਿਚਕਾਰਲੇ ਸਮੇਂ ਵਿਚ ਪਤਾ ਨਹੀਂ ਕੀ ਕੀ ਸੌਦੇਬਾਜ਼ੀ ਹੋਈ ਜਾਂ ਕੀ ਕੀ ਲਾਲਚ ਇਨ੍ਹਾਂ ਸਿੰਘ ਸਾਹਿਬਾਨ ਨੂੰ ਦਿਤੇ ਗਏ ਕਿ 2 ਸਤੰਬਰ, 1984 ਨੂੰ ਇਨ੍ਹਾਂ ਸਿੰਘ ਸਾਹਿਬਾਨ ਨੇ ਗਿਆਨੀ ਜ਼ੈਲ ਸਿੰਘ ਦੇ ਖਿਲਾਫ਼ ਜਾਰੀ ਕੀਤਾ ਹੁਕਮਨਾਮਾ ਵਾਪਸ ਲੈ ਲਿਆ। ਨਾ ਜ਼ੈਲ ਸਿੰਘ ਖ਼ੁਦ ਸ਼ਖ਼ਸੀ ਰੂਪ ਵਿਚ ਅਕਾਲ ਤਖ਼ਤ ਸਾਹਿਬ ਅੱਗੇ ਪੇਸ਼ ਹੋਇਆ ਅਤੇ ਨਾ ਹੀ "ਸਿੰਘ ਸਾਹਿਬਾਨ" ਨੇ ਸੰਗਤਾਂ ਤੋਂ ਕੋਈ ਰਾਇ ਲਈ, ਪਰ ਇਨ੍ਹਾਂ ਵਲੋਂ ਜ਼ੈਲ ਸਿੰਘ ਨੂੰ ਮੁਆਫ਼ ਕਰ ਦਿਤਾ ਗਿਆ। 27 ਸਤੰਬਰ, 1984 ਨੂੰ ਜ਼ੈਲ ਸਿੰਘ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਦੇ ਦਰਸ਼ਨ ਕਰਨ ਆਇਆ। ਅਕਾਲ ਤਖ਼ਤ ਸਾਹਿਬ ਅੱਗੇ ਦੀਵਾਨ ਲਾਇਆ ਗਿਆ। ਪੰਜੇ ਸਿੰਘ ਸਾਹਿਬਾਨ, ਬਹੁਤ ਸਾਰੇ ਅਕਾਲੀ ਐਮ. ਐਲ. ਏਜ਼, ਸ਼੍ਰੋਮਣੀ ਕਮੇਟੀ ਦੇ ਮੈਂਬਰ ਅਤੇ ਸਟਾਫ਼ ਰਾਸ਼ਟਰਪਤੀ ਜ਼ੈਲ ਸਿੰਘ ਨੂੰ ਅਗੋਂ ਮਿਲਣ ਗਏ ਸਨ ਅਤੇ ਉਸ ਦਾ



Digitized by Panjab Digital Library | www.panjabdigilib.org

ਭਾਸ਼ਣ ਸੁਣਦੇ ਰਹੇ ਸਨ। ਗਿਆਨੀ ਜ਼ੈਲ ਸਿੰਘ ਨੇ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਸਜੇ ਦੀਵਾਨ ਵਿਚ ਇਕ ਵੀ ਸ਼ਬਦ, ਸਿੱਖ ਪੰਥ ਤੋਂ ਆਪਣੀ ਅਵੱਗਿਆ ਦੀ ਮੁਆਫ਼ੀ ਮੰਗਣ ਦਾ ਨਹੀਂ ਕਿਹਾ ਸਗੋਂ ਉਹ ਆਪਣੇ ਭਾਸ਼ਣ ਦੌਰਾਨ ਅਕਾਲੀ ਮੈਂਬਰਾਂ ਅਤੇ ਸਿੰਘ ਸਾਹਿਬਾਨ ਨੂੰ ਇਹੀ ਨਸੀਹਤ ਕਰਦਾ ਰਿਹਾ ਸੀ ਕਿ ਉਨ੍ਹਾਂ ਨੂੰ ਐਸੀ ਕੋਈ ਗੱਲ ਨਹੀਂ ਕਰਨੀ ਚਾਹੀਦੀ ਜਿਸ ਨਾਲ ਦੇਸ਼ ਦੀ ਏਕਤਾ ਅਤੇ ਅਖੰਡਤਾ ਖ਼ਤਰੇ ਵਿਚ ਪੈਂਦੀ ਹੋਵੇ। ਪਰ ਅਗਲੇ ਦਿਨਾਂ ਦੇ ਹਰ ਇਕ ਅਖ਼ਬਾਰ ਵਿਚ ਇਹ ਸੁਰਖੀਆਂ ਲਗੀਆਂ ਹੋਈਆਂ ਸਨ ਕਿ ਰਾਸ਼ਟਰਪਤੀ ਅਕਾਲ ਤਖ਼ਤ ਅੱਗੇ ਪੇਸ਼ ਹੋਏ ਅਤੇ ਆਪਣੇ ਗੁਨਾਹਾਂ ਦਾ ਪਸ਼ਚਾਤਾਪ ਕੀਤਾ। ਉਸ ਦਿਨ ਸ਼ਾਮ ਨੂੰ ਜੋ ਰਿਪੋਰਟ ਟੀ ਵੀ. ਤੋਂ ਪੜ੍ਹੀ ਗਈ ਸੀ ਜਾਂ ਜੋ ਫਿਲਮ ਰਾਸ਼ਟਰਪਤੀ ਦੀ ਫੇਰੀ ਦੀ ਦਿਖਾਈ ਗਈ ਸੀ ਉਸ ਵਿਚ ਮੁਆਫ਼ੀ ਜਾਂ ਗੁਨਾਹਗਾਰ ਦਾ ਕੋਈ ਵੀ ਸ਼ਬਦ ਨਹੀਂ ਸੀ।

ਪਿਛੋਂ ਇਹ ਗੱਲਾਂ ਵੀ ਉਡੀਆਂ ਸਨ ਅਤੇ ਅਖਬਾਰਾਂ ਵਿਚ ਵੀ ਇਸ ਤਰ੍ਹਾਂ ਦੀਆਂ ਟਿਪੀਣਆਂ ਛਪੀਆਂ ਸਨ ਕਿ ਸਿੰਘ ਸਾਹਿਬਾਨ ਨਾਲ ਜ਼ੈਲ ਸਿੰਘ ਨੇ ਇਹ ਸੌਦੇਬਾਜ਼ੀ ਕੀਤੀ ਸੀ ਕਿ ਉਹ ਉਸ ਨੂੰ ਮੁਆਫ਼ ਕਰ ਦੇਣ ਅਤੇ ਇਸ ਦੇ ਬਦਲੇ ਜ਼ੈਲ ਸਿੰਘ ਉਨ੍ਹਾਂ ਨੂੰ, ਉਨ੍ਹਾ ਦੇ ਦਿਤੇ ਅਲਟੀਮੇਟਮ ਦੇ ਸਮੇਂ ਵਿਚ ਦਰਬਾਰ ਸਾਹਿਬ ਅਤੇ ਅਕਾਲ ਤਖ਼ਤ ਸਾਹਿਬ ਦੀਆਂ ਇਮਾਰਤਾਂ ਦਿਵਾ ਦੇਵੇਗਾ। ਇਸੇ ਤਰ੍ਹਾਂ ਹੀ ਹੋਇਆ। 29 ਸਤੰਬਰ, 1984 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਅੱਗੇ ਸਿੰਘ ਸਾਹਿਬਾਨ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਖੰਡਪਾਠ ਸ਼ੁਰੂ ਕਰਵਾਇਆ ਗਿਆ ਅਤੇ ਇਕ ਅਕਤੂਬਰ ਨੂੰ ਭੋਗ ਸਮੇਂ ਦਰਬਾਰ ਸਾਹਿਬ ਅਤੇ ਅਕਾਲ ਤਖ਼ਤ ਦੀਆਂ ਇਮਾਰਤਾਂ ਕਮੇਟੀ ਦੇ ਹਵਾਲੇ ਕਰ ਦਿਤੀਆਂ ਗਈਆਂ। ਇਸ ਦਿਨ ਨੂੰ, ਸਿੰਘ ਸਾਹਿਬਾਨ ਵਲੋਂ ਇਮਾਰਤਾਂ ਦੀ ਵਾਪਸੀ ਕਰਨ ਕਰਕੇ, ਭਾਰਤ ਸਰਕਾਰ ਦਾ ਸ਼ੁਕਰੀਆ ਕਰਨ ਵਾਸਤੇ, "ਸ਼ੁਕਰਾਨਾ ਦਿਵਸ" ਦਾ ਨਾਂ ਦਿਤਾ ਗਿਆ।

ਕੰਪਲੈਕਸ ਦੀਆਂ ਬਾਕੀ ਇਮਾਰਤਾਂ ਜਿਨ੍ਹਾਂ ਵਿਚ ਗੁਰੂ ਰਾਮ ਦਾਸ ਸਰਾਂ, ਤੇਜਾ ਸਿੰਘ ਸਮੁੰਦਰੀ ਹਾਲ ਅਤੇ ਗੁਰੂ ਨਾਨਕ ਨਿਵਾਸ ਭਾਰਤੀ ਫ਼ੌਜ ਦੇ ਕਬਜ਼ੇ ਵਿਚ ਹੀ ਸਨ। ਇਨ੍ਹਾਂ ਦੇ ਨਾਲ ਹੀ ਇਨ੍ਹਾਂ ਸਰਾਵਾਂ ਅਤੇ ਦਰਬਾਰ ਸਾਹਿਬ ਦੇ ਵਿਚਕਾਰਲੀ ਸੜਕ ਵੀ ਫ਼ੌਜੀ ਕਬਜ਼ੇ ਵਿਚ ਹੀ ਸੀ। ਸਿੰਘ ਸਾਹਿਬਾਨ ਕੋਲੋਂ ਇਹ ਲਿਖਤ ਲੈ ਲਈ ਗਈ ਸੀ ਕਿ ਇਹ ਵਿਚਕਾਰਲੀ ਸੜਕ ਉਪਰ ਕਮੇਟੀ ਦਾ ਕੋਈ ਕਬਜ਼ਾ ਨਹੀਂ ਸਗੋਂ ਇਹ ਮਿਉਂਸਪਲ ਕਮੇਟੀ ਦੀ ਹੈ। ਸਿੱਖ ਸੰਗਤਾਂ ਵਿਚ ਸਿੰਘ ਸਾਹਿਬਾਨ ਦੇ ਇਸ ਸੌਦੇਬਾਜ਼ੀ ਵਾਲੇ ਐਕਸ਼ਨ ਤੇ ਬਹੁਤ ਗੁੱਸਾ ਸੀ ਪਰ ਉਹ ਕੁਝ ਵੀ ਨਹੀਂ ਸਨ ਕਰ ਸਕਦੀਆਂ। ਸਿੰਘ ਸਾਹਿਬਾਨ ਦਿਨ ਰਾਤ ਪੁਲੀਸ ਦੇ ਘੇਰੇ ਵਿਚ ਰਹਿੰਦੇ ਸਨ। ਇਨ੍ਹਾਂ ਦੇ ਘਰਾਂ ਅੱਗੇ ਪੁਲੀਸ ਦਾ ਪਹਿਰਾ ਲਗਿਆ ਰਹਿੰਦਾ ਸੀ। ਦਰਬਾਰ ਸਾਹਿਬ ਦੀ ਪ੍ਰਕਰਮਾਂ ਵਿਚ ਵੀ ਇਨ੍ਹਾਂ ਨਾਲ ਸਾਦੇ ਕਪੜਿਆਂ ਵਿਚ ਪੁਲੀਸ ਦੇ ਸ਼ਸਤਰਧਾਰੀ



Digitized by Panjab Digital Library | www.panjabdigilib.org

ਗਾਰਡਜ਼ ਰਿਹਾ ਕਰਦੇ ਸਨ। ਇਸ ਕਰਕੇ ਸਿੱਖ ਨੌਜਵਾਨ ਸਿਰਫ਼ ਦੰਦ ਚਬਦੇ ਹੀ ਰਹਿ ਜਾਂਦੇ ਸਨ। ਰਾਸ਼ਟਰਪਤੀ ਅਤੇ ਸਿੰਘ ਸਾਹਿਬਾਨ ਦੀ ਇਸ ਸੌਦੇਬਾਜ਼ੀ ਬਾਰੇ 10 ਅਕਤੂਬਰ, 1984 ਦੇ ਅਜੀਤ ਵਿਚ ਹਰਕੰਵਲਜੀਤ ਸਿੰਘ ਦੀ ਇਕ ਰਿਪੋਰਟ ਛਪੀ ਸੀ ਜਿਸ ਵਿਚ ਲਿਖਿਆ ਸੀ : "ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨੂੰ ਮਾਫ਼ ਕਰਨ ਪਿਛੋਂ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਮਿਲ ਗਏ ਸਨ, ਤੇ ਹੁਣ ਗੁਰੂ ਰਾਮਦਾਸ ਸਰਾਂ, ਸਮੁੰਦਰੀ ਹਾਲ, ਅਤੇ ਗੁਰੂ ਨਾਨਕ ਨਿਵਾਸ ਫੌਜ ਵਲੋਂ ਖਾਲੀ ਕਰ ਦੇਣ ਪਿਛੋਂ ਕੇਂਦਰੀ ਮੰਤਰੀ ਸ੍ਰ. ਬੂਟਾ ਸਿੰਘ ਦੀ ਤਨਖ਼ਾਹ ਮਾਫ਼ ਹੋ ਜਾਵੇਗੀ। ਜੇ ਇਹਨਾਂ ਇਮਾਰਤਾਂ ਦੇ ਵਿਚਕਾਰਲੀ ਸੜਕ ਵੀ ਪ੍ਰਾਪਤ ਕਰਨੀ ਜ਼ਰੂਰੀ ਸਮਝੀ ਗਈ ਤਾਂ ਉਸ ਬਦਲੇ ਨਿਹੰਗ ਮੁੱਖੀ ਸੰਤਾ ਸਿੰਘ ਨੂੰ ਮਾਫ਼ ਕਰਨ ਦਾ ਸੌਦਾ ਕਰ ਲਿਆ ਜਾਵੇਗਾ।"

ਅਜਿਹੀ ਸੌਦੇਬਾਜ਼ੀ ਕਰਨ ਕਰਕੇ ਸਿੰਘ ਸਾਹਿਬਾਨ ਖ਼ਾਸ ਕਰ ਕੇ ਕਿਰਪਾਲ ਸਿੰਘ ਅਤੇ ਸਾਹਿਬ ਸਿੰਘ ਦਾ ਸਿੱਖ ਸੰਗਤਾਂ ਵਿਚ ਸਤਿਕਾਰ ਬਿਲਕੁਲ ਹੀ ਖ਼ਤਮ ਹੋ ਗਿਆ ਸੀ ਅਤੇ ਹਰ ਇਕ ਸਿੱਖ ਇਨ੍ਹਾਂ ਪ੍ਰਤੀ ਨਫ਼ਰਤ ਦੀ ਭਾਵਨਾ ਰੱਖਦਾ ਸੀ। ਇਸੇ ਕਰਕੇ ਹੀ ਇਕ ਅਕਤੂਬਰ, 1984 ਦੇ 'ਸ਼ੁਕਰਾਨਾ ਦਿਵਸ' ਦੇ ਮੌਕੇ ਤੇ ਸਿੱਖ ਸੰਗਤਾਂ ਵਲੋਂ ਇਨ੍ਹਾਂ ਸਿੰਘ ਸਾਹਿਬਾਨਾਂ ਦੀ ਬਹੁਤ ਜ਼ਲੀਲਤਾ ਭਰੀ ਬੇਇਜ਼ਤੀ ਕੀਤੀ ਗਈ। ਜਿਸ ਤੋਂ ਖਿੱਝ ਕੇ ਕਿਰਪਾਲ ਸਿੰਘ ਅਤੇ ਸਾਹਿਬ ਸਿੰਘ ਨੇ ਸਿੱਖ ਸੰਗਤਾਂ ਤੋਂ ਆਪਣਾ ਬਚਾਉ ਕਰਨ ਲਈ ਸੁਰਖਿਆ ਦਸਤਿਆਂ ਨੂੰ ਦਰਬਾਰ ਸਾਹਿਬ ਦੇ ਅੰਦਰ ਬੁਲਾਇਆ। ਸੁਰਖਿਆ ਦਸਤਿਆਂ ਨੇ ਅੰਦਰ ਦਾਖ਼ਲ ਹੋ ਕੇ ਸਿੱਖ ਸੰਗਤਾਂ ਦੀ ਐਸੀ ਮਾਰ ਕੁਟਾਈ ਕੀਤੀ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਵਾਲੇ ਦਲਾਨ ਵਿਚ ਖ਼ੂਨ ਹੀ ਖ਼ੂਨ ਨਜ਼ਰ ਆ ਰਿਹਾ ਸੀ। ਸੁਰਖਿਆ ਦਸਤਿਆਂ ਨੇ ਤਕਰੀਬਨ ਚਾਰ ਸੌ ਸਿੱਖ ਨੌਜੁਆਨ ਗ੍ਰਿਫ਼ਤਾਰ ਕਰ ਲਿਆ ਸੀ ਜਿਨ੍ਹਾਂ ਨੂੰ ਉਨ੍ਹਾਂ ਦੀਆਂ ਹੀ ਪੱਗਾਂ ਨਾਲ ਪਿੱਛੇ ਹੱਥ ਬੰਨ੍ਹ ਕੇ ਨੂੜਿਆ ਗਿਆ ਅਤੇ ਟਰੱਕਾਂ ਵਿਚ ਸੁੱਟ ਦਿਤਾ ਗਿਆ ਸੀ। ਪਰ ਅਗਲੇ ਦਿਨਾਂ ਦੇ ਅਖ਼ਬਾਰਾਂ ਵਿਚ ਸਿੰਘ ਸਾਹਿਬਾਨ ਦਾ ਬਿਆਨ ਆ ਗਿਆ ਕਿ ਸੁਰਖਿਆ ਦਸਤੇ ਉਨ੍ਹਾਂ ਨੇ ਨਹੀਂ ਬੁਲਾਏ। ਇਸ ਤੇ ਸੁਰੱਖਿਆ ਦਸਤਿਆਂ ਦੇ ਇੰਚਾਰਜ ਅਫ਼ਸਰ ਬਹੁਤ ਹੈਰਾਨ ਹੋਏ ਅਤੇ ਅਖ਼ਬਾਰਾਂ ਵਿਚ ਸਾਫ਼ ਸਾਫ਼ ਬਿਆਨ ਦਿਤਾ ਸੀ ਕਿ ਸਿੰਘ ਸਾਹਿਬਾਨ ਦਾ ਇਸ ਤਰ੍ਹਾਂ ਮੁਕਰਨਾ ਸ਼ੋਭਾ ਨਹੀਂ ਦਿੰਦਾ। 11 ਅਤੇ 12 ਅਕਤੂਬਰ, 1984 ਦੇ ਪੰਜਾਬੀ ਟ੍ਰਿਬਿਊਨ ਵਿਚ ਇਕ ਸ਼ਿਆਮ ਖੋਸਲਾ ਦੀ ਰਿਪੋਰਟ ਛਪੀ ਸੀ ਜਿਸ ਵਿਚ ਲਿਖਿਆ ਸੀ : "ਇਸ ਗੱਲ ਦੇ ਚੋਖੇ ਸਬੂਤ ਮਿਲਦੇ ਹਨ ਕਿ ਸੁਰੱਖਿਆ ਦਲਾਂ ਦੇ ਕੰਪਲੈਕਸ ਵਿਚ ਦਾਖ਼ਲੇ ਬਾਰੇ ਸਿੰਘ ਸਾਹਿਬਾਨ ਨੂੰ ਪੂਰੀ ਪੂਰੀ ਜਾਣਕਾਰੀ ਸੀ ਕਿਉਂਕਿ ਉਨ੍ਹਾਂ ਨੇ ਸਥਿਤੀ ਨੂੰ ਕਾਬੂ ਕਰਨ ਲਈ ਆਪਣੀ ਬੇਬਸੀ ਦਾ ਪ੍ਰਗਟਾਵਾ ਕੀਤਾ ਸੀ। ਉਨ੍ਹਾਂ ਨੇ ਇਸ ਘਟਨਾ ਤੋਂ ਪਿਛੋਂ



Digitized by Panjab Digital Library | www.panjabdigilib.org

ਸੁਰੱਖਿਆ ਦਲਾਂ ਵਿਰੁਧ ਇਕ ਲਫ਼ਜ਼ ਤਕ ਨਹੀਂ ਬੋਲਿਆ ਅਤੇ ਸਿਰਫ ਸ਼ਰਾਰਤੀ ਅਨਸਰਾਂ ਵਿਰੁਧ ਹੀ ਬੋਲਦੇ ਰਹੇ। ਪਰ ਅਗਲੇ ਦਿਨ ਪਾਸਾ ਪਲਟ ਜਾਣ ਤੇ ਸਹਿਮਤੀ ਹੋਣੀ ਮੁਸ਼ਕਲ ਹੈ। ਸਿੰਘ ਸਾਹਿਬਾਨ ਦੀ ਇਸ ਦਲੀਲ ਵਿਚ ਕੋਈ ਵਜ਼ਨ ਨਹੀਂ ਜਾਪਦਾ ਕਿ ਪੁਲੀਸ ਦਰਬਾਰ ਸਾਹਿਬ ਵਿਚ ਉਸ ਸਮੇਂ ਦਾਖ਼ਲ ਹੋਈ ਜਦੋਂ ਗੜਬੜ ਖ਼ਤਮ ਹੋ ਚੁਕੀ ਸੀ।"

ਅਸਲ ਵਿਚ ਸਿੰਘ ਸਾਹਿਬਾਨ ਬੜੀ ਕੁੜਿੱਕੀ ਵਿਚ ਫਸ ਗਏ ਸਨ। ਸੁਰਖਿਆ ਦਸਤਿਆਂ ਵਲੋਂ ਪ੍ਰਕਰਮਾਂ ਵਿਚ ਸਿੱਖ ਸੰਗਤ ਬਹੁਤ ਬੁਰੀ ਤਰ੍ਹਾਂ ਕੁੱਟੀ ਗਈ ਸੀ ਅਤੇ ਔਰਤਾਂ ਦੀ ਬੇਪਤੀ ਕੀਤੀ ਗਈ ਸੀ। ਅਗਲੇ ਦਿਨ ਅੰਮ੍ਰਿਤਸਰ ਦੀਆਂ ਕੁਝ ਔਰਤਾਂ ਗੁੱਸੇ ਵਿਚ ਭਰੀਆਂ ਕਿਰਪਾਲ ਸਿੰਘ ਅਤੇ ਸਾਹਿਬ ਸਿੰਘ ਦੇ ਘਰ ਗਈਆਂ ਅਤੇ ਜਦੋਂ ਉਹ ਇਨ੍ਹਾਂ ਦੀ ਦਾੜ੍ਹੀ ਫੜ ਕੇ ਪੁੱਟਣ ਲਗੀਆਂ ਤਾਂ ਇਨ੍ਹਾਂ ਨੇ ਇਕ ਦਮ ਆਪਣੇ ਬਾਡੀ ਗਾਰਡ ਸਿਪਾਹੀਆਂ ਨੂੰ ਬੁਲਾਇਆ ਜਿਨਾਂ ਨੇ ਸਿੱਖ ਔਰਤਾਂ ਨੂੰ ਰਾਈਫਲਾਂ ਦੇ ਬੱਟ ਮਾਰ ਮਾਰ ਕੇ ਘਰੋਂ ਬਾਹਰ ਕੱਢ ਦਿਤਾ ਸੀ।

ਅਕਾਲ ਤਖ਼ਤ ਦੀ ਇਮਾਰਤ ਨੂੰ ਕਮੇਟੀ ਦੇ ਅਧਿਕਾਰੀਆਂ ਨੇ ਅਤੇ ਸਿੰਘ ਸਾਹਿਬਾਨ ਨੇ ਖੁਸ਼ੀ ਖੁਸ਼ੀ ਪ੍ਰਾਪਤ ਕੀਤਾ ਅਤੇ ਆਪਣਾ ਰੋਜ਼ਾਨਾ ਦਾ ਕੰਮ ਕਾਰ ਕਰਨਾ ਸ਼ੁਰੂ ਕਰ ਦਿਤਾ। ਇਸ ਤੋਂ ਪਹਿਲਾਂ ਸਿੰਘ ਸਾਹਿਬਾਨ ਇਹ ਕਿਹਾ ਕਰਦੇ ਸਨ ਕਿ ਸੰਤਾ ਸਿੰਘ ਨਿਹੰਗ ਵਲੋਂ ਤਿਆਰ ਕੀਤੀ ਗਈ ਇਮਾਰਤ ਨੂੰ ਅਸੀਂ ਮਨਜ਼ੂਰ ਨਹੀਂ ਕਰਾਂਗੇ ਅਤੇ ਇਸ ਨੂੰ ਢਾਹ ਕੇ ਫਿਰ ਦੁਬਾਰਾ ਬਣਾਵਾਂਗੇ। ਪਰ ਅਕਾਲ ਤਖ਼ਤ ਨੂੰ ਇਨ੍ਹਾਂ ਦੇ ਹਵਾਲੇ ਕਰ ਦਿਤੇ ਜਾਣ ਪਿਛੋਂ ਅਜਿਹਾ ਬਿਆਨ ਦੇਣ ਤੋਂ ਇਹ ਬਿਲਕੁਲ ਬੰਦ ਹੋ ਗਏ। ਅਕਾਲ ਤਖ਼ਤ ਦੀ ਇਮਾਰਤ ਨੂੰ ਇਨ੍ਹਾਂ ਦੇ ਹਵਾਲੇ ਕਰਨ ਤੋਂ ਪਿੱਛੋਂ ਫੌਜੀ ਅਧਿਕਾਰੀਆਂ ਦੇ ਵੀ ਕੁਝ ਬਿਆਨ ਅਖ਼ਬਾਰਾਂ ਵਿਚ ਛਪੇ ਸਨ ਜਿਨ੍ਹਾਂ ਵਿਚ ਕਿਹਾ ਗਿਆ ਸੀ ਕਿ ਅਕਾਲ ਤਖ਼ਤ ਦੀ ਸਾਰੀ ਉਸਾਰੀ ਕਿਰਪਾਲ ਸਿੰਘ ਦੀ ਮਨਜ਼ੂਰੀ ਨਾਲ ਕੀਤੀ ਗਈ ਸੀ ਅਤੇ ਇਸ ਤੋਂ ਹਰ ਰੋਜ਼ ਸਲਾਹ ਲਈ ਜਾਂਦੀ ਸੀ। ਭਾਵ ਕਿ ਇਕ ਜੱਥੇਦਾਰ ਬਾਰ ਬਾਰ ਝੂਠ ਬੋਲਦਾ ਸੀ। ਅੰਦਰੋਂ ਕਝ ਹੋਰ ਕਰਦਾ ਸੀ ਅਤੇ ਬਾਹਰ ਅਖ਼ਬਾਰਾਂ ਵਿਚ ਬਿਆਨ ਕਿਸੇ ਹੋਰ ਤਰ੍ਹਾਂ ਦੇ ਦਿੰਦਾ ਸੀ। ਇਹੀ ਹਾਲ ਇਸ ਦੇ ਸਿਆਸੀ ਮਾਲਕ ਟੌਹੜੇ ਅਤੇ ਲੌਂਗੋਵਾਲੀਏ ਸੰਤ ਦਾ ਸੀ। ਸੰਤ ਲੌਂਗੋਵਾਲੀਆ ਵੀ ਜੇਲ੍ਹ ਵਿਚ ਬੈਠਾ ਧਿਆਨ ਦਿਵਾ ਦਿੰਦਾ ਸੀ ਕਿ ਸੰਤਾ ਸਿੰਘ ਨਿਹੰਗ ਵਾਲੀ ਇਮਾਰਤ ਨੂੰ ਢਾਹ ਕੇ ਦੁਬਾਰਾ ਉਸਾਰੀ ਕੀਤੀ ਜਾਵੇਗੀ।

ਮਾਰਚ, 1985 ਵਿਚ ਅਕਾਲੀ ਲੀਡਰਾਂ ਦੀਆਂ, ਅੱਗੜ ਪਿੱਛੜ ਕਰ ਕੇ, ਰਿਹਾਈਆਂ ਹੋ ਗਈਆਂ ਸਨ। ਲੌਂਗੋਵਾਲ ਅਤੇ ਟੌਹੜਾ ਰਿਹਾ ਕਰ ਦਿਤੇ ਗਏ ਸਨ। ਸੰਤ ਲੌਂਗੋਵਾਲ ਅਤੇ ਟੌਹੜੇ ਨੇ ਆਉਣ ਸਾਰ ਹੀ ਬਿਆਨ ਦਿਤੇ ਸਨ ਕਿ ਅਕਾਲ



Digitized by Panjab Digital Library | www.panjabdigilib.org

ਤਖਤ ਦੀ ਨਵੀਂ ਇਮਾਰਤ ਨੂੰ ਢਾਹ ਕੇ ਦੁਬਾਰਾ ਉਸਾਰਿਆ ਜਾਵੇਗਾ। ਪਰ 'ਉਹ ਦਿਨ ਡੁਬਾ ਜਦ ਘੋੜੀ ਚੜ੍ਹਿਆ ਕੁਬਾ' ਦੀ ਕਹਾਉਤ ਅਨੁਸਾਰ ਇਨ੍ਹਾਂ ਗੱਦੀ ਲੋਕਾਂ ਨੇ ਸਿਵਾਏ ਬਿਆਨ ਦੇਣ ਤੋਂ ਹੋਰ ਕੁਝ ਨਹੀਂ ਕੀਤਾ ਸੀ। ਸਿੱਟੇ ਵਜੋਂ ਸਾਲ 1985 ਸਾਰਾ ਲੰਘ ਗਿਆ। ਇਸ ਸਮੇਂ ਦੌਰਾਨ ਲੌਂਗੋਵਾਲ-ਰਾਜੀਵ ਸਮਝੌਤਾ ਵੀ ਹੋਇਆ, ਪੰਜਾਬ ਵਿਧਾਨ ਸਭਾ ਦੀਆਂ ਚੋਣਾਂ ਵੀ ਹੋਈਆਂ ਅਤੇ ਅਕਾਲੀ ਸਰਕਾਰ ਵੀ ਬਣੀ। ਪਰ ਅਕਾਲ ਤਖ਼ਤ ਸਾਹਿਬ ਦੀ ਸੰਤਾ ਸਿੰਘ ਨਿਹੰਗ ਵਲੋਂ ਤਿਆਰ ਕੀਤੀ, ਇਮਾਰਤ ਉਸੇ ਤਰ੍ਹਾਂ ਕਾਇਮ ਰਹੀ।

ਪਰ ਇਹ ਗੱਲ ਸਿੱਖ ਨੌਜਵਾਨਾਂ ਨੂੰ ਨਹੀਂ ਭੁਲੀ। ਉਹ ਸਮੇਂ ਸਮੇਂ ਤੇ ਆਪਣੀ ਨਫ਼ਰਤ ਦਾ ਪ੍ਰਗਟਾਵਾ ਕਰਦੇ ਰਹੇ ਸਨ। ਪਰ ਉਹ ਲੀਡਰਲੈਸ ਸਨ। ਲੀਡਰ ਤੋਂ ਬਿਨਾ ਇਹ ਨੌਜੁਆਨ ਆਪਣੀ ਕਾਰਵਾਈ ਤਾਂ ਕਰ ਦਿੰਦੇ ਸਨ ਪਰ ਉਸ ਨੂੰ ਲੰਮੇ ਸਮੇਂ ਲਈ ਜਾਰੀ ਨਹੀਂ ਰੱਖ ਸਕਦੇ ਸਨ। ਇਕ ਨੇਤਾ ਦਾ ਇਹੀ ਸੁਖ ਹੁੰਦਾ ਹੈ ਕਿ ਉਹ ਆਪਣੀ ਪਾਰਟੀ ਨੂੰ ਜਾਂ ਕੌਮ ਨੂੰ ਅਗਵਾਈ ਦਿੰਦਾ ਹੈ ਅਤੇ ਆਪਣੀਆਂ ਗਤੀਵਿਧੀਆਂ ਨੂੰ ਇਕਸਾਰਤਾ ਦਿੰਦਾ ਹੈ ਇਸ ਤਰ੍ਹਾਂ ਦੀ ਅਗਵਾਈ ਦੇਣ ਵਾਲਾ ਨੇਤਾ ਸਿੱਖ ਨੌਜੁਆਨਾਂ ਕੋਲ ਨਹੀਂ ਸੀ ਜਿਸ ਕਰਕੇ ਉਹ ਅਪ੍ਰੇਸ਼ਨ ਬਲਿਊ ਸਟਾਰ ਤੋਂ ਲੈ ਕੇ 1986 ਦੇ ਸ਼ੁਰੂਆਤ ਤਕ ਕੋਈ ਪ੍ਰਭਾਵਸ਼ਾਲੀ ਕੰਮ ਨਹੀਂ ਸਨ ਕਰ ਸਕੇ। ਅਖੀਰ ਨੂੰ ਇਸ ਘਾਟ ਨੂੰ ਪੂਰਾ ਕਰਨ ਲਈ ਕੁਝ ਸਿਆਣੇ ਸੱਜਣਾਂ ਨੇ ਉਪਰਾਲਾ ਕੀਤਾ। ਪਹਿਲਾ ਉਪਰਾਲਾ ਇਹ ਸੀ ਕਿ ਕੁਝ ਵੀ ਹੋਵੇ ਦਮਦਮੀ ਟਕਸਾਲ ਨੂੰ ਦੁਬਾਰਾ ਜਥੇਬੰਦ ਕੀਤਾ ਜਾਵੇ ਅਤੇ ਇਸ ਦੀ ਇਕ ਕੰਮ-ਚਲਾਊ ਲੀਡਰਸ਼ਿਪ ਸਾਹਮਣੇ ਲਿਆਂਦੀ ਜਾਵੇ।

ਦਮਦਮੀ ਟਕਸਾਲ ਦਾ ਕੋਈ ਵੀ ਸਿੰਘ ਇਹ ਮੰਨਣ ਲਈ ਤਿਆਰ ਨਹੀਂ ਕਿ ਸ੍ਰੀਮਾਨ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਅਪਰੇਸ਼ਨ ਬਲਿਊ ਸਟਾਰ ਦੌਰਾਨ ਸ਼ਹੀਦੀ ਪ੍ਰਾਪਤ ਕਰ ਗਏ ਹਨ। ਉਨ੍ਹਾਂ ਦਾ ਵਿਚਾਰ ਹੈ ਕਿ ਮਹਾਂਪੁਰਸ਼ (ਸੰਤ ਜੀ) ਲੜਾਈ ਦੌਰਾਨ ਫੌਜ ਨੂੰ ਚਕਮਾ ਦੇ ਕੇ ਦਰਬਾਰ ਸਾਹਿਬ ਤੋਂ ਬਾਹਰ ਨਿਕਲਣ ਵਿਚ ਸਫਲ ਹੋ ਗਏ ਸਨ ਅਤੇ ਇਕ ਨੀਯਤ ਸਮੇਂ ਤੇ ਪਰਗਟ ਹੋਣਗੇ। ਕੁਝ ਦਾ ਵਿਚਾਰ ਤਾਂ ਇਹ ਵੀ ਹੈ ਕਿ ਮਹਾਂਪੁਰਸ਼ ਗੁਪਤ ਤੌਰ ਤੇ ਸਿੱਖ ਲਹਿਰ ਨੂੰ ਚਲਾ ਰਹੇ ਹਨ। ਕੁਝ ਵੀ ਹੋਵੇ, ਮਹਾਂ-ਪੁਰਸ ਸ਼ਹੀਦ ਹੋ ਗਏ ਹੋਣ ਜਾਂ ਜਿਉਂਦੇ ਹੋਣ। ਪਰ ਉਨ੍ਹਾਂ ਦੀ ਯਾਦ ਹਰ ਸੱਚੇ ਸਿੱਖ ਦੇ ਦਿਲ ਵਿਚ ਹੈ। ਅਤੇ ਉਹ ਹਰ ਸੱਚੇ ਸਿਖ ਦੇ ਦਿਲ ਵਿਚ ਜਿਊਂਦੇ ਹਨ। ਉਨ੍ਹਾਂ ਦੀ ਰੂਹ ਸਿੱਖ ਲਹਿਰ ਦੇ ਪਿਛੇ ਹੈ। ਇਨ੍ਹਾਂ ਵਿਚਾਰਾਂ ਦੇ ਹੋਣ ਕਰਕੇ ਹੀ ਦਮਦਮੀ ਟਕਸਾਲ ਦੇ ਸਿੰਘਾਂ ਨੇ ਨਾ ਤਾਂ ਮਹਾਂਪੁਰਸ਼ਾਂ ਦੇ ਸਬੰਧ ਵਿਚ ਭੋਗ ਦੀਆਂ ਰਸਮਾਂ ਹੀ ਕੀਤੀਆਂ ਸਨ ਅਤੇ ਨਾ ਹੀ ਉਨ੍ਹਾਂ ਨੇ ਦਮਦਮੀ ਟਕਸਾਲ ਦਾ ਕੋਈ ਨਵਾਂ ਆਗੂ ਹੀ ਚੁਣਿਆ ਸੀ। ਪਰ ਇਸ ਤਰ੍ਹਾਂ ਜ਼ਿਆਦਾ ਚਿਰ ਨਹੀਂ ਸੀ ਚਲਿਆ ਜਾ ਸਕਦਾ। ਉਹੀ ਅਕਾਲੀ ਲੀਡਰਸ਼ਿਪ, ਜਿਸ ਨੇ ਸਰਕਾਰ ਨਾਲ ਮਿਲ ਕੇ, ਅਪਰੇਸ਼ਨ ਬਲਿਊ ਸਟਾਰ ਕਰਵਾਇਆ



Digitized by Panjab Digital Library | www.panjabdigilib.org

ਸੀ, ਫਿਰ ਮੁੜ ਕੇ ਸਰਕਾਰੀ ਸਹਾਇਤਾ ਨਾਲ ਸਿੱਖਾਂ ਦੇ ਸਿਰ ਮੜ੍ਹੀ ਗਈ ਸੀ। ਅਕਾਲ ਤਖ਼ਤ ਸਾਹਿਬ ਤੇ ਕਸਮਾਂ ਚੁਕਣ ਵਾਲੇ ਅਕਾਲੀ ਮਰਜੀਵੜੇ, ਅਪਰੇਸ਼ਨ ਬਲਿਊ ਸਟਾਰ ਸਮੇਂ ਬੜੀ ਢੀਠਤਾਈ ਨਾਲ ਪਿੱਠਾਂ ਦਿਖਾਉਣ ਪਿਛੋਂ, ਹੁਣ ਫੇਰ ਸਿੱਖਾਂ ਦੇ ਆਗੂ ਬਣ ਰਹੇ ਸਨ। ਹੱਥ ਖੜੇ ਕਰ ਕੇ ਫੌਜ ਦੇ ਅੱਗੇ ਆਤਮ-ਸਮਰਪਣ ਕਰਨ ਵਾਲੇ ਸੰਤ ਲੌਂਗੋਵਾਲ ਅਤੇ ਟੌਹੜਾ ਫਿਰ ਸਿੱਖਾਂ ਦੇ ਰਹਿਨੁਮਾ ਬਣਾਏ ਜਾ ਰਹੇ ਸਨ। ਪਰ ਸ੍ਰੀ ਦਰਬਾਰ ਸਾਹਿਬ ਅਤੇ ਅਕਾਲ ਤਖ਼ਤ ਸਾਹਿਬ ਦੀ ਰਖਿਆ ਕਰਨ ਵਾਲਾ ਅਣਖੀਲਾ ਨੌਜੁਆਨ ਅਜੇ ਵੀ ਜਾਂ ਤਾਂ ਜੇਲ੍ਹਾਂ ਵਿਚ ਰੁਲ ਰਿਹਾ ਸੀ ਅਤੇ ਜਾਂ ਫਿਰ ਸੈਨਾ ਦੇ ਡਰ ਤੋਂ ਬਚਣ ਲਈ ਅੰਡਰਗਰਾਊਂਡ ਹੋਇਆ, ਜੰਗਲਾਂ ਵਿਚ ਆਪਣਾ ਜੀਵਨ ਬਸਰ ਕਰ ਰਿਹਾ ਸੀ। ਅਕਾਲੀ ਲੀਡਰਾਂ ਨੂੰ ਸਿੱਖ ਨੌਜੁਆਨਾਂ ਦੀ ਕੋਈ ਪ੍ਰਵਾਹ ਨਹੀਂ ਸੀ; ਆਪਣੀ ਹੋ ਚੁਕੀ ਬੇਇਜ਼ਤੀ ਦਾ ਕੋਈ ਅਹਿਸਾਸ ਨਹੀਂ ਸੀ ਅਤੇ ਜੇਲ੍ਹਾਂ ਦੀਆਂ ਕਾਲ ਕੋਠੜੀਆਂ ਵਿਚ ਰੁਲ ਰਹੇ ਹਜ਼ਾਰਾਂ ਸਿੱਖ ਫੌਜੀਆਂ ਦਾ ਕੋਈ ਗ਼ਮ ਨਹੀਂ ਸੀ।

ਅਜੇਹੇ ਮਾਹੌਲ ਅੰਦਰ 29 ਦਸੰਬਰ, 1985 ਨੂੰ ਦਮਦਮੀ ਟਕਸਾਲ ਦੇ ਸਿੰਘਾਂ ਨੇ ਚੌਂਕ ਮਹਿਤਾ ਵਿਚ ਸਿੱਖਾਂ ਦਾ ਇਕੱਠ ਬੁਲਾਇਆ। ਇਸ ਇਕੱਠ ਨੂੰ ਰੋਕਣ ਲਈ ਪੰਜਾਬ ਦੀ ਅਕਾਲੀ ਸਰਕਾਰ ਨੇ ਪੂਰੀ ਪੂਰੀ ਕੋਸ਼ਿਸ਼ ਕੀਤੀ। ਉਸ ਦਿਨ ਸਭ ਬੱਸਾਂ ਦਾ ਚੌਂਕ ਮਹਿਤਾ ਨੂੰ ਜਾਣਾ ਬੰਦ ਕਰ ਦਿਤਾ ਗਿਆ ਸੀ ਸਭ ਟਰੱਕ ਸਰਕਾਰ ਨੇ ਉਸ ਦਿਨ ਤਲਬ ਕਰ ਲਏ ਸਨ। ਲੋਕਾਂ ਵਿਚ ਅਫਵਾਹਾਂ ਫੈਲਾ ਦਿਤੀਆਂ ਗਈਆਂ ਸਨ ਕਿ ਇਸ ਇਕੱਠ ਵਿਚ ਫੌਜ ਹਮਲਾ ਕਰ ਕੇ ਲੋਕਾਂ ਨੂੰ ਮਾਰ ਵੀ ਸਕਦੀ ਹੈ। ਨਤੀਜਾ ਇਹ ਹੋਇਆ ਕਿ ਸਿੱਖਾਂ ਵਿਚ ਪੂਰੀ ਦਹਿਸ਼ਤ ਫੈਲ ਗਈ। ਪਰ 29 ਦਸੰਬਰ ਨੂੰ ਚੌਂਕ ਮਹਿਤਾ ਵਿਚ ਰਿਕਾਰਡ ਤੋੜ ਇਕੱਠ ਹੋਇਆ। ਲੋਕ ਆਪਣੇ ਸਾਈਕਲਾਂ ਰਾਹੀਂ, ਟਰੈਕਟਰ ਟ੍ਰਾਲੀਆਂ ਰਾਹੀਂ ਅਤੇ ਪੈਦਲ ਰਸਤਾ ਤਹਿ ਕਰਦੇ ਹੋਏ ਉਥੇ ਪਹੁੰਚੇ। ਅਖ਼ਬਾਰਾਂ ਵਾਲਿਆਂ ਦੀ ਰਿਪੋਰਟ ਸੀ ਕਿ ਇਹ ਇਕੱਠ ਉਸ ਇਕੱਠ ਨਾਲੋਂ ਕਈ ਗੁਣਾਂ ਵੱਡਾ ਸੀ ਜਿਹੜਾ 20 ਸਤੰਬਰ, 1981 ਨੂੰ ਮਹਾਂਪੁਰਸ਼ਾਂ ਦੀ ਗ੍ਰਿਫਤਾਰੀ ਦੇਣ ਸਮੇਂ ਚੌਂਕ-ਮਹਿਤਾ ਵਿਚ ਹੋਇਆ ਸੀ। ਸੁਣਿਆ ਸੀ ਕਿ ਇਤਨੇ ਵੱਡੇ ਪ੍ਰਭਾਵਸ਼ਾਲੀ ਇਕੱਠ ਦੇ ਹੋ ਜਾਣ ਕਰਕੇ ਕੇਂਦਰੀ ਸਰਕਾਰ ਨੇ ਸੁਰਜੀਤ ਸਿੰਘ ਬਰਨਾਲੇ ਨੂੰ ਸਖ਼ਤ ਝਾੜ ਵੀ ਪਾਈ ਸੀ।

ਇਸ ਇਕੱਠ ਵਿਚ ਬਾਬਾ ਠਾਕਰ ਸਿੰਘ ਨੂੰ ਦਮਦਮੀ ਟਕਸਾਲ ਦਾ ਕਾਰਜਕਾਰੀ ਮੁਖੀ ਨੀਯਤ ਕੀਤਾ ਗਿਆ। ਇਸ ਦੇ ਨਾਲ ਹੀ ਫੈਸਲਾ ਕੀਤਾ ਗਿਆ ਕਿ ਅਕਾਲ ਤਖ਼ਤ ਸਾਹਿਬ ਦੀ ਨਵੀਂ ਇਮਾਰਤ ਨੂੰ ਢਾਹ ਕੇ ਦੁਬਾਰਾ ਉਸਾਰਿਆ ਜਾਵੇਗਾ। ਇਹ ਕਾਰ ਸੇਵਾ ਦਮਦਮੀ ਟਕਸਾਲ ਕਰੇਗੀ। ਅਕਾਲ ਤਖ਼ਤ ਦੀ ਇਮਾਰਤ ਨੂੰ ਢਾਹੁਣ ਦੀ ਮਿਤੀ 26 ਜਨਵਰੀ, 1986 ਮੁਕਰਰ ਕੀਤੀ ਗਈ। ਇਹ ਵੀ ਫੈਸਲਾ ਕੀਤਾ ਗਿਆ ਕਿ ਦਮਦਮੀ ਟਕਸਾਲ ਵਲੋਂ 26 ਜਨਵਰੀ, 1986 ਨੂੰ ਇਕ ਸਰਬੱਤ



Digitized by Panjab Digital Library | www.panjabdigilib.org

ਖਾਲਸਾ ਸਮਾਗਮ ਬੁਲਾਇਆ ਜਾਵੇ। ਅਕਾਲ ਤਖ਼ਤ ਸਾਹਿਬ ਦੀ ਕਾਰ ਸੇਵਾ ਬਾਰੇ ਇਸੇ ਸਮਾਗਮ ਵਿਚ ਫੈਸਲਾ ਲਿਆ ਜਾਵੇ। ਯਾਦ ਰਹੇ ਕਿ 26 ਜਨਵਰੀ ਨੂੰ ਹੀ ਰਾਜੀਵ-ਲੌਂਗੋਵਾਲ ਸਮਝੌਤੇ ਰਾਹੀਂ ਚੰਡੀਗੜ੍ਹ ਪੰਜਾਬ ਨੂੰ ਮਿਲਣਾ ਸੀ। ਇਸ ਲਈ ਅਕਾਲੀ ਇਹ ਆਸ ਲਾਈ ਬੈਠੇ ਸਨ ਕਿ 26 ਜਨਵਰੀ ਨੂੰ ਚੰਡੀਗੜ੍ਹ ਦੇ ਮਿਲ ਜਾਣ ਨਾਲ ਉਨ੍ਹਾਂ ਦੀ ਚੜ੍ਹਾਈ ਹੋ ਜਾਵੇਗੀ ਅਤੇ ਇਸ ਤਰ੍ਹਾਂ ਉਹ ਦਮਦਮੀ ਟਕਸਾਲ ਵਲੋਂ ਬੁਲਾਏ ਗਏ ਸਰਬੱਤ ਖਾਲਸਾ ਸਮਾਗਮ ਨੂੰ ਫੇਲ੍ਹ ਕਰ ਸਕਣਗੇ। ਇਸ ਤੋਂ ਇਲਾਵਾ ਅਕਾਲੀ ਸਰਕਾਰ ਨੇ ਹੋਰ ਵੀ ਬਹੁਤ ਕੋਸ਼ਿਸ਼ਾਂ ਕੀਤੀਆਂ। ਜਿਹੜੀ ਸਭ ਤੋਂ ਘਿਨਾਉਣੀ ਕੋਸ਼ਿਸ਼ ਸੀ ਉਹ ਸੀ ਬਰਨਾਲੇ ਦੇ ਪੁੱਤਰ ਗਗਨਦੀਪ ਵਲੋਂ ਦਰਬਾਰ ਸਾਹਿਬ ਵਿਚ ਅਕਾਲੀ ਗੁੰਡੇ ਲਿਜਾ ਕੇ ਹੁੱਲੜਬਾਜ਼ੀ ਮਚਾਉਣ ਦੀ।

ਦਮਦਮੀ ਟਕਸਾਲ, ਸਿੱਖ ਸਟੂਡੈਂਟਸ ਫੈਡਰੇਸ਼ਨ ਅਤੇ ਸੰਯੁਕਤ ਅਕਾਲੀ ਦਲ ਵਲੋਂ ਇਕ ਜਨਵਰੀ ਨੂੰ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਅਖੰਡਪਾਠਾਂ ਦੀ ਇਕ ਲੜੀ ਸ਼ੁਰੂ ਕਰ ਦਿਤੀ ਗਈ ਸੀ। ਇਸ ਤਰ੍ਹਾਂ ਕਰਨ ਨਾਲ ਸ੍ਰੀ ਦਰਬਾਰ ਸਾਹਿਬ ਦੇ ਵਿਚ ਅਤੇ ਅਕਾਲ ਤਖ਼ਤ ਸਾਹਿਬ ਉਪਰ ਖਾੜਕੂ ਸਿੱਖ ਨੌਜੁਆਨ ਦਿਨ ਰਾਤ ਸੈਂਕੜਿਆਂ ਦੀ ਗਿਣਤੀ ਵਿਚ ਰਹਿਣੇ ਸ਼ੁਰੂ ਹੋ ਗਏ ਸਨ। ਖਾੜਕੂ ਸਿੱਖ ਨੌਜੁਆਨਾਂ ਦੇ ਉਥੇ ਰਹਿਣ ਨਾਲ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਅਤੇ ਸਿੰਘ ਸਾਹਿਬਾਨਾਂ ਨੂੰ ਆਪਣਾ ਖਤਰਾ ਹੋ ਗਿਆ ਸੀ। ਉਨ੍ਹਾਂ ਨੇ ਉਥੇ ਜਾਣਾ ਛਡ ਦਿਤਾ। ਅਖ਼ਬਾਰਾਂ ਵਿਚ ਰੌਲਾ ਪਾਇਆ ਗਿਆ ਕਿ ਅੱਤਵਾਦੀਆਂ ਨੇ ਦਰਬਾਰ ਸਾਹਿਬ ਤੇ ਕਬਜ਼ਾ ਕਰ ਲਿਆ ਹੈ। ਹਿੰਦੂਆਂ ਅਤੇ ਕੇਂਦਰੀ ਸਰਕਾਰ ਨੇ ਤਾਂ ਇਸ ਸਥਿਤੀ ਨੂੰ ਤਰੋੜ ਮਰੋੜ ਕੇ ਪੇਸ਼ ਕਰਨਾ ਹੀ ਕਰਨਾ ਸੀ, ਅਕਾਲੀ ਵੀ ਹਰ ਰੋਜ਼ ਇਹੋ ਜਿਹੇ ਬਿਆਨ ਦੇਣ ਲਗ ਪਏ ਸਨ। ਅਕਾਲੀਆਂ ਨੇ ਹੁਣ ਦਰਬਾਰ ਸਾਹਿਬ ਵਿਚੋਂ ਇਨ੍ਹਾਂ ਨੌਜੁਆਨਾਂ ਨੂੰ ਕੱਢਣ ਦੀਆਂ ਵਿਉਂਤਾਂ ਬਣਾਉਣੀਆਂ ਸ਼ੁਰੂ ਕਰ ਦਿਤੀਆਂ। ਇਨ੍ਹਾਂ ਕੋਸ਼ਿਸ਼ਾਂ ਦੇ ਇਕ ਪੱਖ ਵਜੋਂ ਅਕਾਲੀ ਵਜ਼ੀਰਾਂ ਨੇ ਦਮਦਮੀ ਟਕਸਾਲ ਨਾਲ ਗੱਲਬਾਤ ਕਰ ਕੇ ਉਨ੍ਹਾਂ ਨੂੰ ਇਸ ਰਾਹ ਤੋਂ ਹਟਾਉਣ ਦੀ ਕੋਸ਼ਿਸ਼ ਕੀਤੀ ਅਤੇ ਦੂਜੇ ਪੱਖ ਵਜੋਂ ਅਕਾਲੀਆਂ ਨੇ ਅੰਦਰੋ ਅੰਦਰੀ ਤਿਆਰੀ ਕਰਨੀ ਸ਼ੁਰੂ ਕਰ ਦਿਤੀ ਸੀ ਕਿ ਐਮ. ਐਲ. ਏਜ਼ ਅਤੇ ਅਕਾਲੀ ਵਜ਼ੀਰਾਂ ਦੇ ਪਾਲਤੂ ਗੁੰਡਿਆਂ ਨੂੰ ਅਕਾਲੀ ਬਾਣਾ ਪਹਿਨਾ ਕੇ ਦਰਬਾਰ ਸਾਹਿਬ ਵਿਚ ਲਿਜਾ ਕੇ ਇਨ੍ਹਾਂ ਦੇ ਹਥੋਂ ਨੌਜੁਆਨਾਂ ਨੂੰ ਕੁਟਵਾਇਆ ਜਾਵੇ। ਅਕਾਲੀ ਸੋਚਦੇ ਸਨ ਕਿ ਇਸ ਤਰ੍ਹਾਂ ਨਾਲ ਇਕ ਤਾਂ ਉਹ ਦਰਬਾਰ ਸਾਹਿਬ ਵਿਚੋਂ ਅਕਾਲੀ ਵਿਰੋਧੀ ਸਿੱਖਾਂ ਦਾ ਸਫਾਇਆ ਕਰ ਦੇਣਗੇ ਅਤੇ ਦੂਜਾ ਇਨ੍ਹਾਂ ਹੀ ਗੁੰਡਿਆਂ ਨੂੰ, ਦਰਬਾਰ ਸਾਹਿਬ ਨੂੰ ਅਤਵਾਦੀ ਅਨਸਰਾਂ ਤੋਂ ਬਚਾਉਣ ਦੇ ਬਹਾਨੇ ਹੇਠ, ਸੇਵਾਦਾਰਾਂ ਦੇ ਰੂਪ ਵਿਚ ਅੱਗੇ ਤੋਂ ਦਰਬਾਰ ਸਾਹਿਬ ਵਿਚ ਰੱਖ ਲਿਆ ਜਾਵੇਗਾ।

ਇਹ ਕੰਮ ਬਰਨਾਲੇ ਦੇ ਪੁੱਤਰ ਗਗਨਦੀਪ ਵਲੋਂ ਕੀਤਾ ਗਿਆ। ਬਰਨਾਲਾ,



Digitized by Panjab Digital Library | www.panjabdigilib.org

ਧਨੌਲਾ ਅਤੇ ਸ਼ੇਰਪੁਰ ਦੇ ਹਲਕਿਆਂ ਵਿਚੋਂ ਅਠਾਰਾਂ ਬੱਸਾਂ ਗੁੰਡਿਆਂ ਨਾਲ ਭਰ ਕੇ ਅੰਮ੍ਰਿਤਸਰ ਵਲ ਤੋਰੀਆਂ ਗਈਆਂ। ਇਨ੍ਹਾਂ ਸਭ ਨੂੰ ਸ਼ਰਾਬ ਪੀਣ ਲਈ ਪੈਸੇ ਦਿਤੇ ਗਏ। ਗਗਨਦੀਪ ਸ਼ਰਾਬੀ ਹਾਲਤ ਵਿਚ ਇਨ੍ਹਾਂ ਸਭ ਦੇ ਮੂਹਰੇ ਆਪਣੀ ਕਾਰ ਵਿਚ ਜਾ ਰਿਹਾ ਸੀ ਅਤੇ ਉਸ ਦੇ ਮਗਰ-ਮੂਹਰੇ ਪੁਲੀਸ ਦੇ ਬਾਡੀਗਾਰਡਾਂ ਦੀਆਂ ਗੱਡੀਆਂ ਸਨ। ਬਰਨਾਲੇ ਤੋਂ ਤੁਰਨ ਸਮੇਂ ਉਸ ਨੇ ਬਿਆਨ ਦਿਤਾ ਸੀ ਕਿ ਦਰਬਾਰ ਸਾਹਿਬ ਵਿਚ ਆਖੰਡਪਾਠ ਕਰਵਾ ਰਹੇ ਸਿੱਖਾਂ ਦਾ ਸਭ ਕੁਝ ਚੁੱਕ ਕੇ ਬਾਹਰ ਸੁੱਟ ਦਿਤਾ ਜਾਵੇਗਾ। ਮੇਰੇ ਆਪਣੇ ਪਿੰਡ ਮੰਡੇਰ ਕਲਾਂ ਤੋਂ ਵੀ ਛੇ ਬੰਦੇ ਗਗਨਦੀਪ ਦੇ ਨਾਲ ਗਏ ਸਨ। ਜਦੋਂ ਇਹ ਗੁੰਡੇ ਸ੍ਰੀ ਦਰਬਾਰ ਸਾਹਿਬ ਪਹੁੰਚੇ ਤਾਂ ਅੱਗੋਂ ਚੰਦੂ-ਮਾਜਰੇ ਦੇ ਯੂਥ ਵਿੰਗ ਦੇ ਵੀ ਕੁਝ ਗੁੰਡੇ ਉਥੇ ਰਲ ਗਏ ਸਨ। ਦਰਬਾਰ ਸਾਹਿਬ ਪ੍ਰਕਰਮਾਂ ਵਿਚ ਵੜਨ ਸਾਰ ਇਨ੍ਹਾਂ ਨੇ ਹਵਾਈ ਫਾਇਰ ਕਰਨੇ ਸ਼ੁਰੂ ਕਰ ਦਿਤੇ, ਜਿਸ ਨੂੰ ਸੁਣ ਕੇ ਸ਼ਹਿਰ ਦੀਆਂ ਸੰਗਤਾਂ ਇਨ੍ਹਾਂ ਨੂੰ ਰੋਕਣ ਲਈ ਦਰਬਾਰ ਸਾਹਿਬ ਪਹੁੰਚ ਗਈਆਂ। ਦਰਬਾਰ ਸਾਹਿਬ ਅੰਦਰ ਅਖੰਡਪਾਠ ਕਰਵਾ ਰਹੇ ਦਮਦਮੀ ਟਕਸਾਲ ਦੇ ਸਿੰਘ, ਫੈਡਰੇਸ਼ਨ ਦੇ ਵਰਕਰ, ਪੂਰੇ ਠਰ੍ਹਮੇ ਅਤੇ ਸ਼ਾਂਤੀ ਨਾਲ ਅੰਦਰ ਬੈਠੇ ਰਹੇ। ਉਨ੍ਹਾਂ ਨੇ ਬਹੁਤ ਕੋਸ਼ਿਸ਼ ਕੀਤੀ ਕਿ ਉਹ ਅਕਾਲੀਆਂ ਦੀ ਚੁੱਕ ਵਿਚ ਆ ਕੇ ਇਥੇ ਲੜਾਈ ਨਾ ਕਰਨ ਪਰ ਉਨ੍ਹਾਂ ਵਿਚੋਂ ਕਈ ਤਾਂ ਸ਼ਰਾਬ ਦੇ ਨਸ਼ੇ ਵਿਚ ਸਨ ਉਨ੍ਹਾਂ ਨੇ ਬਿਨਾਂ ਕਿਸੇ ਦੀ ਕੋਈ ਗੱਲ ਸੁਣੇ, ਆਖੰਡਪਾਠ ਕਰ ਰਹੇ ਸਿੰਘਾਂ ਨੂੰ ਚੁੱਕ ਕੇ ਪਰੇ ਸੁੱਟ ਦਿਤਾ ਅਤੇ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਨੂੰ ਚੁੱਕ ਕੇ ਇਕ ਕਮਰੇ ਵਿਚ ਬੰਦ ਕਰ ਦਿਤਾ। ਜਿਹੜੇ ਬਿਸਤਰੇ ਉਥੇ ਅੰਮ੍ਰਿਤਸਰ ਦੀਆਂ ਸੰਗਤਾਂ ਨੇ ਸਿੰਘਾਂ ਦੇ ਰਾਤ ਨੂੰ ਰਹਿਣ ਲਈ ਇਕੱਠੇ ਕੀਤੇ ਸਨ ਉਨ੍ਹਾਂ ਵਿਚੋਂ ਬਹੁਤੇ ਪਾੜ ਕੇ ਬਾਹਰ ਸੁੱਟ ਦਿਤੇ ਅਤੇ ਜਿਹੜਾ ਕੱਪੜਾ ਅਕਾਲੀ ਗੁੰਡੇ ਚੁਕ ਸਕਦੇ ਸੀ ਉਹ ਚੁੱਕ ਕੇ ਆਪਣੇ ਨਾਲ ਲੈ ਆਏ। ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਹੀ ਦਮਦਮੀ ਟਕਸਾਲ ਵਲੋਂ ਕਾਰ ਸੇਵਾ ਲਈ ਪੈਸੇ ਇਕੱਠੇ ਕਰਨ ਲਈ ਇਕ ਟੋਕਰੀ ਰੱਖੀ ਹੋਈ ਸੀ। ਉਸ ਟੋਕਰੀ ਵਿਚੋਂ ਪੈਸੇ ਚੁੱਕ ਕੇ ਟੋਕਰੀ ਨੂੰ ਬਾਹਰ ਸੁੱਟ ਦਿਤਾ। ਕੁਝ ਅਕਾਲੀ ਗੁੰਡੇ ਸ੍ਰੀ ਅਕਾਲ ਤਖ਼ਤ ਸਾਹਿਬ ਦੀਆਂ ਉਪਰਲੀਆਂ ਛੱਤਾਂ ਉਪਰ ਚੜ੍ਹ ਗਏ। ਉਥੇ ਖੜ੍ਹ ਕੇ ਉਨ੍ਹਾਂ ਨੇ ਹਵਾਈ ਫਾਇਰ ਕੀਤੇ ਅਤੇ ਬੱਕਰੇ ਬੁਲਾਏ। ਇਹ ਸਭ ਕੁਝ ਦੇਖ ਕੇ ਸ਼ਹਿਰ ਦੀਆਂ ਸੰਗਤਾਂ ਹੈਰਾਨ ਰਹਿ ਗਈਆਂ ਸਨ। ਉਹ ਸੋਚ ਰਹੀਆਂ ਸਨ ਕਿ ਇੰਦਰਾ ਗਾਂਧੀ ਦੇ ਅਪ੍ਰੇਸ਼ਨ ਬਲਿਊ ਸਟਾਰ ਅਤੇ ਬਰਨਾਲੇ ਦੇ ਪੁੱਤਰ ਦੇ ਇਸ ਐਕਸ਼ਨ ਵਿਚ ਕੀ ਫ਼ਰਕ ਹੈ।

ਆਖਰ ਜਦ ਸਭ ਪਾਸੇ ਅਕਾਲੀ ਗੁੰਡੇ ਅਤੇ ਲੁਟੇਰੇ ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਅਤੇ ਸਿੱਖ ਸੰਗਤਾਂ ਦੀ ਬੇਪਤੀ ਕਰ ਰਹੇ ਸਨ ਤਾਂ ਫੈਡਰੇਸ਼ਨ ਦੇ ਵਰਕਰਾਂ ਤੋਂ ਇਹ ਸਭ ਕੁਝ ਬਰਦਾਸ਼ਤ ਨਾ ਹੋ ਸਕਿਆ। ਉਨ੍ਹਾਂ ਨੇ ਛੋਟੇ ਛੋਟੇ ਗਰੁੱਪ ਬਣਾ ਕੇ ਖਾਲੀ ਹੱਥ ਹੀ ਅਕਾਲੀ ਗੁੰਡਿਆਂ ਦਾ ਮੁਕਾਬਲਾ ਕਰਨਾ ਸ਼ੁਰੂ ਕਰ ਦਿਤਾ। ਫੈਡਰੇਸ਼ਨ ਦੇ



Digitized by Panjab Digital Library | www.panjabdigilib.org

ਨੌਜੁਆਨਾਂ ਦੀ ਇਹ ਹਿੰਮਤ ਦੇਖ ਕੇ ਉਥੇ ਦੀ ਹਾਜ਼ਰ ਸੰਗਤ ਨੇ ਵੀ ਨੌਜੁਆਨਾਂ ਦਾ ਸਾਥ ਦੇਣਾ ਸ਼ੁਰੂ ਕਰ ਦਿਤਾ। ਸਿੱਟਾ ਇਹ ਹੋਇਆ ਕਿ ਫੈਡਰੇਸ਼ਨ ਦੇ ਜੁਝਾਰੂ ਨੌਜੁਆਨਾਂ ਨੇ ਘਸੁੰਨਾਂ-ਮੁੱਕੀਆਂ ਨਾਲ ਹੀ ਅਕਾਲੀ ਗੁੰਡਿਆਂ ਨੂੰ ਅੱਗੇ ਲਾ ਲਿਆ। ਸ਼ਰਾਬ ਦੇ ਨਸ਼ੇ ਵਿਚ ਗੁੱਟ ਅਕਾਲੀ ਗੁੰਡਿਆਂ ਨੂੰ ਜਦੋਂ ਘਸੁੰਨ ਬੱਜਣੇ ਸ਼ੁਰੂ ਹੋਏ ਤਾਂ ਉਹ ਮਸਾਂ 20-25 ਕੁ ਮਿੰਟ ਹੀ ਉਥੇ ਠਹਿਰ ਸਕੇ। ਜਿਸ ਦਾ ਜਿਧਰ ਵੀ ਦਾਅ ਲਗਿਆ ਉਹ ਉਧਰ ਹੀ ਭੱਜ ਤੁਰਿਆ। ਜਿਨ੍ਹਾਂ ਗੁੰਡਿਆਂ ਕੋਲ ਬੰਦੂਕਾਂ ਸਨ ਨੌਜੁਆਨਾਂ ਨੇ ਉਨ੍ਹਾਂ ਦੀਆਂ ਗਰਦਨਾਂ ਤੇ ਘਸੁੰਨ ਮਾਰ ਮਾਰ ਕੇ ਉਨ੍ਹਾਂ ਕੋਲੋਂ ਬੰਦੂਕਾਂ ਖੋਹ ਲਈਆਂ ਸਨ। ਪਾਠਕ ਹੈਰਾਨ ਹੋਣਗੇ ਕਿ ਦਰਬਾਰ ਸਾਹਿਬ ਤੇ ਇਨ੍ਹਾਂ ਹਮਲਾ ਕਰਨ ਵਾਲਿਆਂ ਕੋਲੋਂ ਫੈਡਰੇਸ਼ਨ ਦੇ ਨੌਜੁਆਨਾਂ ਨੇ ਕੁਝ ਸਟੇਨ ਗੰਨਾਂ ਵੀ ਖੋਹੀਆਂ ਸਨ। ਇਥੇ ਸਵਾਲ ਇਹ ਪੈਦਾ ਹੁੰਦਾ ਹੈ ਕਿ ਗੁੰਡਿਆਂ ਕੋਲ ਇਹ ਸਟੇਨਗੰਨਾਂ ਕਿਵੇਂ ਪਹੁੰਚੀਆਂ ਸਨ ? ਕਈ ਕਹਿੰਦੇ ਸਨ ਕਿ ਇਹ ਸਟੇਨਗੰਨਾਂ ਉਨ੍ਹਾਂ ਸਿਪਾਹੀਆਂ ਦੀਆਂ ਸਨ ਜੋ ਸਾਦੇ ਕਪੜਿਆਂ ਵਿਚ ਪੁਲੀਸ ਭੇਜੀ ਗਈ ਸੀ। ਕਈ ਕਹਿੰਦੇ ਸਨ ਕਿ ਇਹ ਸਟੇਨ ਗੰਨਾਂ ਸਰਕਾਰ ਨੇ ਅਕਾਲੀ ਗੁੰਡਿਆਂ ਨੂੰ ਵੰਡੀਆਂ ਸਨ। ਪਰ ਪਹਿਲਾ ਵਿਚਾਰ ਦਰੁਸਤ ਜਾਪਦਾ ਹੈ। ਇਹ ਖੋਹੀਆਂ ਹੋਈਆਂ ਬੰਦੂਕਾਂ ਵਾਪਸ ਲੈਣ ਲਈ ਸ਼ਰੋਮਣੀ ਕਮੇਟੀ ਦੇ ਅਧਿਕਾਰੀਆਂ ਨੇ ਬਹੁਤ ਕੋਸ਼ਿਸ਼ਾਂ ਕੀਤੀਆਂ। ਇਨ੍ਹਾਂ ਨੇ ਅਖੀਰ ਨੂੰ ਗਿਆਨੀ ਪੂਰਨ ਸਿੰਘ ਨੂੰ ਕਿਹਾ ਕਿ ਉਹ ਆਪਣਾ ਅਸਰ ਰਸੂਖ ਵਰਤ ਕੇ ਨੌਜੁਆਨਾਂ ਕੋਲੋਂ ਬੰਦੂਕਾਂ ਵਾਪਸ ਕਰਵਾਵੇ। ਗਿਆਨੀ ਪੂਰਨ ਸਿੰਘ ਦਾ ਕੁਝ ਕਾਰਨਾਂ ਕਰਕੇ ਸਾਰੇ ਸਿੱਖ ਜਗਤ ਵਿਚ ਖਾਸ ਕਰ ਕੇ ਸਿੱਖ ਨੌਜੁਆਨਾਂ ਵਿਚ ਬਹੁਤ ਇੱਜ਼ਤ ਅਤੇ ਸਤਿਕਾਰ ਸੀ ਗਿਆਨੀ ਜੀ ਵਲੋਂ ਕੋਸ਼ਿਸ਼ਾਂ ਕਰਨ ਨਾਲ ਨੌਜੁਆਨਾਂ ਨੇ ਉਹ ਬੰਦੂਕਾਂ ਵਾਪਸ ਕਰ ਦਿੱਤੀਆਂ।

ਹਮਲਾ ਕਰਨ ਵਾਲੇ ਅਕਾਲੀ ਗੁੰਡਿਆਂ ਵਿਚ ਕਈ ਭੋਲੇ ਭਾਲੇ ਪੇਂਡੂ ਸਿੱਖ ਵੀ ਸਨ ਜਿਨ੍ਹਾਂ ਨੂੰ ਲਿਜਾਣ ਸਮੇਂ ਸਿਰਫ਼ ਇਹੀ ਕਿਹਾ ਗਿਆ ਸੀ ਕਿ ਉਨ੍ਹਾਂ ਨੂੰ ਅੰਮ੍ਰਿਤਸਰ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਵਾਉਣੇ ਹਨ। ਉਨ੍ਹਾਂ ਨੂੰ ਕਿਸੇ ਵੀ ਗੱਲ ਦਾ ਕੋਈ ਪਤਾ ਨਹੀਂ ਸੀ। ਮੇਰੇ ਪਿੰਡ ਤੋਂ ਜਿਹੜੇ ਛੇ ਬੰਦੇ ਗਏ ਸਨ ਉਨ੍ਹਾਂ ਵਿਚ ਦੋ ਮੁੰਡੇ ਸੀਰੀ ਰਲੇ ਹੋਏ ਮਜ਼ਬੀ ਸਿੱਖ ਸਨ ਜਿਹੜੇ ਮਸਾਂ 20 ਕੁ ਸਾਲ ਦੀ ਉਮਰ ਦੇ ਹੋਣੇ ਹਨ ਅਤੇ ਇਹ ਮੋਨੇ ਸਨ। ਇਕ ਮੁੰਡਾ ਬਾਜ਼ੀਗਰਾਂ ਦਾ ਸੀ। ਇਕ ਸਾਬਕਾ ਸਰਪੰਚ ਸੀ। ਬਾਕੀ ਦੋ ਗੁਰਦੁਆਰੇ ਵਿਚ ਬੈਠੇ ਬਜ਼ੁਰਗ ਸਨ। ਜਦੋਂ ਅਕਾਲੀ ਗੁੰਡਿਆਂ ਨੇ ਦਰਬਾਰ ਸਾਹਿਬ ਦੀ ਪ੍ਰਕਰਮਾਂ ਵਿਚ ਪਹੁੰਚ ਕੇ ਫਾਇਰ ਕੀਤੇ, ਬੱਕਰੇ ਬੁਲਾਏ ਅਤੇ ਅਗੋਂ ਫੈਡਰੇਸ਼ਨ ਦੇ ਨੌਜੁਆਨਾਂ ਨੇ ਘਸੁੰਨ ਮਾਰ ਮਾਰ ਕੇ ਬੰਦੂਕਾਂ ਖੋਹ ਲਈਆਂ ਤਾਂ ਅਜਿਹੇ ਲੋਕ ਇਕ ਦਮ ਘਬਰਾ ਗਏ ਅਤੇ ਇਨ੍ਹਾਂ ਨੂੰ ਅੰਮ੍ਰਿਤਸਰ ਦਾ ਕੋਈ ਭੇਤ ਨਹੀਂ ਸੀ ਇਸ ਲਈ ਉਹ ਘਬਰਾਈ ਹੋਈ ਹਾਲਤ ਵਿਚ ਐਸਾ ਭੱਜੇ ਕਿ ਉਹ ਹਫਤੇ ਪਿਛੋਂ ਆਪੋ ਆਪਣੇ ਘਰਾਂ ਵਿਚ ਆਏ ਸਨ। ਸਾਡੇ ਪਿੰਡ ਦੇ ਬੰਦੇ ਪੂਰੇ ਇਕ ਹਫਤੇ ਪਿਛੋਂ ਰੁਲਦੇ ਖੁਲਦੇ



Digitized by Panjab Digital Library | www.panjabdigilib.org

ਵਾਪਸ ਘਰ ਮੁੜੇ ਸਨ। ਫੈਡਰੇਸ਼ਨ ਦੇ ਨੌਜੁਆਨਾਂ ਨੇ ਅਜੇਹੇ ਭੋਲੇ ਭਾਲੇ ਸਿੱਖਾਂ ਦੀ ਪੂਰੀ ਹਿਫਾਜ਼ਤ ਕੀਤੀ। ਇਨ੍ਹਾਂ ਨੂੰ ਬੱਸ ਕਿਰਾਏ ਦਿਤੇ ਅਤੇ ਇਨ੍ਹਾਂ ਨੂੰ ਇਨ੍ਹਾਂ ਦੇ ਪਿੰਡਾਂ ਨੂੰ ਜਾਣ ਵਾਲੀਆਂ ਬੱਸਾਂ ਤੇ ਚੜ੍ਹਾਇਆ।

ਇਹ ਕਰਤੂਤ ਸੀ ਜੋ ਬਰਨਾਲੇ ਦੇ ਪੁੱਤਰ ਗਗਨਦੀਪ ਨੇ ਸਰਕਾਰੀ ਤਾਕਤ ਦੇ ਨਸ਼ੇ ਵਿਚ ਆ ਕੇ ਕੀਤੀ। ਸਾਰਾ ਸਿੱਖ ਜਗਤ ਤਰਾਹ ਤਰਾਹ ਕਰ ਉਠਿਆ ਸੀ। ਚਾਰ ਪੰਜ ਕੁ ਦਿਨਾਂ ਪਿਛੋਂ ਇਸੇ ਗਗਨਦੀਪ ਸਿੰਘ ਦੀ ਕਾਰ ਦਾ ਹਰਿਆਣੇ ਵਿਚ ਸੋਨੀਪਤ ਨੇੜੇ ਟਰੱਕ ਨਾਲ ਐਕਸੀਡੈਂਟ ਹੋ ਗਿਆ ਸੀ ਜਿਸ ਵਿਚ ਇਸ ਦੀ ਇਕ ਅੱਖ ਅਤੇ ਇਕ ਲੱਤ ਖਰਾਬ ਹੋ ਗਈ ਸੀ। ਲੋਕਾਂ ਦੇ ਮੂੰਹਾਂ ਉਤੇ ਸਿਰਫ ਇਹੀ ਗੱਲ ਸੀ ਕਿ ਇਸ ਨੂੰ ਗੁਰੂ ਦੀ ਮਾਰ ਹੀ ਵਗੀ ਹੈ।

ਅਕਾਲੀ ਸਰਕਾਰ ਦੀ ਇਹ ਖੇਡ ਅਸਫਲ ਰਹੀ, ਸਗੋਂ ਉਲਟਾ ਉਨ੍ਹਾਂ ਦੇ ਸਿਰ ਹੀ ਬਾਜ਼ੀ ਪੁੱਠੀ ਪੈ ਗਈ। ਦਮਦਮੀ ਟਕਸਾਲ ਅਤੇ ਸਿੱਖ ਨੌਜੁਆਨਾਂ ਦੀ ਪੁਜ਼ੀਸ਼ਨ ਸ੍ਰੀ ਦਰਬਾਰ ਸਾਹਿਬ ਵਿਚ ਹੋਰ ਪਕੇਰੀ ਹੋ ਗਈ। ਸ਼ਰੋਮਣੀ ਕਮੇਟੀ ਵਲੋਂ ਅਨੇਕਾਂ ਫਾਰਮੂਲੇ ਕਾਰ ਸੇਵਾ ਦੇ ਮੁਤੱਲਕ ਆਏ ਪਰ ਟਕਸਾਲ ਵਾਲੇ ਕਿਸੇ ਵੀ ਗੱਲ ਨਾਲ ਸਹਿਮਤ ਨਹੀ ਹੋਏ। 26 ਜਨਵਰੀ, 1986 ਨੂੰ ਸਰਬੱਤ ਖਾਲਸਾ ਸਮਾਗਮ ਬੁਲਾਇਆ ਗਿਆ। ਇਸ ਵਿਚ ਬੇਸ਼ੁਮਾਰ ਇਕੱਠ ਹੋਇਆ। ਵੈਸੇ ਸਰਬੱਤ ਖਾਲਸਾ ਸਮਾਗਮ ਦੀ ਸਫਲਤਾ ਬੰਦਿਆਂ ਦੇ ਇਕੱਠ ਤੋਂ ਨਹੀਂ ਹੁੰਦੀ ਸਗੋਂ ਸਮਾਗਮ ਵਿਚ ਸ਼ਾਮਲ ਹੋਣ ਵਾਲੇ ਸਿੰਘਾਂ ਦੀ ਪ੍ਰਤੀਬੱਧਤਾ ਤੋਂ ਹੁੰਦੀ ਹੈ। ਇਸ ਸਮਾਗਮ ਵਿਚ ਪੰਜਾਹ ਹਜ਼ਾਰ ਦੇ ਕਰੀਬ ਅੰਮ੍ਰਿਤਧਾਰੀ ਸਿੰਘ ਸ਼ਾਮਲ ਹੋਇਆ। ਇਹ ਸਾਰੇ ਹੀ ਸਿੰਘ ਆਪਣੀ ਕੌਮ ਪ੍ਰਤੀ ਪ੍ਰਤੀਬੱਧ ਸਨ। ਇਸੇ ਕਰਕੇ ਇਸ ਸਮਾਗਮ ਵਿਚ ਬੜੇ ਭਾਵਪੂਰਤ ਅਤੇ ਪ੍ਰਭਾਵਸ਼ਾਲੀ ਫੈਸਲੇ ਕੀਤੇ ਗਏ। ਸਭ ਤੋਂ ਪਹਿਲਾ ਫੈਸਲਾ ਸੀ ਕਿਰਪਾਲ ਸਿੰਘ ਅਤੇ ਸਾਹਿਬ ਸਿੰਘ ਨੂੰ ਪੰਥ ਵਿਚੋਂ ਛੇਕਣ ਦਾ। ਇਨ੍ਹਾਂ ਨੂੰ ਇਨ੍ਹਾਂ ਦੇ ਅਹੁਦਿਆਂ ਤੋਂ ਹਟਾ ਦਿਤਾ ਗਿਆ। ਭਾਈ ਜਸਬੀਰ ਸਿੰਘ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਨੀਯਤ ਕੀਤਾ ਗਿਆ। ਉਹ ਕਿਉਂਕਿ ਜੇਲ੍ਹ ਵਿਚ ਸਨ ਇਸ ਲਈ ਉਨ੍ਹਾਂ ਦੀ ਥਾਂ ਤੇ ਭਾਈ ਗੁਰਦੇਵ ਸਿੰਘ ਨੂੰ ਕਾਰਜਕਾਰੀ ਜਥੇਦਾਰ ਥਾਪਿਆ ਗਿਆ। ਸਾਹਿਬ ਸਿੰਘ ਨੂੰ ਹੈੱਡ ਗ੍ਰੰਥੀ ਦੇ ਅਹੁਦੇ ਤੋਂ ਹਟਾ ਕੇ ਭਾਈ ਬਖ਼ਸ਼ੀਸ਼ ਸਿੰਘ ਨੂੰ ਹੈੱਡ ਗ੍ਰੰਥੀ ਥਾਪਿਆ ਗਿਆ। ਸ੍ਰੀ ਅਕਾਲ ਤਖ਼ਤ ਦੇ ਜਥੇਦਾਰ ਨੂੰ ਹਰ ਮਾਮਲੇ ਪ੍ਰਤੀ ਸਲਾਹ ਦੇਣ ਲਈ ਅਤੇ ਕਾਰ ਸੇਵਾ ਦਾ ਕੰਮ ਦੇਖਣ ਲਈ ਇਕ ਪੰਜ ਮੈਂਬਰੀ ਪੰਥਕ ਕਮੇਟੀ ਵੀ ਨੀਯਤ ਕੀਤੀ ਗਈ। ਜਿਸ ਦੇ ਮੈਂਬਰ ਸਨ : ਭਾਈ ਗੁਰਬਚਨ ਸਿੰਘ ਮਾਨੋਚਾਹਲ, ਭਾਈ ਵੱਸਣ ਸਿੰਘ, ਭਾਈ ਧੰਨਾ ਸਿੰਘ, ਭਾਈ ਗੁਰਦੇਵ ਸਿੰਘ ਅਤੇ ਭਾਈ ਅਰੂੜ ਸਿੰਘ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਕਾਰ ਸੇਵਾ ਬਾਬਾ ਠਾਕਰ ਸਿੰਘ ਦੀ ਅਗਵਾਈ ਹੇਠ



Digitized by Panjab Digital Library | www.panjabdigilib.org

ਪੰਜ ਸਿੱਖ ਸੰਤਾਂ ਨੂੰ ਸੌਂਪੀ ਗਈ। ਇਨ੍ਹਾਂ ਪੰਜ ਸਿੱਖ ਸੰਤਾਂ ਦੇ ਨਾਂ ਹਨ : ਬਾਬਾ ਠਾਕਰ ਸਿੰਘ ਜੀ ਦਮਦਮੀ ਟਕਸਾਲ, ਬਾਬਾ ਉੱਤਮ ਸਿੰਘ ਜੀ ਖਡੂਰ ਸਾਹਿਬ, ਬਾਬਾ ਜਗਤਾਰ ਸਿੰਘ ਜੀ ਤਰਨ ਤਾਰਨ, ਬਾਬਾ ਦੀਵਾਨ ਸਿੰਘ ਜੀ ਅਤੇ ਬਾਬਾ ਹਰਬੰਸ ਸਿੰਘ ਜੀ।

27 ਜਨਵਰੀ ਨੂੰ ਹੀ ਅਗਲੇ ਦਿਨ ਦੋਵਾਂ ਸਿੰਘ ਸਾਹਿਬਾਨ ਨੇ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਪਹੁੰਚ ਕੇ ਆਪਣੇ ਆਪਣੇ ਅਹੁਦੇ ਸੰਭਾਲ ਲਏ ਅਤੇ ਪੰਜਾਂ ਸਿੱਖ ਸੰਤਾਂ ਨੇ ਅਰਦਾਸ ਕਰ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨਵ-ਉਸਾਰੀ ਇਮਾਰਤ ਨੂੰ ਢਾਹੁੰਣ ਦੀ ਸ਼ੁਰੂਆਤ ਕਰ ਦਿਤੀ। ਦਿਨਾਂ ਵਿਚ ਹੀ ਸਾਰੀ ਇਮਾਰਤ ਢਾਹ ਦਿਤੀ ਗਈ। ਇਹ ਕਿਸੇ ਨੂੰ ਚਿਤ ਚੇਤਾ ਵੀ ਨਹੀਂ ਸੀ ਕਿ ਇਸ ਇਮਾਰਤ ਨੂੰ ਸਾਰੀ ਨੂੰ ਹੀ ਢਾਹ ਦਿਤਾ ਜਾਵੇਗਾ। ਆਮ ਲੋਕ ਸਮਝਦੇ ਸੀ ਕਿ ਸ਼ਾਇਦ ਥੋੜ੍ਹੀ ਮੋਟੀ ਇਮਾਰਤ ਢਾਹ ਕੇ ਫਿਰ ਨਵੀਂ ਬਣਾ ਦਿਤੀ ਜਾਵੇਗੀ। ਬੱਸ ਇਸੇ ਤਰ੍ਹਾਂ ਕਾਰ ਸੇਵਾ ਕਰ ਕੇ ਨਵੀਂ ਇਮਾਰਤ ਖੜੀ ਕਰ ਦਿਤੀ ਜਾਵੇਗੀ। ਪਰ ਦਮਦਮੀ ਟਕਸਾਲ ਦੇ ਸਿੰਘਾਂ ਨੇ ਪੱਕੀ ਦ੍ਰਿੜਤਾ ਨਾਲ ਸਾਰੀ ਇਮਾਰਤ ਹੀ ਢਾਹ ਦਿਤੀ ਅਤੇ ਸਾਰੀਆਂ ਨੀਂਹਾਂ ਖਾਲੀ ਕਰ ਦਿਤੀਆਂ। ਪ੍ਰਕਰਮਾਂ ਦੇ ਲੈਵਲ ਤੋਂ 20 ਫੁੱਟ ਹੇਠਾਂ ਤਕ ਨੀਹਾਂ ਪੁੱਟੀਆਂ ਗਈਆਂ। ਨੀਹਾਂ ਪੁੱਟਦਿਆਂ ਅਤੇ ਇਮਾਰਤ ਢਾਹੁੰਦਿਆਂ, ਵਿਚੋਂ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਸਮੇਂ ਦਾ ਉਸਾਰਿਆ ਥੜ੍ਹਾ ਨਿਕਲ ਆਇਆ ਅਤੇ ਇਸ ਨੂੰ ਪੂਰੀ ਤਰ੍ਹਾਂ ਸੁਰੱਖਿਅਤ ਰਖਿਆ ਗਿਆ। ਇਹ ਛੋਟੀਆਂ ਨਾਨਕ ਸ਼ਾਹੀ ਇੱਟਾਂ ਦਾ ਬਣਾਇਆ ਹੋਇਆ ਹੈ।

ਇਥੇ ਇਕ ਗੱਲ ਹੋਰ ਖਾਸ ਤੌਰ 'ਤੇ ਵਰਨਣ ਯੋਗ ਹੈ ਜਿਸ ਤੋਂ ਅਕਾਲੀ ਲੀਡਰਸ਼ਿਪ ਦੀ ਘਟੀਆ ਜ਼ਹਿਨੀਅਤ ਅਤੇ ਈਰਖਾਲੂ ਬਿਰਤੀ ਦਿਖਾਈ ਦਿੰਦੀ ਹੈ। 26 ਜਨਵਰੀ ਦੇ ਸਰਬੱਤ ਖ਼ਾਲਸਾ ਸਮਾਗਮ ਵਾਲੇ ਦਿਨ ਅਤੇ ਇਸ ਤੋਂ ਅਗਲੇ ਦੋ ਦਿਨਾਂ ਤਕ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਨੇ ਗੁਰੂ ਰਾਮ ਦਾਸ ਲੰਗਰ ਨੂੰ ਬੰਦ ਕਰ ਦਿਤਾ ਸੀ। 26 ਜਨਵਰੀ ਵਾਲੇ ਦਿਨ 50-60 ਹਜ਼ਾਰ ਲੋਕਾਂ ਦੇ ਇਕੱਠ ਨੂੰ ਪ੍ਰਸ਼ਾਦੇ-ਪਾਣੀ ਵਲੋਂ ਬਹੁਤ ਔਖਿਆਈ ਆਈ ਸੀ। ਲੰਗਰ ਬੰਦ ਕਰ ਦਿਤਾ ਗਿਆ ਸੀ। ਰਸਦ ਪਾਣੀ ਨੂੰ ਜਿੰਦੇ ਲਾ ਦਿਤੇ ਗਏ ਸਨ। ਇਹੀ ਹਾਲ 27 ਜਨਵਰੀ ਨੂੰ ਸੀ। ਕਾਰ ਸੇਵਾ ਲਈ ਆਉਣ ਵਾਲੀਆਂ ਸੰਗਤਾਂ ਨੂੰ ਕੋਈ ਪ੍ਰਸ਼ਾਦਾ ਪਾਣੀ ਲੰਗਰ ਵਿਚੋਂ ਨਹੀਂ ਦਿਤਾ ਗਿਆ। ਸਿਰਫ਼ ਸ਼ਹਿਰ ਦੀਆਂ ਸੰਗਤਾਂ ਵਲੋਂ ਹੀ ਲਿਆਂਦੇ ਲੰਗਰ ਨਾਲ ਸੰਗਤਾਂ ਦੀ ਸੇਵਾ ਕੀਤੀ ਗਈ। 26, 27 ਅਤੇ 28 ਜਨਵਰੀ ਦੇ ਤਿੰਨ ਦਿਨ ਕਮੇਟੀ ਵਲੋਂ ਲੰਗਰ ਬੰਦ ਰਿਹਾ ਅਤੇ ਇਹ ਤਿੰਨੇ ਦਿਨ ਸ਼ਹਿਰ ਦੀਆਂ ਸੰਗਤਾਂ ਵਲੋਂ ਹੀ ਲੰਗਰ ਦੀ ਸੇਵਾ ਕੀਤੀ ਜਾਂਦੀ ਰਹੀ। ਲੰਗਰ ਦੇ ਨਾਲ ਨਾਲ ਗੁਰੂ ਰਾਮ ਦਾਸ ਸਰਾਂ ਅਤੇ ਗੁਰੂ ਨਾਨਕ ਨਿਵਾਸ ਦੇ ਕਮਰਿਆਂ ਨੂੰ ਵੀ ਜਿੰਦਰੇ ਲਾ ਦਿਤੇ ਗਏ ਸਨ। ਕਿਸੇ ਯਾਤਰੀ ਜਾਂ ਕਿਸੇ ਵੀ ਕਾਰ ਸੇਵਾ ਕਰਨ ਵਾਲੇ ਵਿਅਕਤੀ ਨੂੰ ਕਮੇਟੀ ਵਲੋਂ ਕੋਈ ਰਿਹਾਇਸ਼ ਨਹੀਂ ਦਿਤੀ



Digitized by Panjab Digital Library | www.panjabdigilib.org

ਗਈ। ਜਦ ਇਸ ਤਰ੍ਹਾਂ ਦਾ ਹਾਲ ਪੂਰ ਤਿੰਨ ਦਿਨ ਫੈਡਰੇਸ਼ਨ ਦੇ ਨੌਜੁਆਨਾਂ ਨੇ ਦੇਖਿਆ ਤਾਂ ਉਨ੍ਹਾਂ ਨੇ 28 ਜਨਵਰੀ ਨੂੰ ਕਮੇਟੀ ਦੇ ਅਧਿਕਾਰੀਆਂ ਨੂੰ ਅਲਟੀਮੇਟਮ ਦਿਤਾ ਕਿ ਜੇ ਅੱਜ ਸ਼ਾਮ ਤਕ ਗੁਰੂ ਰਾਮਦਾਸ ਲੰਗਰ, ਗੁਰੂ ਰਾਮਦਾਸ ਸਰਾਂ ਅਤੇ ਗੁਰੂ ਨਾਨਕ ਨਿਵਾਸ ਸਿੱਖ ਸੰਗਤਾਂ ਲਈ ਨਾ ਖੋਲ੍ਹੇ ਗਏ ਤਾਂ ਉਹ ਆਪਣੇ ਆਪ ਸਭ ਕੁਝ ਕਰ ਲੈਣਗੇ। ਇਸ ਅਲਟੀਮੇਟਮ ਨਾਲ ਸਭ ਕੁਝ ਖੁੱਲ੍ਹ ਤਾਂ ਗਿਆ ਪਰ ਅਗਲੇ ਦਿਨਾਂ ਦੇ ਅਖ਼ਬਾਰਾਂ ਵਿਚ ਅਕਾਲੀ ਲੀਡਰਾਂ ਨੇ ਖ਼ਬਰਾਂ ਲੁਆਉਣੀਆਂ ਸ਼ੁਰੂ ਕਰ ਦਿਤੀਆਂ ਸਨ ਕਿ ਫੈਡਰੇਸ਼ਨ ਦੇ ਅੱਤਵਾਦੀਆਂ ਨੇ ਜ਼ਬਰਦਸਤੀ ਕੰਪਲੈਕਸ ਤੇ ਕਬਜ਼ਾ ਕਰ ਲਿਆ ਹੈ ਅਤੇ ਕਮੇਟੀ ਦੇ ਮੁਲਾਜ਼ਮਾਂ ਨੂੰ ਕੱਢ ਦਿਤਾ ਗਿਆ ਹੈ। ਭਾਵ ਕਿ ਜਿਹੜੀ ਬੋਲੀ ਹਿੰਦੂ ਅਤੇ ਕੇਂਦਰੀ ਸਰਕਾਰ ਬੋਲਦੀ ਹੁੰਦੀ ਸੀ ਉਹੀ ਬੋਲੀ ਅਕਾਲੀ ਲੀਡਰ ਬੋਲਣ ਲਗ ਪਏ ਸਨ।

ਕਾਰ ਸੇਵਾ ਕਮੇਟੀ ਨੇ ਇਹ ਵੀ ਐਲਾਨ ਕਰ ਦਿਤਾ ਸੀ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਕਾਰ ਸੇਵਾ ਵਿਚ, ਪਤਿੱਤ ਸਿੱਖਾਂ ਨੂੰ, ਗੈਰ-ਅੰਮ੍ਰਿਤਧਾਰੀਆਂ ਨੂੰ, ਅਕਾਲ ਤਖ਼ਤ ਉਪਰ ਚੁੱਕੀਆਂ ਕਸਮਾਂ ਨੂੰ ਤੋੜਨ ਵਾਲਿਆਂ ਨੂੰ ਅਤੇ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਕੀਤੀਆਂ ਅਰਦਾਸਾਂ ਭੰਗ ਕਰਨ ਵਾਲਿਆਂ ਨੂੰ, ਹਿੱਸਾ ਨਹੀਂ ਲੈਣ ਦਿਤਾ ਜਾਵੇਗਾ। ਇਸ ਤਰ੍ਹਾਂ ਕਰਨ ਨਾਲ ਸਾਰਾ ਅਕਾਲੀ ਅਮਲਾ-ਫ਼ੈਲਾ ਆਪਣੇ ਆਪ ਹੀ ਕਾਰ ਸੇਵਾ ਤੋਂ ਬਾਹਰ ਹੋ ਗਿਆ ਕਿਉਂਕਿ ਅਕਾਲੀ ਦਲ ਦੇ ਸੰਤ ਲੌਂਗੋਵਾਲੀਏ ਤੋਂ ਲੈ ਕੇ ਗੋਬਿੰਦ ਸਿੰਘ ਗੜਵਈ ਤਕ, ਸਭ ਕਸਮਾਂ ਤੋੜਨ ਵਾਲੀ ਅਤੇ ਅਰਦਾਸਾਂ ਭੰਗ ਕਰਨ ਵਾਲੀ ਹੀ ਕੈਟਾਗਰੀ ਵਿਚ ਆਉਂਦੇ ਸਨ। ਸਿਰਫ਼ ਅੰਮ੍ਰਿਤਧਾਰੀ ਅਤੇ ਪ੍ਰਤੀਬੱਧ ਸਿੰਘ ਹੀ ਕਾਰ ਸੇਵਾ ਕਰ ਰਹੇ ਸਨ। ਅਕਾਲੀ ਲੀਡਰਾਂ ਦੇ ਬਿਆਨ ਵੀ ਅਖਬਾਰਾਂ ਵਿਚ ਆਉਂਦੇ ਰਹੇ ਸਨ ਜਿਨ੍ਹਾਂ ਵਿਚ ਕਿਹਾ ਹੁੰਦਾ ਸੀ ਕਿ ਅਕਾਲ ਤਖ਼ਤ ਦੀ ਇਮਾਰਤ ਨੂੰ ਢਾਹੁੰਣਾ ਸੌਖਾ ਹੈ ਦੇਖਾਂਗੇ ਇਹ ਲੋਕ ਕਿਵੇਂ ਨਵੀਂ ਬਿਲਡਿੰਗ ਉਸਾਰਨਗੇ ? ਇਨ੍ਹਾਂ ਲੋਕਾਂ ਦੇ ਮਨਾਂ ਵਿਚ ਇਹ ਵਿਚਾਰ ਸੀ ਕਿ ਅਕਾਲ ਤਖ਼ਤ ਦੀ ਨਵੀਂ ਬਿਲਡਿੰਗ ਉਸਾਰਨ ਲਈ ਕਰੋੜਾਂ ਰੁਪਿਆਂ ਦੀ ਲੋੜ ਪਵੇਗੀ ਇਨ੍ਹਾਂ ਮੁੰਡਿਆਂ ਨੂੰ ਤਾਂ ਕੋਈ ਇਕ ਲੱਖ ਰੁਪਈਏ ਵੀ ਨਹੀਂ ਦੇਵੇਗਾ। ਖ਼ੈਰ, ਵਿਰੋਧੀਆਂ ਦੇ ਇਸ ਤਰ੍ਹਾਂ ਦੇ ਵਿਚਾਰ ਹੁੰਦੇ ਹੀ ਹਨ ਅਤੇ ਚਾਹੁੰਦੇ ਵੀ ਹੁੰਦੇ ਹਨ ਕਿ ਇਸ ਤਰ੍ਹਾਂ ਦਾ ਕੰਮ ਫੇਲ੍ਹ ਹੋ ਜਾਵੇ। ਪਰ ਜਿਥੇ ਦ੍ਰਿੜ੍ਹਤਾ, ਗੰਭੀਰਤਾ, ਇਮਾਨਦਾਰੀ, ਲਗਨ ਅਤੇ ਦਿਲੋਂ ਪ੍ਰੇਮ ਹੁੰਦਾ ਹੈ ਉਥੇ ਹਰ ਵੱਡੀ ਤੋਂ ਵੱਡੀ ਮੁਸ਼ਕਲ ਵੀ ਹੱਲ ਹੋ ਜਾਂਦੀ ਹੈ। ਦਮਦਮੀ ਟਕਸਾਲ ਦੇ ਸਿੰਘ ਮਸਤ ਹਾਥੀ ਵਾਂਗ ਅਪਣੀ ਚਾਲ ਚਲਦੇ ਗਏ ਅਤੇ ਕੁੱਤੇ ਆਪਣੇ ਆਪ ਭੌਂਕ ਭੌਂਕ ਕੇ ਹਟ ਗਏ। ਕਾਰ ਸੇਵਾ ਲਈ ਸੰਗਤਾਂ ਵੀ ਆਉਣੀਆਂ ਸ਼ੁਰੂ ਹੋ ਗਈਆਂ, ਰੁਪਿਆ ਪੈਸਾ ਵੀ ਆਉਣਾ ਸ਼ੁਰੂ ਹੋ ਗਿਆ ਅਤੇ ਸੀਮਿੰਟ, ਬਜਰੀ ਦੇ ਭਰੇ ਹੋਏ ਟਰੱਕ ਵੀ ਆਪਣੇ ਆਪ ਆਉਣੇ ਸ਼ੁਰੂ ਹੋ ਗਏ।

ਹੁਣ ਅਕਾਲੀ ਲੀਡਰਸ਼ਿਪ ਲਈ ਸਭ ਤੋਂ ਵੱਡੀ ਚੁਣੌਤੀ ਇਹ ਕਾਰ ਸੇਵਾ ਹੀ ਸੀ। ਉਨ੍ਹਾਂ ਦੀ ਵਾਹ ਕੋਈ ਨਹੀਂ ਚਲਦੀ ਸੀ। ਉਹ ਬੇਬਸ ਹੋ ਕੇ ਚੰਡੀਗੜ੍ਹ ਬੈਠੇ ਹੀ



Digitized by Panjab Digital Library | www.panjabdigilib.org

ਆਪਣੀ ਵਿਸ ਘੋਲ ਰਹੇ ਸਨ। ਇਨ੍ਹਾਂ ਵਲੋਂ ਕੋਸ਼ਿਸ਼ਾਂ ਕੀਤੀਆਂ ਗਈਆਂ ਕਿ ਕਿਸੇ ਨਾ ਕਿਸੇ ਤਰੀਕੇ ਨਾਲ ਦਮਦਮੀ ਟਕਸਾਲ ਦੇ ਸਿੰਘਾਂ ਨਾਲ ਸਮਝੌਤਾ ਹੋ ਜਾਵੇ। ਭਾਂਤ ਭਾਂਤ ਦੇ ਫਾਰਮੂਲੇ ਇਨ੍ਹਾਂ ਅਕਾਲੀ ਲੀਡਰਾਂ ਵਲੋਂ ਪੇਸ਼ ਕੀਤੇ ਜਾਣ ਲਗੇ। ਜਿਵੇਂ ਕੇਂਦਰੀ ਸਰਕਾਰ, ਅਕਾਲੀਆਂ ਨੂੰ ਭਾਂਤ ਭਾਂਤ ਦੇ ਫ਼ਾਰਮੂਲੇ ਭੇਜਦੀ ਹੁੰਦੀ ਸੀ ਉਸੇ ਤਰ੍ਹਾਂ ਅਕਾਲੀ ਵੀ ਹਰ ਰੋਜ਼ ਨਵੇਂ ਤੋਂ ਨਵਾਂ ਫਾਰਮੂਲਾ ਦਮਦਮੀ ਟਕਸਾਲ ਦੇ ਸਿੰਘਾਂ ਨੂੰ ਭੇਜਦੇ ਸਨ। ਇਨ੍ਹਾਂ ਭਾਊ ਲੋਕਾਂ ਨੂੰ ਪੁੱਛੋ ਕਿ ਫਾਰਮੂਲੇ ਸਿਰਫ਼ ਉਥੇ ਹੀ ਕੰਮ ਕਰਦੇ ਹਨ ਜਿਥੇ ਸਿਆਸੀ ਕਲਾ-ਬਾਜ਼ੀਆਂ ਅਤੇ ਸੁਆਰਥੀ ਸੌਦੇਬਾਜ਼ੀਆਂ ਦੀ ਗੱਲ ਹੁੰਦੀ ਹੈ। ਪਰ ਜਿਥੇ ਗੱਲ ਹੀ ਸਿਰਫ਼ ਧਰਮ ਦੀ ਅਤੇ ਸਿਧਾਂਤ ਦੀ ਹੋ ਰਹੀ ਹੈ ਉਥੇ ਫਾਰਮੂਲੇ ਜਾਂ ਸੌਦੇ-ਬਾਜ਼ੀ ਦੀ ਕੀ ਵੁੱਕਤ ਹੈ? ਦਮਦਮੀ ਟਕਸਾਲ ਦੇ ਸਿੰਘ ਅਖ਼ੀਰ ਤਕ ਅੜੇ ਰਹੇ।

ਅਕਾਲੀਆਂ ਵਲੋਂ ਪੇਸ਼ ਕੀਤੇ ਗਏ ਫਾਰਮੂਲਿਆਂ ਵਿਚ ਇਹ ਇਹ ਗੱਲਾਂ ਸ਼ਾਮਲ ਹਨ: ਅਕਾਲੀ ਕਹਿੰਦੇ ਸਨ ਕਿ ਹੈੱਡ ਗ੍ਰੰਥੀ ਤੁਸੀਂ ਆਪਣਾ ਰੱਖ ਲਓ ਲੇਕਿਨ ਅਕਾਲ ਤਖ਼ਤ ਦਾ ਜਥੇਦਾਰ ਉਨ੍ਹਾਂ ਦਾ ਹੋਵੇਗਾ। ਬਾਕੀ ਤਖ਼ਤਾਂ ਦੇ ਜਥੇਦਾਰ ਦਮਦਮੀ ਟਕਸਾਲ ਦੇ ਸਿੰਘਾਂ ਨਾਲ ਸਲਾਹ ਕਰ ਕੇ ਨੀਯਤ ਕਰ ਦਿਤੇ ਜਾਣਗੇ। ਕਾਰ ਸੇਵਾ ਸ਼੍ਰੋਮਣੀ ਕਮੇਟੀ ਦੀ ਅਗਵਾਈ ਹੇਠ ਕੀਤੀ ਜਾਵੇ। ਜਦ ਇਹ ਫਾਰਮੂਲਾ ਵੀ ਫੇਲ੍ਹ ਹੋ ਗਿਆ ਤਾਂ ਦੁਬਾਰਾ ਹੋਰ ਫਾਰਮੂਲਾ ਪੇਸ਼ ਕੀਤਾ ਗਿਆ ਕਿ ਜਥੇਦਾਰ ਤਾਂ ਕਿਰਪਾਲ ਸਿੰਘ ਹੀ ਰਹੇਗਾ ਪਰ ਪੰਜ ਮੈਂਬਰੀ ਪੰਥਕ ਕਮੇਟੀ ਉਸ ਨੂੰ ਸਲਾਹ ਦੇਣ ਵਾਲੀ ਕਮੇਟੀ ਬਣ ਸਕਦੀ ਹੈ। ਅਗੋਂ ਟਕਸਾਲ ਵਾਲਿਆਂ ਨੇ ਕਿਹਾ ਕਿ ਇਹ ਗੱਲ ਕਿਰਪਾਲ ਸਿੰਘ ਨੂੰ ਤਾਂ ਪੁੱਛ ਲਓ ਕਿ ਕੀ ਉਹ ਪੰਥਕ ਕਮੇਟੀ ਦੀ ਸਲਾਹ ਅਨੁਸਾਰ ਚਲ ਸਕੇਗਾ? ਅਖੀਰ ਤੇ ਸਭ ਫਾਰਮੂਲੇ ਫੇਲ੍ਹ ਹੋ ਜਾਣ ਤੇ 10-12 ਫਰਵਰੀ, 1986 ਦੇ ਦਿਨਾਂ ਵਿਚ ਅਕਾਲੀ ਸਰਕਾਰ ਦੇ ਮੁੱਖ ਮੰਤਰੀ ਬਰਨਾਲੇ ਵਲੋਂ ਅੰਮ੍ਰਿਤਸਰ ਦੇ ਰੈਸਟ ਹਾਊਸ ਵਿਚ ਪਹੁੰਚ ਕੇ ਦਮਦਮੀ ਟਕਸਾਲ ਦੇ ਸਿੰਘਾਂ ਨਾਲ ਗੱਲ ਮੁਕਾਉਣੀ ਚਾਹੀ। ਇਹ ਗੱਲਾਂ ਮੈਨੂੰ ਪੰਜ ਮੈਂਬਰੀ ਪੰਥਕ ਕਮੇਟੀ ਦੇ ਮੈਂਬਰਾਂ ਨੇ 16 ਫਰਵਰੀ, 1986 ਨੂੰ ਦੱਸੀਆਂ ਸਨ। ਬਰਨਾਲੇ ਨੇ ਆਖਰੀ ਪੇਸ਼ਕਸ਼ ਇਹ ਕੀਤੀ ਕਿ ਉਹ ਤੁਹਾਡੇ ਉਪਰ ਚਲ ਰਹੇ ਸਾਰੇ ਮੁਕੱਦਮੇ ਵਾਪਸ ਲੈ ਲੈਣਗੇ ਅਤੇ ਤੁਹਾਡੀ ਕਾਰ ਸੇਵਾ ਵੀ ਜਿਉਂ ਦੀ ਤਿਉਂ ਮਨਜ਼ੂਰ ਕਰ ਲੈਣਗੇ ਪਰ ਉਹ ਸਾਹਿਬ ਸਿੰਘ ਅਤੇ ਕਿਰਪਾਲ ਸਿੰਘ ਨੂੰ ਵਾਪਸ ਅਹੁਦਿਆਂ 'ਤੇ ਮੰਨ ਲੈਣ। ਪੰਜ ਮੈਂਬਰੀ ਕਮੇਟੀ ਨੇ ਜਵਾਬ ਦਿਤਾ ਕਿ ਪਹਿਲੀ ਗੱਲ ਤਾਂ ਇਹ ਕਿ ਜੇਕਰ ਬਰਨਾਲੇ ਨੇ ਉਨ੍ਹਾਂ ਨਾਲ ਕੋਈ ਗੱਲ ਕਰਨੀ ਹੈ ਤਾਂ ਉਹ ਖੁਦ ਦਰਬਾਰ ਸਾਹਿਬ ਵਿਚ ਆ ਕੇ ਉਨ੍ਹਾਂ ਦੇ ਸਾਹਮਣੇ ਬੈਠ ਕੇ ਗੱਲ ਕਰੇ ਅਤੇ ਵਿਚੋਲਿਆਂ ਰਾਹੀਂ ਗੱਲ ਨਾ ਕਰੇ। ਦੂਜਾ ਇਹ ਕਿ ਉਹ ਕੌਣ ਹੈ ਸਾਡੇ ਮੁਕੱਦਮੇ ਵਾਪਸ ਲੈਣ ਵਾਲਾ ਅਤੇ ਕਾਰ ਸੇਵਾ ਨੂੰ ਮਨਜ਼ੂਰ ਜਾਂ ਨਾ-ਮਨਜ਼ੂਰ ਕਰਨ ਵਾਲਾ? ਇਹ ਸੇਵਾ ਤਾਂ ਉਨ੍ਹਾਂ ਨੂੰ ਸਰਬੱਤ ਖਾਲਸੇ ਨੇ ਦਿਤੀ ਹੈ ਅਤੇ ਸਰਬੱਤ ਖਾਲਸੇ



Digitized by Panjab Digital Library | www.panjabdigilib.org

ਨੇ ਹੀ ਕਿਰਪਾਲ ਸਿੰਘ ਅਤੇ ਸਾਹਿਬ ਸਿੰਘ ਨੂੰ ਪੰਥ ਵਿਚੋਂ ਕਢਿਆ ਹੈ। ਹੁਣ ਪੰਥਕ ਕਮੇਟੀ ਇਨ੍ਹਾਂ ਬਾਰੇ ਕੁਝ ਨਹੀਂ ਕਰ ਸਕਦੀ। ਬਰਨਾਲੇ ਦੀ ਇਹ ਅਖੀਰਲੀ ਕੋਸ਼ਿਸ਼ ਵੀ ਫੇਲ੍ਹ ਹੋ ਗਈ। ਦਮਦਮੀ ਟਕਸਾਲ ਦੇ ਸਿੰਘ ਆਪਣੇ ਸਟੈਂਡ ਤੋਂ ਰਤਾ ਭਰ ਵੀ ਉਰ੍ਹਾਂ ਪਰ੍ਹਾਂ ਨਹੀਂ ਹੋਏ। ਬਰਨਾਲਾ ਨਿਰਾਸ਼ ਹੋ ਕੇ ਵਾਪਸ ਚੰਡੀਗੜ੍ਹ ਚਲਿਆ ਗਿਆ। ਉਸ ਦੇ ਸਾਹਮਣੇ ਸਮੱਸਿਆ ਇਹ ਸੀ ਕਿ ਇਕ ਪਾਸੇ ਤਾਂ ਉਸ ਉਪਰ ਕੇਂਦਰੀ ਸਰਕਾਰ ਦਬਾਅ ਪਾ ਰਹੀ ਸੀ ਕਿ ਉਹ ਅੱਤਵਾਦੀਆਂ (ਸਰਕਾਰ ਦੀ ਨਿਗਾਹ ਵਿਚ ਹਰ ਸੱਚਾ ਸਿੱਖ ਅੱਤਵਾਦੀ ਹੈ) ਤੋਂ ਦਰਬਾਰ ਸਾਹਿਬ ਮੁਕਤ ਕਰਵਾਵੇ ਅਤੇ ਦੂਜੇ ਪਾਸੇ ਅਕਾਲੀ ਮਰਜੀਵੜੇ ਜ਼ੋਰ ਪਾ ਰਹੇ ਸਨ ਕਿ ਉਹ ਉਨ੍ਹਾਂ ਨੂੰ ਵੀ ਦਰਬਾਰ ਸਾਹਿਬ ਵਿਖੇ ਕਾਰ ਸੇਵਾ ਲਈ ਜਾਣ ਵਿਚ ਮਦਦ ਕਰੇ। ਅਕਾਲੀ ਮਰਜੀਵੜੇ ਸਰਕਾਰੀ ਮਦਦ ਤੋਂ ਬਿਨਾਂ ਅੰਦਰ ਜਾ ਨਹੀਂ ਸੀ ਸਕਦੇ। ਕਾਰ ਸੇਵਾ ਆਪਣੀ ਚਾਲ ਚਲਦੀ ਰਹੀ ਪਰ ਲੌਂਗੋਵਾਲੀਏ ਅਤੇ ਟੌਹੜੇ ਦੀਆਂ ਫੌਜਾਂ ਚੰਡੀਗੜ੍ਹ ਬੈਠੀਆਂ ਹੀ ਬਿੱਟ ਬਿੱਟ ਤਕਦੀਆਂ ਰਹੀਆਂ।

---



Digitized by Panjab Digital Library | www.panjabdigilib.org

# 15

# ਅਕਾਲੀਆਂ ਦਾ ਸਰਬੱਤ ਖ਼ਾਲਸਾ

1947 ਈਸਵੀਂ ਤੋਂ ਲੈ ਕੇ 26 ਜਨਵਰੀ, 1986 ਤੀਕ ਅਕਾਲੀਆਂ ਦੇ ਦਿਮਾਗ਼ ਵਿਚ ਕਦੇ ਵੀ ਸਰਬੱਤ ਖ਼ਾਲਸਾ ਸਮਾਗਮ ਬੁਲਾਉਣ ਦਾ ਵਿਚਾਰ ਨਹੀਂ ਸੀ ਆਇਆ। ਪਰ ਜਦੋਂ 26 ਜਨਵਰੀ ਨੂੰ ਦਮਦਮੀ ਟਕਸਾਲ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਸਰਬਤ ਖ਼ਾਲਸਾ ਸਮਾਗਮ ਕਰ ਲਿਆ, ਇਨ੍ਹਾਂ ਵਿਚ ਹੋਣੀ ਭਰਪੂਰ ਅਤੇ ਭਾਵਪੂਰਤ ਫੈਸਲੇ ਲੈ ਲਏ ਗਏ ਅਤੇ ਅਗਲੇ ਦਿਨ ਹੀ ਇਨ੍ਹਾਂ ਫੈਸਲਿਆਂ ਦੀ ਪੂਰਤੀ ਕਰਨੀ ਸ਼ੁਰੂ ਕਰ ਦਿਤੀ ਤਾਂ ਅਕਾਲੀਆਂ ਦੇ ਜ਼ਿਹਨ ਵਿਚ ਵੀ ਸਰਬੱਤ ਖ਼ਾਲਸੇ ਦਾ ਸਮਾਗਮ ਬੁਲਾਉਣ ਦੇ ਵਿਚਾਰ ਆਉਣੇ ਸ਼ੁਰੂ ਹੋ ਗਏ। ਅਸਲ ਵਿਚ 1947 ਤੋਂ ਲੈ ਕੇ ਅੱਜ ਤਕ ਅਕਾਲੀਆਂ ਨੇ ਹਮੇਸ਼ਾ ਮੌਕੇ ਦੀ ਸਿਆਸਤ ਹੀ ਅਪਣਾਈ ਹੈ। ਇਨ੍ਹਾਂ ਨੇ ਆਪਣੇ ਆਪ ਨੂੰ ਮੌਕੇ ਅਨੁਸਾਰ ਢਾਲਿਆ ਹੈ ਪਰ ਮੌਕੇ ਨੂੰ ਆਪਣੇ ਪ੍ਰੋਗਰਾਮਾਂ ਅਨੁਸਾਰ ਨਹੀਂ ਢਾਲਿਆ। ਖ਼ਾਲਸੇ ਦੀ ਸਭ ਤੋਂ ਵੱਡੀ ਵਿਸ਼ੇਸ਼ਤਾਈ ਹੀ ਇਹ ਹੈ ਕਿ ਉਹ ਮੌਕੇ ਨੂੰ ਆਪਣੇ ਪ੍ਰੋਗਰਾਮ ਅਨੁਸਾਰ ਢਾਲਦਾ ਹੈ। ਆਪ ਮੌਕੇ ਅਨੁਸਾਰ ਨਹੀਂ ਢਲਦਾ। ਪਰ ਅਕਾਲੀਆਂ ਨੇ ਸਿੱਖੀ ਲਿਬਾਸ ਵਿਚ ਰਹਿ ਕੇ ਹਮੇਸ਼ਾ ਮੌਕਾਪ੍ਰਸਤ ਸਿਆਸਤ ਨੂੰ ਹੀ ਅਪਣਾਇਆ ਹੈ। ਇਹੀ ਕਾਰਨ ਹੈ ਕਿ ਸਿੱਖ ਧਰਮ ਦਾ ਜਿੰਨਾਂ ਮਖ਼ੌਲ ਅਕਾਲੀਆਂ ਦੇ ਸਮੇਂ ਉਡਿਆ ਹੈ ਉਤਨਾ ਅਜੇ ਤੱਕ ਕਿਸੇ ਵੀ ਸਮੇਂ ਨਹੀਂ ਉਡਿਆ। ਇਨ੍ਹਾਂ ਦਾ ਪੰਥ ਇਨ੍ਹਾਂ ਦੀ ਕੁਰਸੀ ਤਕ ਹੀ ਸੀਮਿਤ ਰਿਹਾ ਹੈ। ਕੁਰਸੀ ਮਿਲ ਗਈ, ਪੰਥ ਦੀ ਸਾਰੀ ਸਮੱਸਿਆ ਖ਼ਤਮ। ਪਰ ਜਦ ਕੁਰਸੀ ਖੁੱਸੀ, ਉਸੀ ਸਮੇਂ ਪੰਥ ਨੂੰ ਖ਼ਤਰਾ ਪੈਦਾ ਹੋ ਜਾਂਦਾ ਹੈ। ਅਕਾਲੀਆਂ ਦੀ ਇਸੇ ਮੌਕਾਪ੍ਰਸਤੀ ਨੇ ਧਰਮਯੁੱਧ ਮੋਰਚੇ ਨੂੰ ਜ਼ਲੀਲ ਕੀਤਾ ਅਤੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਜੈਸੇ ਮਹਾਨ ਸੂਰਬੀਰ ਨੇਤਾ ਨੂੰ ਭਾਰਤੀ ਫ਼ੌਜ ਦਾ ਮੁਕਾਬਲਾ ਕਰਨ ਲਈ ਮਜਬੂਰ ਕੀਤਾ।

'ਤਾਏ ਦੀ ਧੀ ਚੱਲੀ ਮੈਂ ਕਿਉਂ ਰਹਾਂ ਕੱਲੀ' ਦੀ ਕਹਾਉਤ ਅਨੁਸਾਰ ਜਦੋਂ ਦੇਖਿਆ ਕਿ ਦਮਦਮੀ ਟਕਸਾਲ ਦੇ ਸਿੰਘਾਂ ਨੇ 'ਸਰਬੱਤ ਖ਼ਾਲਸਾ' ਸਮਾਗਮ ਬੁਲਾ ਕੇ ਸਿੱਖ ਸਿਆਸਤ ਨੂੰ ਆਪਣੇ ਦੁਆਲੇ ਕੇਂਦਰਤ ਕਰ ਲਿਆ ਹੈ ਤਾਂ ਇਨ੍ਹਾਂ ਨੇ ਵੀ ਸੋਚਿਆ ਕਿ ਸ਼ਾਇਦ ਉਹ ਵੀ ਇਸੇ ਤਰ੍ਹਾਂ ਦਾ ਸਮਾਗਮ ਬੁਲਾ ਕੇ ਮੁੜ ਤੋਂ ਸਿੱਖ ਸਿਆਸਤ ਨੂੰ ਆਪਣੇ ਦੁਆਲੇ ਕੇਂਦਰਤ ਕਰ ਸਕਦੇ ਹਨ। ਇਨ੍ਹਾਂ ਭਲੇਮਾਣਸਾਂ ਨੂੰ ਪੁੱਛੋ ਕਿ ਦਮਦਮੀ ਟਕਸਾਲ ਦੇ ਪਿੱਛੇ ਤਾਂ ਉਨ੍ਹਾਂ ਸ਼ਹੀਦਾਂ ਦੀਆਂ ਅਮਰ-ਰੂਹਾਂ ਸਹਾਇਤਾ ਕਰ ਰਹੀਆਂ ਨੇ ਜਿਨ੍ਹਾਂ ਭਾਰਤੀ ਫੌਜ ਦੇ ਹਮਲੇ ਸਮੇਂ ਆਪਣੇ ਗੁਰੂ ਦੀ ਰਾਖੀ ਲਈ ਆਪਣੀਆਂ ਜਾਨਾਂ ਕੁਰਬਾਨ ਕਰ ਦਿਤੀਆਂ ਸਨ। ਤੁਹਾਡੇ ਕੰਮ ਪਿੱਛੇ ਕਿਹੜੇ ਸ਼ਹੀਦ ਦੀ ਰੂਹ ਸਹਾਇਤਾ



Digitized by Panjab Digital Library | www.panjabdigilib.org

ਕਰੇਗੀ ? ਜਿਹੜੇ ਅਕਾਲ ਤਖ਼ਤ ਉਪਰ ਚੁੱਕੀਆਂ ਕਸਮਾਂ ਅਤੇ ਕੀਤੀਆਂ ਅਰਦਾਸਾਂ ਤੋੜ ਗਏ ਕੀ ਅਜਿਹੇ ਮਨਮੁੱਖਾਂ ਦੀ ਮਦਦ 'ਤੇ ਕਦੇ ਕਿਸੇ ਸ਼ਹੀਦ ਦੀ ਰੂਹ ਆ ਸਕਦੀ ਹੈ ? ਖ਼ੈਰ ! ਅਕਾਲੀਆਂ ਦੀ ਐਨੀ ਸੋਚਣ-ਸ਼ਕਤੀ ਹੀ ਨਹੀਂ ਹੈ, ਇਸ ਲਈ ਇਨ੍ਹਾਂ ਨੇ ਐਲਾਨ ਕਰ ਦਿਤਾ ਕਿ ਉਹ ਵੀ ਹੁਣ 16 ਫਰਵਰੀ ਨੂੰ ਅਕਾਲ ਤਖ਼ਤ ਸਾਹਿਬ ਉਪਰ ਸਰਬੱਤ ਖਾਲਸਾ ਸਮਾਗਮ ਕਰਨਗੇ ਅਤੇ ਇਸ ਵਿਚ ਦਮਦਮੀ ਟਕਸਾਲ ਦੇ ਸਮਾਗਮ ਦੇ ਕੀਤੇ ਗਏ ਫ਼ੈਸਲਿਆਂ ਨੂੰ ਰੱਦ ਕਰ ਦਿਤਾ ਜਾਵੇਗਾ।

ਅਕਾਲੀਆਂ ਦੀ ਚੁੱਕ ਵਿਚ ਆ ਕੇ ਕਿਰਪਾਲ ਸਿੰਘ ਨੇ ਐਲਾਨ ਤਾਂ ਕਰ ਦਿਤਾ ਪਰ ਬਿੱਲੀ ਦੇ ਗੱਲ ਟੱਲੀ ਬੰਨ੍ਹਦਾ ਕੌਣ ? ਫਿਰ ਸਾਹਮਣੇ ਸਮੱਸਿਆ ਆ ਗਈ ਕਿ ਦਮਦਮੀ ਟਕਸਾਲ ਦੇ ਸਿੰਘਾਂ ਅਤੇ ਫੈਡਰੇਸ਼ਨ ਦੇ ਹਜ਼ਾਰਾਂ ਨੌਜੁਆਨਾਂ ਦੀ ਮੌਜੂਦਗੀ ਵਿਚ ਅਕਾਲ ਤਖ਼ਤ ਉਪਰ ਸਮਾਗਮ ਕਿਸ ਤਰ੍ਹਾਂ ਹੋ ਸਕੇਗਾ ? ਅਕਾਲੀ ਲੀਡਰ ਅਤੇ ਸਿੰਘ ਸਾਹਿਬਾਨ ਤਾਂ ਆਪਣੇ ਘਰਾਂ ਵਿਚ ਵੀ ਪੁਲੀਸ ਦੇ ਪਹਿਰੇ ਹੇਠ ਰਹਿੰਦੇ ਸਨ। ਇਥੇ ਅਕਾਲ ਤਖ਼ਤ ਉਪਰ ਉਹ ਹਜ਼ਾਰਾਂ ਕੱਟੜ ਸਿੱਖ ਨੌਜੁਆਨਾਂ ਦੇ ਵਿਚਕਾਰ ਕਿਵੇਂ ਰਹਿਣਗੇ ? ਅਖ਼ਬਾਰਾਂ ਵਿਚ ਖਬਰਾਂ ਫਲੈਸ਼ ਹੋਣ ਲਗ ਪਈਆਂ ਕਿ ਸਮਾਗਮ ਸਮੇਂ ਖ਼ੂਨ ਖ਼ਰਾਬਾ ਹੋ ਸਕਦਾ ਹੈ। ਅੱਗੋਂ ਟਕਸਾਲ ਅਤੇ ਫੈਡਰੇਸ਼ਨ ਦੇ ਸਿੰਘਾਂ ਨੇ ਕਹਿ ਦਿਤਾ ਕਿ ਅਕਾਲੀਆਂ ਦੇ ਸਰਬੱਤ ਖਾਲਸਾ ਸਮਾਗਮ ਵਿਚ ਉਹ ਵੀ ਸ਼ਾਮਲ ਹੋਣਗੇ ਅਤੇ ਸੰਗਤਾਂ ਦੀ ਮੌਜੂਦਗੀ ਵਿਚ ਹੀ ਅਕਾਲੀ ਲੀਡਰਾਂ ਕੋਲੋਂ ਜਵਾਬ ਮੰਗਣਗੇ ਕਿ ਉਨ੍ਹਾਂ ਨੇ ਅਕਾਲ ਤਖ਼ਤ 'ਤੇ ਚੁੱਕੀਆਂ ਕਸਮਾਂ ਕਿਉਂ ਤੋੜੀਆਂ ? ਇਸ ਐਲਾਨ ਨੇ ਬਲਦੀ 'ਤੇ ਤੇਲ ਦਾ ਕੰਮ ਕਰ ਦਿਤਾ। ਸਰਬੱਤ ਖਾਲਸਾ ਸਮਾਗਮ ਵਿਚ ਹਰ ਅੰਮ੍ਰਿਤਧਾਰੀ ਸਿੰਘ ਦਾ ਹਾਜ਼ਰ ਹੋਣਾ ਜ਼ਰੂਰੀ ਹੈ। ਦਮਦਮੀ ਟਕਸਾਲ ਵਾਲਿਆਂ ਨੇ ਸਰਬੱਤ ਖ਼ਾਲਸਾ ਸਮਾਗਮ ਵਿਚ ਅਕਾਲੀਆਂ ਸਮੇਤ ਹੋਰ ਸਭ ਸਿੱਖ ਜਥੇਬੰਦੀਆਂ ਨੂੰ ਸ਼ਾਮਲ ਹੋਣ ਦਾ ਸੱਦਾ ਦਿਤਾ ਸੀ ਪਰ ਅਕਾਲੀ ਸ਼ਾਮਲ ਨਹੀਂ ਹੋਏ। ਹੁਣ ਜਦੋਂ ਅਕਾਲੀਆਂ ਨੇ ਸਮਾਗਮ ਬੁਲਾਇਆ ਤਾਂ ਟਕਸਾਲ ਅਤੇ ਫੈਡਰੇਸ਼ਨ ਨੇ ਬਿਨਾਂ ਅਕਾਲੀਆਂ ਦਾ ਸੱਦਾ ਮਿਲਣ 'ਤੇ ਵੀ ਸ਼ਾਮਲ ਹੋਣ ਦਾ ਐਲਾਨ ਕਰ ਦਿਤਾ ਸੀ। ਪਰ ਅਕਾਲੀ ਨਹੀਂ ਚਾਹੁੰਦੇ ਸਨ ਕਿ ਉਨ੍ਹਾਂ ਦੇ ਸਮਾਗਮ ਵਿਚ ਕੋਈ ਉਨ੍ਹਾਂ ਨੂੰ ਹੀ ਸਵਾਲ ਕਰਨ ਵਾਲਾ ਹਾਜ਼ਰ ਹੋਵੇ। ਅਕਾਲੀ ਤਾਂ ਆਪਣੇ ਵਰਕਰਾਂ ਦੀਆਂ ਕਾਨਫਰੰਸਾਂ ਵੀ ਪੁਲੀਸ ਦੇ ਪਹਿਰੇ ਹੇਠ ਅਤੇ ਮੈਟਲ-ਡਿਟੈਕਟਰਾਂ ਦੀ ਮਦਦ ਨਾਲ ਕਰਦੇ ਹੁੰਦੇ ਸਨ ਅਤੇ ਸ਼ਾਮਲ ਹੋਣ ਵਾਲੇ ਆਪਣੇ ਹੀ ਵਰਕਰਾਂ ਦੀ ਪੁਲੀਸ ਕੋਲੋਂ ਤਲਾਸ਼ੀ ਕਰਾ ਕੇ ਸ਼ਾਮਲ ਹੋਣ ਦਿਆ ਕਰਦੇ ਸਨ। ਇਥੇ ਤਾਂ ਟਕਸਾਲ ਅਤੇ ਫੈਡਰੇਸ਼ਨ ਦੇ ਐਸੇ ਸਿੱਕੇਬੰਦ ਸਿੰਘਾਂ ਨੇ ਸ਼ਾਮਲ ਹੋਣਾ ਸੀ ਜਿਨ੍ਹਾਂ ਨੇ ਪੁਲੀਸ ਨੂੰ ਤਲਾਸ਼ੀ ਤਾਂ ਕੀ ਦੇਣੀ ਸੀ ਸਗੋਂ ਪੁਲੀਸ ਨੂੰ ਦਰਬਾਰ ਸਾਹਿਬ ਦੀ ਪ੍ਰਕਰਮਾਂ ਵਿਚ ਵੜਨ ਵੀ ਨਹੀਂ ਦੇਣਾ ਸੀ।

ਹੁਣ ਅਕਾਲੀ ਫਸੇ ਬੈਠੇ ਸਨ। ਐਲਾਨ ਕਰ ਚੁੱਕੇ ਸੀ ਅਕਾਲ ਤਖ਼ਤ ਉਪਰ



Digitized by Panjab Digital Library | www.panjabdigilib.org

ਸਮਾਗਮ ਕਰਨ ਦਾ ਪਰ ਉਥੇ ਡਰਦਾ ਕੋਈ ਜਾਣ ਨੂੰ ਤਿਆਰ ਨਹੀਂ ਸੀ। ਜਿਵੇਂ ਪਿਛਲੇ ਚੈਪਟਰ ਵਿਚ ਲਿਖਿਆ ਗਿਆ ਹੈ ਕਿ ਅਕਾਲੀ ਲੀਡਰਾਂ ਅਤੇ ਵਜ਼ੀਰਾਂ ਵਲੋਂ ਜੋ ਬਾਰ ਬਾਰ ਪੇਸ਼ਕਸ਼ਾਂ ਅਤੇ ਫਾਰਮੂਲੇ, ਦਮਦਮੀ ਟਕਸਾਲ ਅਤੇ ਫੈਡਰੇਸ਼ਨ ਨਾਲ ਸਮਝੌਤੇ ਵਾਸਤੇ, ਪੇਸ਼ ਕੀਤੇ ਜਾਂਦੇ ਸਨ ਉਨ੍ਹਾਂ ਸਭ ਦਾ ਮਨੋਰਥ ਇਹੋ ਸੀ ਕਿ ਕਿਸੇ ਨਾ ਕਿਸੇ ਤਰ੍ਹਾਂ ਟਕਸਾਲ ਅਤੇ ਫੈਡਰੇਸ਼ਨ ਅਕਾਲੀਆਂ ਨੂੰ ਸਮਾਗਮ ਕਰ ਲੈਣ ਦੇਣ। ਜਿਵੇਂ ਪਿੱਛੇ ਲਿਖਿਆ ਜਾ ਚੁਕਿਆ ਹੈ ਕਿ ਟਕਸਾਲ ਅਤੇ ਫੈਡਰੇਸ਼ਨ ਅਕਾਲੀਆਂ ਨਾਲ ਕਿਸੇ ਵੀ ਕਿਸਮ ਦਾ ਸਮਝੌਤਾ ਕਰਨ ਨੂੰ ਤਿਆਰ ਨਾ ਹੋਈਆਂ। 11 ਅਤੇ 12 ਫਰਵਰੀ ਨੂੰ ਮੁੱਖ ਮੰਤਰੀ ਬਰਨਾਲਾ ਵੀ ਇਨ੍ਹਾਂ ਕੋਸ਼ਿਸ਼ਾਂ ਵਿਚ ਫੇਲ੍ਹ ਹੋ ਗਿਆ ਸੀ। ਇਨ੍ਹਾਂ ਕੋਸ਼ਿਸ਼ਾਂ ਵਿਚ ਫੇਲ੍ਹ ਹੋ ਜਾਣ ਪਿਛੋਂ ਬਰਨਾਲੇ ਨੇ ਬਿਆਨ ਦੇ ਦਿਤਾ ਕਿ ਅਕਾਲੀ ਆਪਣਾ ਸਰਬੱਤ ਖਾਲਸਾ ਸਮਾਗਮ ਅਕਾਲ ਤਖ਼ਤ ਦੀ ਬਜਾਏ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਕਰਨਗੇ। ਪਰ ਅੰਦਰੋ ਅੰਦਰੀ ਅਕਾਲੀ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ ਦੇ ਦੁਆਲੇ ਪੁਲੀਸ ਅਤੇ ਸੀ. ਆਰ. ਪੀ. ਐਫ. ਦਾ ਘੇਰਾ ਹੋਰ ਮਜ਼ਬੂਤ ਕਰਨ ਦੇ ਹੁਕਮ ਜਾਰੀ ਕਰ ਦਿਤੇ ਅਤੇ ਇਹ ਵੀ ਹੁਕਮ ਕਰ ਦਿਤੇ ਗਏ ਕਿ 16 ਫਰਵਰੀ ਨੂੰ ਤਖਤ ਸ੍ਰੀ ਕੇਸ ਗੜ੍ਹ ਸਾਹਿਬ ਵਿਖੇ ਪੁਜਣ ਲਈ ਅੰਮ੍ਰਿਤਸਰ ਤੋਂ ਕਿਸੇ ਵੀ ਸਿੱਖ ਨੂੰ ਨਾ ਜਾਣ ਦਿਤਾ ਜਾਵੇ। ਇਹ ਡਰਦੇ ਸਨ ਕਿ ਇਹ ਨੌਜੁਆਨ ਉਥੇ ਪਹੁੰਚ ਕੇ ਵੀ ਅਕਾਲੀਆਂ ਲਈ ਕੋਈ ਬਿਪਤਾ ਖੜੀ ਕਰ ਸਕਦੇ ਹਨ।

ਇਹ ਇਕ ਅਸਲੀਅਤ ਹੈ ਕਿ ਅਕਾਲ ਤਖ਼ਤ ਸਾਹਿਬ ਦੀ ਕਾਰ ਸੇਵਾ ਕਰ ਰਹੀਆਂ ਸੰਗਤਾਂ ਨਾਲ ਅਕਾਲੀ ਪੂਰੀ ਨਫ਼ਰਤ ਕਰਦੇ ਸਨ। ਸਮਝੌਤਾ ਕਰਨ ਵਿਚ ਫੇਲ੍ਹ ਹੋ ਜਾਣ ਪਿਛੋਂ ਇਨ੍ਹਾਂ ਨੇ ਪਿੰਡਾਂ ਵਿਚ, ਖਾਸ ਕਰ ਕੇ ਮਾਲਵੇ ਦੇ ਸੰਗਰੂਰ ਅਤੇ ਬਠਿੰਡਾ ਜ਼ਿਲੇ ਵਿਚ, ਕਾਰ ਸੇਵਾ ਵਿਚ ਸਿੱਖਾਂ ਦੇ ਜਾਣ ਤੋਂ ਰੋਕਣ ਲਈ ਪ੍ਰਚਾਰ ਕੀਤਾ। ਵੱਧ ਤੋਂ ਵੱਧ ਕੋਸ਼ਿਸ਼ ਕੀਤੀ ਗਈ ਸੀ ਕਿ ਲੋਕ ਕਾਰ ਸੇਵਾ ਵਿਚ ਨਾ ਜਾਣ। ਲੋਕਾਂ ਵਿਚ ਇਹ ਗੱਲਾਂ ਉਡਾਈਆਂ ਜਾ ਰਹੀਆਂ ਸਨ ਕਿ ਇਹ ਮਛੋਹਰ ਮੁੰਡੇ ਅਕਾਲ ਤਖ਼ਤ ਦੀ ਇਮਾਰਤ ਨੂੰ ਸਿਰਫ਼ ਢਾਹੁਣ ਹੀ ਜਾਣਦੇ ਹਨ। ਕਦੇ ਇਹ ਵੀ ਕਿਹਾ ਜਾਂਦਾ ਸੀ ਕਿ ਕਾਰ ਸੇਵਾ ਕਰਨ ਵਾਲੇ ਕਿਉਂਕਿ ਭਗੌੜੇ ਮੁਜਰਮ ਹਨ ਇਸ ਲਈ ਉਹ ਕਾਰ ਸੇਵਾ ਦੇ ਬਹਾਨੇ ਪੈਸਾ ਇਕੱਠਾ ਕਰਨਾ ਚਹੁੰਦੇ ਹਨ। ਭਾਵ ਕਿ ਕਾਰ ਸੇਵਾ ਕਰਨ ਵਾਲਿਆਂ ਦੇ ਵਿਰੁਧ ਅਕਾਲੀ ਜਿਤਨਾ ਵੀ ਪ੍ਰਾਪੇਗੰਡਾ ਕਰ ਸਕਦੇ ਸਨ ਉਤਨਾ ਇਨ੍ਹਾਂ ਨੇ ਕੀਤਾ। ਇਸ ਪ੍ਰਾਪੇਗੰਡੇ ਦਾ ਅਸਰ ਪਹਿਲਾਂ ਪਹਿਲਾਂ ਤਾਂ ਕਾਫੀ ਹੋਇਆ ਸੀ। ਸੰਗਤਾਂ ਵਿਚ ਕਾਰ ਸੇਵਾ ਲਈ ਜ਼ਿਆਦਾ ਉਤਸਾਹ ਨਹੀਂ ਦਿਸਦਾ ਸੀ। ਮੈਂ ਨੋਟ ਕੀਤਾ ਸੀ ਕਿ ਇਸ ਪ੍ਰਾਪੇਗੰਡੇ ਸਾਹਮਣੇ ਕਾਰ ਸੇਵਾ ਕਰ ਰਹੇ ਸਿੱਖ ਸੰਤ ਵੀ ਇਕ ਬਾਰ ਬੇਬਸ ਜਿਹੇ ਲਗਦੇ ਸਨ। ਪਰ ਇਹ ਗੱਲ ਦਮਦਮੀ ਟਕਸਾਲ ਦੇ ਸਿੰਘਾਂ ਲਈ ਜ਼ਿੰਦਗੀ ਅਤੇ ਮੌਤ ਦੇ ਬਰਾਬਰ ਸੀ ਇਸ ਲਈ ਇਨ੍ਹਾਂ ਸਿੰਘਾਂ ਦੀ ਦ੍ਰਿੜ੍ਹਤਾ



Digitized by Panjab Digital Library | www.panjabdigilib.org

ਅਤੇ ਅਕਾਲ ਪੁਰਖ ਵਿਚ ਅਟੱਲ ਵਿਸ਼ਵਾਸ ਨੇ ਇਨ੍ਹਾਂ ਨੂੰ ਆਪਣੇ ਕੰਮ ਵਿਚ ਸਫਲਤਾ ਬਖ਼ਸ਼ੀ। ਅਕਾਲੀਆਂ ਦਾ ਪ੍ਰਾਪੇਗੰਡਾ ਲੋਕਾਂ ਵਿਚ ਝੂਠਾ ਸਾਬਤ ਹੁੰਦਾ ਗਿਆ। ਸੰਗਤਾਂ ਵਿਚ, ਟਕਸਾਲ ਦੇ ਸਿੰਘਾਂ ਦੀ ਦ੍ਰਿੜ੍ਹਤਾ ਵੇਖ ਕੇ, ਉਤਸਾਹ ਵਧਦਾ ਗਿਆ। ਜਿਹੜਾ ਟੌਹੜਾ, ਜੇਲ੍ਹ ਵਿਚੋਂ ਬਾਹਰ ਆ ਕੇ ਅਕਾਲ ਤਖ਼ਤ ਦੀ ਇਮਾਰਤ ਨੂੰ ਢਾਹ ਕੇ ਨਵੀਂ ਉਸਾਰਨ ਦੀਆਂ ਫੜਾਂ ਮਾਰਦਾ ਹੁੰਦਾ ਸੀ, ਹੁਣ ਉਸੇ ਟੌਹੜੇ ਦੀ ਸ਼੍ਰੋਮਣੀ ਕਮੇਟੀ ਕਾਰ ਸੇਵਾ ਵਿਚ ਭਾਂਤ ਭਾਂਤ ਦੀਆਂ ਅੜਚਨਾਂ ਖੜੀਆਂ ਕਰ ਰਹੀ ਸੀ।

ਅਕਾਲੀਆਂ ਨੇ 16 ਫਰਵਰੀ, 1986 ਨੂੰ ਆਪਣਾ ਸਰਬੱਤ ਖ਼ਾਲਸਾ ਸਮਾਗਮ ਕੀਤਾ। ਸਮਾਗਮ ਹੋਣ ਤੋਂ ਇਕ ਹਫ਼ਤਾ ਪਹਿਲਾਂ ਸਾਰਾ ਆਨੰਦਪੁਰ ਸਾਹਿਬ ਪੁਲੀਸ ਦੀ ਛਾਉਣੀ ਬਣਾ ਦਿਤਾ ਗਿਆ ਸੀ। ਅਖ਼ਬਾਰੀ ਰਿਪੋਰਟਾਂ ਅਨੁਸਾਰ ਤਕਰੀਬਨ ਪੰਜਾਹ ਹਜ਼ਾਰ ਦੇ ਕਰੀਬ ਸੀ. ਆਰ. ਪੀ. ਐਫ. ਆਨੰਦਪੁਰ ਸਾਹਿਬ ਵਿਖੇ ਤਾਇਨਾਤ ਸੀ। ਤਖ਼ਤ ਸ੍ਰੀ ਕੇਸ ਗੜ੍ਹ ਸਾਹਿਬ ਦੇ ਨੇੜਲੇ ਘਰਾਂ ਉਪਰ, ਤਖ਼ਤ ਸਾਹਿਬ ਦੀਆਂ ਸਰਾਵਾਂ ਦੇ ਕਮਰਿਆਂ ਵਿਚ ਅਤੇ ਉਪਰਲੀਆਂ ਛੱਤਾਂ ਉਪਰ ਪੁਲੀਸ ਹੀ ਪੁਲੀਸ ਤਾਇਨਾਤ ਸੀ। ਪੰਜਾਬ ਦੇ ਜਿੰਨੇ ਟਰੱਕ ਅਤੇ ਪ੍ਰਾਈਵੇਟ ਬੱਸਾਂ ਸਨ ਉਨ੍ਹਾਂ ਸਭ ਨੂੰ ਕੇਸ ਗੜ੍ਹ ਵਿਖੇ ਬੰਦਿਆਂ ਨੂੰ ਢੋਣ ਲਈ ਤਲਬ ਕਰ ਲਿਆ ਸੀ। ਹਾਲਾਂ ਕਿ ਅਕਾਲੀ ਵਰਕਰ ਖ਼ੁਦ ਲੋਕਾਂ ਨੂੰ ਬੱਸਾਂ ਅਤੇ ਟਰੱਕਾਂ ਰਾਹੀਂ ਢੋ ਰਹੇ ਸਨ ਫਿਰ ਵੀ ਤਖ਼ਤ ਸ੍ਰੀ ਕੇਸ ਗੜ੍ਹ ਸਾਹਿਬ ਵਿਖੇ ਸ਼ਾਮਲ ਹੋਣ ਸਮੇਂ ਸਭ ਦੀ ਤਲਾਸ਼ੀ ਲਈ ਜਾਂਦੀ ਸੀ ਅਤੇ ਮੈਟਲ-ਡਿਟੈਕਟਰ ਨਾਲ ਦੇਖ ਕੇ ਹੀ ਅੱਗੇ ਜਾਣ ਦਿਤਾ ਜਾਂਦਾ ਸੀ। ਜਿਥੇ ਪੰਡਾਲ ਲਗਿਆ ਸੀ ਉਥੇ ਦੀ ਹਾਲਤ ਹੋਰ ਵੀ ਅਜੀਬ ਕਿਸਮ ਦੀ ਸੀ। ਆਮ ਲੋਕਾਂ ਦੇ ਬੈਠਣ ਦਾ ਪ੍ਰਬੰਧ ਸਟੇਜ ਤੋਂ 100 ਮੀਟਰ ਦੂਰ ਸੀ। ਪੰਡਾਲ ਵਿਚ ਛੋਟੇ ਛੋਟੇ ਘੇਰੇ ਬਣਾਏ ਗਏ ਸਨ ਅਤੇ ਹਰ ਇਕ ਘੇਰਾ ਪੁਲੀਸ ਦੀ ਨਿਗਰਾਨੀ ਹੇਠ ਸੀ। ਜਿਹੜਾ ਬੰਦਾ ਇਕ ਵਾਰ ਪੰਡਾਲ ਵਿਚ ਜਾ ਕੇ ਬੈਠ ਗਿਆ ਉਸ ਨੂੰ ਸਮਾਗਮ ਦੀ ਸਮਾਪਤੀ ਤਕ ਉਠਣ ਨਹੀਂ ਸੀ ਦਿਤਾ ਜਾਂਦਾ। ਪੰਡਾਲ ਵਿਚ ਬੈਠਾ ਜਦੋਂ ਵੀ ਕੋਈ ਆਦਮੀ ਹਿਲ-ਜੁਲ ਕੇ ਪਿਛੇ ਜਾਂ ਖੱਬੇ-ਸੱਜੇ ਦੇਖਣ ਦੀ ਕੋਸ਼ਿਸ਼ ਕਰਦਾ ਸੀ ਤਾਂ ਉਸ ਘੇਰੇ ਕੋਲ ਖੜੀ ਪੁਲੀਸ ਇਕ ਦਮ ਹਰਕਤ ਵਿਚ ਆ ਜਾਂਦੀ ਸੀ ਕਿਉਂਕਿ ਉਨ੍ਹਾਂ ਨੂੰ ਖ਼ਤਰਾ ਸੀ ਕਿ ਹਿਲਣ-ਜੁਲਣ ਵਾਲਾ ਕਿਤੇ ਹਮਲਾ ਕਰਨ ਲਈ ਨਾ ਤਿਆਰ ਹੁੰਦਾ ਹੋਵੇ। ਸਮਾਗਮ ਦੀ ਸਟੇਜ ਪੁਲੀਸ ਦੇ ਸਿਪਾਹੀਆਂ ਦੀ ਘੇਰੀ ਹੋਈ ਸੀ ਅਤੇ ਸਟੇਜ ਉਪਰ ਬੋਲਣ ਵਾਲਿਆਂ ਲਈ ਬੁਲਿਟ-ਪਰੂਫ ਸ਼ੀਸ਼ੇ ਦੀ ਕੈਬਿਨ ਬਣੀ ਹੋਈ ਸੀ। ਇਹ ਪ੍ਰਬੰਧ ਸੀ ਉਸ ਸਮਾਗਮ ਦਾ, ਜਿਥੇ ਅਕਾਲੀਆਂ ਦੇ 'ਮਹਾਨ ਪੰਥਕ ਨੇਤਾ' ਆਪਣੇ ਪੰਥ ਦਾ ਸਰਬੱਤ ਖ਼ਾਲਸਾ ਕਰ ਰਹੇ ਸਨ। ਇਸ ਸਮਾਗਮ ਤੋਂ ਪਹਿਲਾਂ ਘਰੋ ਘਰੀ ਛਾਪੇ ਮਾਰ ਕੇ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਨੌਜੁਆਨ ਗ੍ਰਿਫ਼ਤਾਰ ਕਰ ਲਏ ਸਨ।

ਇਸ ਸਮਾਗਮ ਵਿਚ ਲਏ ਗਏ ਫ਼ੈਸਲਿਆਂ ਵਿਚੋਂ ਇਕ ਮੁੱਖ ਫ਼ੈਸਲਾ ਇਹ ਸੀ ਕਿ



Digitized by Panjab Digital Library | www.panjabdigilib.org

ਸ੍ਰੀ ਦਰਬਾਰ ਸਾਹਿਬ ਵਿਚੋਂ ਦਮਦਮੀ ਟਕਸਾਲ ਦੇ ਉਨ੍ਹਾਂ ਸਿੰਘਾਂ ਨੂੰ ਕੱਢਣ ਲਈ, ਜਿਨ੍ਹਾਂ ਨੂੰ ਕੇਂਦਰੀ ਸਰਕਾਰ ਅੱਤਵਾਦੀ ਕਹਿੰਦੀ ਸੀ, ਸੁਰੱਖਿਆ ਦਸਤੇ ਸ੍ਰੀ ਦਰਬਾਰ ਸਾਹਿਬ ਅੰਦਰ ਭੇਜੇ ਜਾਣ, ਇਸ ਫੈਸਲੇ ਦੀ ਪੂਰਤੀ 30 ਅਪ੍ਰੈਲ, 1986 ਨੂੰ ਕੀਤੀ ਗਈ ਸੀ ਜਦੋਂ ਕਿ ਫੌਜ ਵਲੋਂ ਮਦਰਾਸ ਵਿਖੇ ਟਰੇਨਿੰਗ ਲੈ ਚੁਕੇ ਤਿੰਨ ਸੌ ਕਮਾਂਡੋਜ਼ ਨੂੰ ਪੰਜਾਬ ਪੁਲੀਸ ਅਤੇ ਸੀ. ਆਰ. ਪੀ. ਦੀ ਮਦਦ ਨਾਲ ਅੰਦਰ ਭੇਜਿਆ ਗਿਆ। ਇਨ੍ਹਾਂ ਕਮਾਂਡੋਜ਼ ਨੇ ਕੋਈ ਦੋ ਸੌ ਹੈਂਡਗ੍ਰਨੇਡ ਦਰਬਾਰ ਸਾਹਿਬ ਦੀ ਪ੍ਰਕਰਮਾਂ ਵਿਚ ਸੁੱਟੇ ਅਤੇ ਕਮਰਿਆਂ ਦੇ ਦਰਵਾਜ਼ੇ ਭੰਨੇ। ਇਹ ਕਾਰਵਾਈ ਸਾਰੀ ਰਾਤ ਚਲਦੀ ਰਹੀ ਸੀ ਅਤੇ ਦਰਬਾਰ ਸਾਹਿਬ ਦਾ ਸਾਰਾ ਕੀਰਤਨ ਅਤੇ ਗੁਰਬਾਣੀ ਦੇ ਪਾਠ ਦਾ ਪ੍ਰਬੰਧ ਬੰਦ ਕਰ ਦਿਤਾ ਗਿਆ ਸੀ। ਇਸ ਦਾ ਪੂਰਾ ਵਿਸਥਾਰ ਇਕ ਵੱਖਰੇ ਚੈਪਟਰ ਵਿਚ ਦਿਤਾ ਜਾਵੇਗਾ।

ਅਕਾਲੀਆਂ ਦੇ ਸਰਬੱਤ ਖਾਲਸੇ ਵਿਚ ਅਕਾਲੀਆਂ ਦੇ ਜਿੰਨੇ ਵੀ ਲੀਡਰ ਬੋਲੇ ਸਨ ਸਭ ਦੇ ਭਾਸ਼ਣਾਂ ਦੀ ਸੁਰ ਵੱਖਰੀ ਵੱਖਰੀ ਸੀ। ਕੋਈ ਵੀ ਇਕ-ਮਤ ਨਹੀਂ ਹੋ ਸਕਿਆ ਸੀ। ਬਾਦਲ ਨੇ ਕਿਹਾ ਸੀ ਕਿ ਜਿਸ ਦਿਨ ਦਰਬਾਰ ਸਾਹਿਬ ਵਿਚ ਅਕਾਲੀ ਸਰਕਾਰ ਨੇ ਪੁਲੀਸ ਭੇਜੀ ਉਸੇ ਦਿਨ ਤੋਂ ਅਕਾਲੀ ਦਲ ਖ਼ਤਮ ਹੋ ਜਾਵੇਗਾ। ਟੌਹੜਾ ਨੇ ਮੁੱਖ ਤੌਰ 'ਤੇ ਆਪਣਾ ਭਾਸ਼ਣ ਆਪਣੀ ਪ੍ਰਧਾਨਗੀ ਦੇ ਅਸਤੀਫੇ ਦੇ ਆਲੇ ਦੁਆਲੇ ਹੀ ਰਖਿਆ ਸੀ। ਬਰਨਾਲੇ ਦੇ ਭਾਸ਼ਣ ਦਾ ਮੁੱਖ ਹਿੱਸਾ ਹੀ ਇਹ ਸੀ ਕਿ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਕਾਇਮ ਰੱਖਣ ਲਈ ਪੁਲੀਸ ਦਰਬਾਰ ਸਾਹਿਬ ਵਿਚ ਭੇਜਣੀ ਚਾਹੀਦੀ ਹੈ। ਭਾਵ ਕਿ ਹਰ ਬੋਲਣ ਵਾਲੇ ਬੁਲਾਰੇ ਦੇ ਭਾਸ਼ਣ ਵਿਚ ਵੱਖਰੀਆਂ ਵੱਖਰੀਆਂ ਸੁਰਾਂ ਸਨ ਪਰ ਜਦੋਂ ਅਗਲੇ ਦਿਨ ਅਖ਼ਬਾਰਾਂ ਵਿਚ ਇਸ ਸਮਾਗਮ ਦੀਆਂ ਖ਼ਬਰਾਂ ਆਈਆਂ ਤਾਂ ਲਿਖਿਆ ਹੋਇਆ ਸੀ ਕਿ ਇਹ ਸਾਰੇ ਫੈਸਲੇ ਸਰਬ-ਸੰਮਤੀ ਨਾਲ ਕੀਤੇ ਗਏ ਹਨ।



Digitized by Panjab Digital Library | www.panjabdigilib.org

# 16

# ਦੂਜਾ ਅਪ੍ਰੇਸ਼ਨ ਬਲਿਊ ਸਟਾਰ

ਅਸਲ ਵਿਚ ਕੇਂਦਰੀ ਸਰਕਾਰ ਨੂੰ ਪੰਜਾਬ ਵਿਚ, ਰੋਹ ਵਿਚ ਆਏ ਸਿੱਖ ਨੌਜੁਆਨਾਂ, ਜਿਨ੍ਹਾਂ ਨੂੰ ਸਰਕਾਰ ਅੱਤਵਾਦੀ ਕਹਿੰਦੀ ਹੈ, ਨਾਲ ਲੜਨ ਲਈ, ਕਿਸੇ ਐਸੇ ਅਕਾਲੀ ਲੀਡਰ ਦੀ ਲੋੜ ਸੀ ਜੋ ਅਕਾਲੀ ਦਲ ਦੇ ਨਾਂ ਹੇਠ ਇਹ ਲੜਾਈ ਲੜਦਾ। ਅਪ੍ਰੇਸ਼ਨ ਬਲਿਊ ਸਟਾਰ ਸਮੇਂ ਅਤੇ ਇਸ ਤੋਂ ਪਿਛੋਂ ਸਰਕਾਰ ਨੇ ਸਿੱਖਾਂ ਨੂੰ ਖੂਬ ਕੁਟਾਪਾ ਚਾੜ੍ਹਿਆ ਸੀ। ਇਸ ਕੁਟਾਪੇ ਅਤੇ ਬੇਇੱਜ਼ਤੀ ਦੇ ਪਿਛੋਂ, ਹੁਣ ਵਾਰੀ ਸਿੱਖ ਨੌਜੁਆਨਾਂ ਦੀ ਸੀ। ਸਰਕਾਰ ਨੂੰ ਡਰ ਸੀ ਕਿ ਸਿੱਖਾਂ ਨੇ ਅਪ੍ਰੇਸ਼ਨ ਬਲਿਊ ਸਟਾਰ ਦਾ ਬਦਲਾ ਛੇਤੀ ਜਾਂ ਦੇਰ ਨਾਲ ਜ਼ਰੂਰ ਲੈਣਾ ਹੈ। ਇਹ ਬਦਲਾ ਜੇ ਕਿਸੇ ਹੋਰ ਤਰੀਕੇ ਨਾਲ ਨਾ ਲਿਆ ਜਾ ਸਕਿਆ, ਤਾਂ ਸਰਕਾਰ ਸਮਝਦੀ ਸੀ ਕਿ ਸਿੱਖ ਨੌਜੁਆਨਾਂ ਨੇ ਹਿੰਦੂਆਂ ਦੇ ਖਿਲਾਫ਼ ਲੜਾਈ ਛੇੜਨ ਵਿਚ ਲੈਣਾ ਹੈ। ਅਸਲ ਵਿਚ ਪੰਜਾਬ ਦੇ ਹਰ ਬੰਦੇ ਦੇ ਮਨ ਵਿਚ ਇਹੀ ਗੱਲ ਸੀ ਕਿ ਜਦੋਂ ਵੀ ਪੰਜਾਬ ਵਿਚੋਂ ਫੌਜ ਵਾਪਸ ਬੁਲਾਈ ਜਾਵੇਗੀ ਤਾਂ ਸਿੱਖਾਂ ਨੇ ਉਸੇ ਸਮੇਂ ਹੀ ਹਿੰਦੂਆਂ ਨੂੰ ਮਾਰਨਾ ਸ਼ੁਰੂ ਕਰ ਦੇਣਾ ਹੈ। ਸਰਕਾਰ ਨੇ ਹੁਣ ਪੰਜਾਬ ਦੇ ਹਿੰਦੂਆਂ ਦੀ ਰਖਿਆ ਦੀ ਸਕੀਮ ਸੋਚਣੀ ਸੀ ਕਿਉਂਕਿ ਫੋਜ ਨੂੰ ਇਕ ਨਾ ਇਕ ਦਿਨ ਤਾਂ ਵਾਪਸ ਬੁਲਾਉਣਾ ਹੀ ਪੈਣਾ ਸੀ। ਇਸ ਮਕਸਦ ਲਈ ਕੇਂਦਰ ਨੇ ਪਹਿਲਾਂ ਪਹਿਲਾਂ, ਜੇਲ੍ਹਾਂ ਵਿਚ ਨਜ਼ਰਬੰਦ ਨੌਜੁਆਨਾਂ ਨਾਲ ਗੱਲ ਕਰ ਕੇ ਕੋਈ ਸਮਝੌਤਾ ਕਰਨ ਦੀ ਕੋਸ਼ਿਸ਼ ਕੀਤੀ। ਪਰ ਜਦ ਇਨ੍ਹਾਂ ਨੌਜੁਆਨਾਂ ਨੇ ਕਿਸੇ ਵੀ ਕੀਮਤ 'ਤੇ ਘੱਟ ਮੰਗਾਂ ਉਪਰ ਸਮਝੌਤਾ ਨਾ ਕੀਤਾ ਤਾਂ ਸਰਕਾਰ ਨੇ ਇਨ੍ਹਾਂ ਹੀ ਗੱਲਾਂ ਤੇ ਸੰਤ ਲੌਂਗੋਵਾਲ ਨਾਲ ਸਮਝੌਤਾ ਕਰ ਲਿਆ।

ਅਸਲ ਵਿਚ ਸਰਕਾਰ ਨੂੰ ਅਕਾਲੀ ਦਲ ਕੋਲੋਂ ਕੋਈ ਵੀ ਖ਼ਤਰਾ ਨਹੀਂ ਸੀ ਮਹਿਸੂਸ ਹੋਇਆ। ਉਹ ਅਕਾਲੀ ਲੀਡਰਾਂ ਨੂੰ ਆਪਣੀ ਜੇਬ ਵਿਚ ਸਮਝਦੀ ਸੀ। ਪਰ ਜਦ ਕੋਈ ਹੋਰ ਸਿੱਖ ਨੇਤਾ ਸਰਕਾਰ ਨਾਲ ਘੱਟ ਮੰਗਾਂ 'ਤੇ ਸਮਝੌਤਾ ਕਰਨ ਲਈ ਤਿਆਰ ਨਾ ਹੋਇਆ ਤਾਂ ਸਰਕਾਰ ਨੇ ਸੰਤ ਲੌਂਗੋਵਾਲ ਨੂੰ ਸਰਕਾਰੀ ਮਾਧਿਅਮ ਰਾਹੀਂ ਉਭਾਰਨਾ ਸ਼ੁਰੂ ਕਰ ਦਿਤਾ ਅਤੇ ਅਖੀਰ ਇਸ ਦੇ ਨਾਲ 24 ਜੁਲਾਈ, 1985 ਨੂੰ ਰਾਜੀਵ-ਲੌਂਗੋਵਾਲ ਦੇ ਨਾਂ ਹੇਠ ਸਮਝੌਤਾ ਕਰ ਲਿਆ। ਇਸ ਨਾਲ ਸਰਕਾਰ ਨੂੰ ਹੱਦੋਂ ਵੱਧ ਸਫਲਤਾ ਹੋਈ। ਅਕਾਲੀਆਂ ਦੇ ਨਾਂ ਹੇਠ ਸਰਕਾਰ ਨੇ ਸਿੱਖਾਂ ਦੇ ਬਹੁਤ ਵੱਡੇ ਤਬਕੇ ਨੂੰ ਆਪਣਾ ਪ੍ਰਸ਼ੰਸਕ ਬਣਾ ਲਿਆ ਸੀ। ਸਿੱਖ ਨੌਜੁਆਨ ਇਸ ਸਮਝੌਤੇ ਦੀ ਵਿਰੋਧਤਾ ਕਰਦੇ ਸਨ ਪਰ ਅਕਾਲੀ ਹਰ ਥਾਂ 'ਤੇ ਇਸ ਦੇ ਹੱਕ ਵਿਚ ਬੋਲਦੇ ਸਨ। ਭਾਵ ਕਿ ਜਿਸ ਤਰ੍ਹਾਂ ਸੈਂਟਰ ਚਾਹੁੰਦਾ ਸੀ ਪੰਜਾਬ ਵਿਚ ਉਸੇ ਤਰ੍ਹਾਂ ਹੋ ਰਿਹਾ ਸੀ। ਸਿੱਖ ਨੌਜੁਆਨ ਹਿੰਦੂਆਂ ਨਾਲ ਉਲਝਣ ਦੀ ਬਜਾਏ ਅਕਾਲੀ ਲੀਡਰਸ਼ਿਪ



Digitized by Panjab Digital Library | www.panjabdigilib.org

ਨਾਲ ਹੀ ਉਲਝ ਗਏ। ਹੁਣ ਅਕਾਲੀ, ਕਾਂਗਰਸੀਆਂ ਨਾਲੋਂ ਵੀ ਵਧ ਜ਼ੋਰ ਨਾਲ ਕੇਂਦਰੀ ਸਰਕਾਰ ਦੇ ਹੱਕ ਵਿਚ ਬੋਲਦੇ ਸਨ। ਸੈਂਟਰ ਇਹੀ ਕੁਝ ਚਾਹੁੰਦਾ ਸੀ।

ਭਾਵੇਂ ਸਿੱਖ ਨੌਜੁਆਨਾਂ ਨੇ ਸੰਤ ਲੌਂਗੋਵਾਲ ਨੂੰ ਮਾਰ ਕੇ ਇਕ ਬਹੁਤ ਵਡੇ ਗ਼ਦਾਰ ਨੂੰ ਖ਼ਤਮ ਕਰ ਦਿਤਾ ਸੀ ਪਰ ਇਸ ਨਾਲ ਉਹ ਸਮੁੱਚੇ ਸਿੱਖ ਜਗਤ ਕੋਲੋਂ ਅਲਗ ਥਲਗ ਹੋ ਗਏ ਸਨ। ਹੁਣ ਸਿੱਖ ਨੌਜੁਆਨ ਅਤੇ ਅਕਾਲੀ ਦਲ ਸਿੱਧਾ ਇਕ ਦੂਜੇ ਦੇ ਖਿਲਾਫ਼ ਲੜਨ ਲਗ ਪਏ। ਕਿਧਰੇ ਅਪ੍ਰੇਸ਼ਨ ਬਲਿਊ ਸਟਾਰ ਭੁਲ ਗਿਆ, ਫ਼ੌਜ ਦੇ ਜ਼ੁਲਮ ਭੁਲ ਗਏ ਅਤੇ ਕਿਧਰੇ ਦਿੱਲੀ ਦੇ ਦੰਗਿਆ ਵਿਚ ਹਜ਼ਾਰਾਂ ਸਿੰਘਾਂ ਦੀਆਂ ਮੌਤਾਂ ਭੁਲ ਗਈਆਂ। ਅਕਾਲੀ ਲੀਡਰ ਅਤੇ ਵਰਕਰ ਕੁਰਸੀ ਦੀ ਇਕ ਭੋਖ ਪਿਛੇ ਬੜੀ ਬੇਹਯਾਈ ਨਾਲ ਸਿੱਖ ਜੁਝਾਰੂਆਂ ਨਾਲ ਲੜ ਰਹੇ ਸਨ। ਜਿਸ ਵੀ ਸਿੱਖ ਮੁੰਡੇ ਨੂੰ ਅਕਾਲੀ ਲੀਡਰ ਫੜਾਉਣਾ ਚਾਹੁੰਦੇ ਸੀ ਇਹ ਪੰਜਾਬ ਦੇ ਗਵਰਨਰ ਅਰਜਨ ਸਿੰਹੁ ਨੂੰ ਕਹਿ ਕੇ ਉਸ ਨੂੰ ਫੜਾ ਦਿੰਦੇ ਸਨ।

ਇਸ ਮਾਹੌਲ ਵਿਚ ਪੰਜਾਬ ਅਸੈਂਬਲੀ ਦੀਆਂ ਚੋਣਾਂ ਹੋਈਆਂ। ਅਕਾਲੀ ਦਲ, ਸਿੱਖ ਨੌਜੁਆਨਾਂ ਦੇ ਬਾਈਕਾਟ ਦੇ ਬਾਵਜੂਦ, ਬਹੁਤ ਵੱਡੀ ਬਹੁ-ਗਿਣਤੀ ਵਿਚ ਜਿੱਤ ਗਿਆ। ਸੈਂਟਰ ਇਸ ਹਾਲਤ ਤੋਂ ਬੇਹੱਦ ਖ਼ੁਸ਼ ਸੀ। ਸਿੱਖ ਆਪਸ ਵਿਚ ਉਲਝ ਰਹੇ ਸਨ। ਕੇਂਦਰ ਨੇ ਅਕਾਲੀ ਲੀਡਰਸ਼ਿਪ ਦੀ ਢੀਠਤਾਈ ਅਤੇ ਥੋਥੇਪਣ ਨੂੰ ਦੇਖ ਕੇ ਪੰਜਾਬ ਸਮਝੌਤੇ ਨੂੰ ਆਪਣੇ ਹੀ ਤਰੀਕੇ ਨਾਲ ਬਿਗਾੜਨਾ ਸ਼ੁਰੂ ਕਰ ਦਿਤਾ। ਸੈਂਟਰ ਜਾਣਦਾ ਸੀ ਕਿ ਅਕਾਲੀ ਹੁਣ ਇਸ ਹੱਦ ਤਕ ਸਿੱਖ ਨੌਜੁਆਨਾਂ ਦੇ ਖਿਲਾਫ਼ ਜਾ ਚੁੱਕੇ ਹਨ ਕਿ ਉਹ ਪੰਜਾਬ ਸਮਝੌਤਾ ਪੂਰਾ ਨਾ ਹੋਣ ਦੇ ਬਾਵਜੂਦ ਵੀ ਸੈਂਟਰ ਨਾਲ ਨਹੀਂ ਬਿਗਾੜਨਗੇ। ਸੈਂਟਰ ਨੇ ਸਭ ਕੁਝ ਜਾਣਦੇ ਹੋਏ ਵੀ ਲਿਖਤੀ ਸਮਝੌਤੇ ਤੋਂ ਉਲਟ, ਕਮਿਸ਼ਨਾਂ ਨੂੰ ਟਰਮਜ਼ ਐਂਡ ਕੰਡੀਸ਼ਨਜ਼ ਰੈਫਰ ਕਰ ਕੇ ਦਿਤੀਆਂ। ਪਰ ਅਕਾਲੀ ਟਸ ਤੋਂ ਮਸ ਨਹੀਂ ਹੋਏ।

ਹੁਣ ਸੈਂਟਰ ਅਕਾਲੀਆਂ ਨੂੰ ਇਕ ਹੋਰ ਕੰਮ ਲਈ ਵਰਤਣਾ ਚਾਹੁੰਦਾ ਸੀ। ਇਹ ਸੀ, ਸ੍ਰੀ ਦਰਬਾਰ ਸਾਹਿਬ ਵਿਚ ਉਸੇ ਤਰ੍ਹਾਂ ਪੁਲੀਸ ਭੇਜਣਾ ਜਿਸ ਤਰ੍ਹਾਂ ਇੰਦਰਾ ਗਾਂਧੀ ਨੇ ਅਪ੍ਰੇਸ਼ਨ ਬਲਿਊ ਸਟਾਰ ਸਮੇਂ ਭੇਜੀ ਸੀ। ਕੇਂਦਰ ਚਾਹੁੰਦਾ ਸੀ ਕਿ ਅਕਾਲੀਆਂ ਦੇ ਰਾਜ ਵਿਚ ਜੇ ਪੁਲੀਸ ਹਮਲਾ ਕਰੇਗੀ ਤਾਂ ਅਪ੍ਰੇਸ਼ਨ ਬਲਿਊ ਸਟਾਰ ਨੂੰ ਠੀਕ ਕਰਾਰ ਦਿਤਾ ਜਾ ਸਕੇਗਾ। 30 ਅਪ੍ਰੈਲ, 1986 ਨੂੰ ਇਹ ਦਿਨ ਵੀ ਆ ਗਿਆ। ਪੰਜ ਮੈਂਬਰੀ ਪੰਥਕ ਕਮੇਟੀ ਵਲੋਂ ਖ਼ਾਲਿਸਤਾਨ ਦੇ ਐਲਾਨ ਨੂੰ ਬਹਾਨਾ ਬਣਾ ਕੇ ਕੇਂਦਰ ਨੇ ਪੰਜਾਬ ਦੇ ਮੁੱਖ ਮੰਤਰੀ ਬਰਨਾਲੇ ਨੂੰ ਮਜਬੂਰ ਕੀਤਾ ਕਿ ਉਹ ਦਰਬਾਰ ਸਾਹਿਬ ਵਿਚ ਪੁਲੀਸ ਭੇਜੇ। ਇਸ ਕੰਮ ਲਈ ਅਰਜਨ ਸਿੰਹੁ ਅਤੇ ਅਰੁਨ ਨਹਿਰੂ ਅੰਮ੍ਰਿਤਸਰ ਭੇਜੇ ਗਏ। ਇਨ੍ਹਾਂ ਨੇ ਸਾਰੀ ਕਾਰਵਾਈ ਨੂੰ ਆਪਣੀਆਂ ਅੱਖਾਂ



Digitized by Panjab Digital Library | www.panjabdigilib.org

ਸਾਹਮਣੇ ਕਰਾਉਣਾ ਸੀ। ਮਦਰਾਸ ਵਿਚ ਟਰੇਂਡ ਕੀਤੇ ਹੋਏ ਤਿੰਨ ਸੌ ਕਮਾਂਡੋ ਫੌਜੀਆਂ ਨੂੰ ਅੰਮ੍ਰਿਤਸਰ ਲਿਆਂਦਾ ਗਿਆ। ਹਫਤਾ ਕੁ ਪਹਿਲਾਂ ਪੰਜਾਬ ਪੁਲੀਸ ਦੇ ਸਿੱਖ ਮੁਖੀ ਨੂੰ ਬਦਲਾ ਕੇ ਇਕ ਮਹਾਂਰਾਸ਼ਟਰ ਦਾ ਰਿਬੈਰੋ ਲੈ ਆਂਦਾ ਤਾ ਕਿ ਪੰਜਾਬ ਪੁਲੀਸ ਦਾ ਸਿੱਖ ਮੁਖੀ ਇਸ ਗਲੋਂ ਇਨਕਾਰ ਨਾ ਕਰ ਦੇਵੇ। ਕਈ ਇਹ ਵੀ ਕਹਿੰਦੇ ਹਨ ਕਿ ਮੁੱਖ ਮੰਤਰੀ ਬਰਨਾਲੇ ਨੂੰ ਇਸ ਐਕਸ਼ਨ ਦਾ ਪਤਾ ਹੀ ਨਹੀਂ ਸੀ ਉਸ ਨੂੰ ਤਾਂ ਸਿਰਫ ਐਕਸ਼ਨ ਕਰਨ ਤੋਂ ਪਿਛੋਂ ਹੀ ਦਸਿਆ ਗਿਆ ਸੀ। ਇਸ ਬਾਰੇ ਸੰਡੇ ਆਬਜ਼ਰਵਰ ਦੀ ਜੋ ਰਿਪੋਰਟ ਛਪੀ ਸੀ ਉਹ ਇਸ ਤਰ੍ਹਾਂ ਹੈ :

"30 ਅਪ੍ਰੈਲ, 1986 ਦੀ ਰਾਤ ਨੂੰ ਸਪੈਸ਼ਲ ਸਕਿਉਰਿਟੀ ਫੋਰਸ ਦੇ ਬਲੈਕ ਕੈਟ ਕਮਾਂਡੋਆਂ ਨੇ 'ਗੋਲਡਨ ਟੈਂਪਲ' ਨੂੰ ਤਿੰਨਾਂ ਪਾਸਿਆਂ ਤੋਂ ਘੇਰ ਲਿਆ। ਉਹਨਾਂ ਨੂੰ ਡਰ ਸੀ ਕਿ ਜਿਵੇਂ ਬਲਿਊ ਸਟਾਰ ਅਪ੍ਰੇਸ਼ਨ ਸਮੇਂ ਪਲਾਂ ਵਿਚ ਹੀ 300 ਫੌਜੀਆਂ ਨੂੰ ਮੌਤ ਦੇ ਘਾਟ ਉਤਾਰ ਦਿਤਾ ਗਿਆ ਸੀ ਉਹਨਾਂ ਨੂੰ ਵੀ ਉਸੇ ਤਰ੍ਹਾਂ ਦੇ ਦਹਿਸ਼ਤਵਾਦੀਆਂ ਦਾ ਸਾਹਮਣਾ ਕਰਨਾ ਪਵੇਗਾ। ਉਹ ਉਨ੍ਹਾਂ ਸਥਿਤੀਆਂ ਦਾ ਸਾਹਮਣਾ ਕਰਨ ਲਈ ਪੂਰੀ ਤਿਆਰੀ ਨਾਲ ਦਾਖ਼ਲ ਹੋਏ। ਗੋਲਡਨ ਟੈਂਪਲ ਦੇ ਸਾਰੇ ਕੰਪਲੈਕਸ ਦੀ ਬੱਤੀ ਬੰਦ ਕਰ ਦਿਤੀ ਗਈ ਪਰ ਕਮਾਂਡੋਆਂ ਨੇ ਮੁਢਲੇ ਪੜਾਅ ਵਿਚ ਕੇਵਲ ਚੁੱਪ ਦਾ ਸਾਹਮਣਾ ਕੀਤਾ। ਕੁਝ ਸਮੇਂ ਬਾਅਦ 300 ਕਮਾਂਡੋਆਂ ਨੇ ਪਰਕਰਮਾਂ ਦੇ ਬਰਾਂਡਿਆਂ 'ਤੇ ਸਟੇਨ ਗਰੇਨੇਡਾਂ ਦੀ ਵਰਖਾ ਕਰ ਦਿਤੀ। ਜਿਨ੍ਹਾਂ ਦਾ ਕੰਨ-ਪਾੜ੍ਹਵਾਂ ਸ਼ੋਰ ਤੇ ਅੱਖਾਂ ਚੁੰਧਿਆ ਦੇਣ ਵਾਲਾ ਚਾਨਣ ਸੀ। ਇਨ੍ਹਾਂ ਨਾਲ ਕਮਰਿਆਂ ਦੀਆਂ ਬਾਰੀਆਂ ਅਤੇ ਦਰਵਾਜ਼ਿਆਂ ਨੂੰ ਅੱਗ ਲਗ ਗਈ। ਬਿਜਲੀ ਦੇ ਪੱਖੇ ਦੂਹਰੇ ਹੋ ਗਏ। ਇਕ ਬੰਬ ਨਾਲ ਸ਼ਰੋਮਣੀ ਕਮੇਟੀ ਦੇ ਦਫਤਰ ਨੇੜੇ ਤੇਜਿੰਦਰ ਸਿੰਘ ਵੈਦ ਦੀ ਡਿਸਪੈਂਸਰੀ ਸੜ ਕੇ ਕੋਲੇ ਹੋ ਗਈ। ਫਿਰ ਵੀ ਅੱਗੋਂ ਕੋਈ ਗੋਲੀ ਨਾ ਚਲੀ।

"ਇਸ ਪਿੱਛੋਂ ਬਲੈਕ ਕੈਟ ਕਮਾਂਡੋ ਬਰਾਂਡਿਆਂ ਦੇ ਉਨ੍ਹਾਂ ਕਮਰਿਆਂ ਵਲ ਵਧੇ ਜਿਥੇ ਉਹਨਾਂ ਦਾ ਵਿਚਾਰ ਸੀ ਕਿ ਖ਼ਾਲਿਸਤਾਨ ਕਮਾਂਡੋ ਫੋਰਸ ਦਾ ਜਨਰਲ ਹਰੀ ਸਿੰਘ ਤੇ ਸਿੱਖ ਸਟੂਡੈਂਟਸ ਫੈਡਰੇਸ਼ਨ ਦਾ ਕਨਵੀਨਰ ਹਰਿੰਦਰ ਸਿੰਘ ਕਾਹਲੋਂ ਰਹਿੰਦਾ ਹੋਵੇਗਾ। ਪਰ ਵਧੇਰੇ ਕਮਰਿਆਂ ਨੂੰ ਤਾਲੇ ਲਗੇ ਹੋਏ ਸਨ, ਫਿਰ ਵੀ ਕਮਾਂਡੋ ਅੱਗੇ ਵਧੇ, ਤਾਲੇ ਭੰਨੇ ਤੇ ਕਮਰਿਆਂ ਵਿਚ ਗੋਲੀਆਂ ਚਲਾਉਂਦੇ ਹੋਏ ਦਾਖ਼ਲ ਹੋਏ। ਉਨ੍ਹਾਂ ਦਾ ਸਾਹਮਣਾ ਕਰਨ ਲਈ ਕੋਈ ਨਹੀਂ ਸੀ। ਕੁਝ ਭੈ-ਭੀਤ ਹੋਏ ਨੌਜੁਆਨ ਸਨ ਜੋ ਉਹਨਾਂ ਦਾ ਸਾਹਮਣਾ ਕਰਨ ਦੇ ਯੋਗ ਨਹੀਂ ਸਨ। ਅੱਠ ਘੰਟਿਆਂ ਦੇ ਅਪ੍ਰੇਸ਼ਨ ਦੌਰਾਨ ਅੱਗੋਂ ਕੋਈ ਗੋਲੀ ਨਾ ਚਲੀ। ਕਿਸੇ ਨੂੰ ਕੋਈ ਜ਼ਖ਼ਮ ਨਾ ਹੋਇਆ। ਇੰਨੇ ਵੱਡੇ ਅਪ੍ਰੇਸ਼ਨ ਬਾਅਦ ਕਮਾਂਡੋਜ਼ ਕੇਵਲ ਇਕ ਦੇਸੀ ਪਿਸਤੌਲ, ਇਕ ਰੀਵਾਲਵਰ, 12 ਬੋਰ ਦੀ ਇੱਕ ਬੰਦੂਕ ਅਤੇ ਇਕ ਦਰਜਨ ਤਲਵਾਰਾਂ ਅਤੇ ਭਾਲੇ ਹੀ ਅੰਦਰੋਂ ਲਭ ਸਕੇ।

"ਕਮਾਂਡੋ ਜਦੋਂ ਦਰਸ਼ਨੀ ਡਿਉਢੀ ਦੇ ਅੰਦਰ ਵੜੇ ਉਥੇ ਇਕ 16 ਸਾਲ ਦਾ



Digitized by Panjab Digital Library | www.panjabdigilib.org

ਲੜਕਾ ਕਿਰਪਾਨ ਲਈ ਖੜਾ ਸੀ। ਕਮਾਂਡੋਜ਼ ਨੇ ਉਸਨੂੰ ਗੋਲੀਆਂ ਮਾਰ ਕੇ ਉਥੇ ਹੀ ਮਾਰ ਦਿਤਾ। ਦਰਸ਼ਨੀ ਡਿਉਢੀ 'ਤੇ ਵੀ ਗੋਲੀ ਚਲੀ। ਇਸ ਨੂੰ ਤਾਲਾ ਲਗਿਆ ਹੋਇਆ ਸੀ। ਕਮਾਂਡੋਆਂ ਨੇ ਇਸ ਨੂੰ ਤੋੜਿਆ ਪਰ ਜਦ ਉਥੇ ਖੜੇ ਇਕ ਬਜ਼ੁਰਗ ਪਹਿਰੇਦਾਰ ਨੇ ਰੋਕਣਾ ਚਾਹਿਆ ਤਾਂ ਉਸ ਨੂੰ ਕਮਾਂਡੋਆਂ ਨੇ ਆਪਣੀ ਬਹਾਦਰੀ ਦਿਖਾਉਂਦਿਆਂ ਬੁਰੀ ਤਰ੍ਹਾਂ ਜ਼ਖਮੀ ਕਰ ਦਿਤਾ। ਅਗਲੇ ਦਿਨ ਇਸ ਬਜ਼ੁਰਗ ਦੀ ਮੌਤ ਹੋ ਗਈ ਸੀ।

"ਗੁਰੂ ਨਾਨਕ ਨਿਵਾਸ, ਰਾਮਦਾਸ ਸਰਾਂ, ਸਿੱਖ ਸਟੂਡੈਂਟਸ ਫੈਡਰੇਸ਼ਨ ਅਤੇ ਸੰਯੁਕਤ ਅਕਾਲੀ ਦਲ ਦੇ ਦਫਤਰਾਂ 'ਤੇ ਵੀ ਜੋ ਪੁਲੀਸ ਅਤੇ ਨੀਮ ਫੋਰਸ ਨੇ ਹਮਲਾ ਕੀਤਾ ਉਸ ਦਾ ਕਿਸੇ ਨੇ ਕੋਈ ਸਾਹਮਣਾ ਨਾ ਕੀਤਾ। ਇਸ ਤਰ੍ਹਾਂ ਦਾ ਸੀ ਇਹ ਦੂਜਾ ਬਲਿਊ ਸਟਾਰ ਅਪ੍ਰੇਸ਼ਨ। ਨਾ ਹੀ ਕੋਈ ਅੱਤਵਾਦੀ ਫੜਿਆ ਗਿਆ ਤੇ ਨਾ ਹੀ ਉਸ ਪੰਜ ਮੈਂਬਰੀ ਕਮੇਟੀ ਦਾ ਕੋਈ ਬੰਦਾ ਹੱਥ ਆਇਆ। ਉਥੇ ਕੇਵਲ ਸ੍ਰੀ ਅਕਾਲ ਤਖ਼ਤ ਦਾ ਕਾਰਜਕਾਰੀ ਜਥੇਦਾਰ ਭਾਈ ਗੁਰਦੇਵ ਸਿੰਘ ਸੀ।" ਇਸ ਨੇ ਭੱਜਣਾ ਨਹੀਂ ਚਾਹਿਆ ਸੀ ਨਹੀਂ ਤਾਂ ਇਹ ਵੀ ਬੜੇ ਆਰਾਮ ਨਾਲ ਬਾਕੀ ਦੇ ਮੈਂਬਰਾਂ ਨਾਲ ਜਾ ਸਕਦਾ ਸੀ। ਭਾਈ ਗੁਰਦੇਵ ਸਿੰਘ ਨਹੀਂ ਚਾਹੁੰਦੇ ਸਨ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਖਾਲੀ ਛੱਡਿਆ ਜਾਵੇ। ਜਥੇਦਾਰ ਗੁਰਦੇਵ ਸਿੰਘ ਕਮਾਂਡੋਆਂ ਵਲੋਂ ਬੰਬਾਰਮੈਂਟ ਕਰਨ ਸਮੇਂ ਸ੍ਰੀ ਦਰਬਾਰ ਸਾਹਿਬ ਦੇ ਅੰਦਰ ਚਲੇ ਗਏ ਸਨ। ਉਥੋਂ ਇਨ੍ਹਾਂ ਨੇ ਦੂਸਰੇ ਦਿਨ ਹੀ ਗ੍ਰਿਫਤਾਰੀ ਦਿਤੀ। ਇਸ ਤਰ੍ਹਾਂ ਇਸ ਅਪ੍ਰੇਸ਼ਨ ਨੇ, ਸਿਵਾਏ ਕੇਂਦਰੀ ਸਰਕਾਰ ਨੂੰ ਹਉਮੈ ਦੇ ਪੱਠੇ ਪਾਉਣ ਤੋਂ, ਹੋਰ ਕੋਈ ਮਕਸਦ ਹੱਲ ਨਹੀਂ ਕੀਤਾ। ਸੁਣਿਆ ਹੈ ਕਿ ਜੋ ਮਾਇਆ ਅਕਾਲ ਤਖ਼ਤ ਸਾਹਿਬ ਦੀ ਕਾਰ ਸੇਵਾ ਲਈ ਇਕੱਠੀ ਹੋਈ ਪਈ ਸੀ ਉਹ ਸਭ ਇਨ੍ਹਾਂ ਕਮਾਂਡੋਆਂ ਨੇ ਆਪ ਹੜੱਪ ਲਈ। ਕਾਰ ਸੇਵਾ ਕਰਨ ਵਾਲੇ ਸਭ ਸੇਵਾਦਾਰਾਂ ਨੂੰ ਪੁਲੀਸ ਗ੍ਰਿਫਤਾਰ ਕਰ ਕੇ ਕੋਤਵਾਲੀ ਲੈ ਗਈ ਸੀ।

ਇਸ ਤਰ੍ਹਾਂ ਪੈਰਾ-ਮਿਲਟਰੀ ਫੋਰਸ ਦੇ ਸਹਾਰੇ ਦਰਬਾਰ ਸਾਹਿਬ ਦਾ ਕਬਜ਼ਾ ਬਰਨਾਲੇ ਅਤੇ ਉਸ ਦੇ ਅਕਾਲੀ ਦਲ ਨੇ ਲਿਆ। ਕਿਰਪਾਲ ਸਿੰਘ ਤੇ ਸਾਹਿਬ ਸਿੰਘ ਨੂੰ ਫੋਰਸ ਦੇ ਪਹਿਰੇ ਹੇਠ ਦਰਬਾਰ ਸਾਹਿਬ ਲਿਆਂਦਾ ਗਿਆ। ਇਨ੍ਹਾਂ ਨੇ ਬਾਕੀ ਦੇ ਸਿੰਘ ਸਾਹਿਬਾਨ ਨਾਲ ਮਿਲ ਕੇ ਬਰਨਾਲੇ ਦੇ ਇਸ ਐਕਸ਼ਨ ਨੂੰ ਦਰੁਸਤ ਕਰਾਰ ਦਿੰਦਿਆਂ ਕਿਹਾ ਕਿ ਇਸ ਤੋਂ ਬਿਨਾਂ ਦਰਬਾਰ ਸਾਹਿਬ ਦੀ ਪਵਿਤਰਤਾ ਕਾਇਮ ਨਹੀਂ ਸੀ ਰਖੀ ਜਾ ਸਕਦੀ। ਬਰਨਾਲੇ ਦੇ ਇਸ ਐਕਸ਼ਨ ਦੀ ਸ਼ਾਬਾਸ਼ੇ ਵਜੋਂ ਜੋੜੇ ਝਾੜਨ ਦੀ ਸੇਵਾ (ਸਜ਼ਾ ਨਹੀਂ) ਲਾਈ ਗਈ। ਇਸ ਜੋੜੇ ਝਾੜਨ ਦੀ ਸੇਵਾ ਮੁੱਖ ਮੰਤਰੀ ਬਰਨਾਲੇ ਨੇ ਕਈ ਵੱਖ ਵੱਖ ਗੁਰਦੁਆਰਿਆਂ ਵਿਚ ਸੀ.ਆਰ.ਪੀ. ਦੇ ਪਹਿਰੇ ਹੇਠ ਪੂਰੀ ਕੀਤੀ। ਜਿਸ ਗੁਰਦੁਆਰੇ ਵਿਚ ਸੇਵਾ ਕਰਨੀ ਹੁੰਦੀ ਸੀ ਉਸ ਗੁਰਦੁਆਰੇ ਨੂੰ ਇਕ ਦਿਨ ਪਹਿਲਾਂ ਹੀ ਸੀ.ਆਰ.ਪੀ. ਘੇਰ ਲੈਂਦੀ ਸੀ ਅਤੇ ਅੰਦਰਲੇ ਸਭ ਸੇਵਾਦਾਰਾਂ ਨੂੰ ਬਾਹਰ ਕੱਢ ਦਿਤਾ ਜਾਂਦਾ ਸੀ।



Digitized by Panjab Digital Library | www.panjabdigilib.org

ਅਗਲੇ ਦਿਨ ਬਰਨਾਲਾ ਪੁਲੀਸ ਪਹਿਰੇ ਹੇਠ ਆ ਕੇ ਜੋੜੇ ਝਾੜਨ ਲੱਗ ਜਾਂਦਾ ਸੀ। ਇਸ ਤਰ੍ਹਾਂ ਇਕ ਦਿਨ ਪਹਿਲਾਂ ਤੋਂ ਲੈ ਕੇ ਅਗਲੇ ਦਿਨ ਬਰਨਾਲੇ ਵਲੋਂ ਜੋੜੇ ਝਾੜਨ ਤਕ ਕਿਸੇ ਨੂੰ ਵੀ ਗੁਰਦੁਆਰੇ ਵਿਚ ਦਾਖ਼ਲ ਨਹੀਂ ਹੋਣ ਦਿਤਾ ਜਾਂਦਾ ਸੀ।

ਇਸ ਤਰ੍ਹਾਂ ਗੁਰਦੁਆਰੇ ਵਿਚ ਜੋੜੇ ਹੁੰਦੇ ਹੀ ਨਹੀਂ ਸਨ। ਕੁਝ ਪੁਲਸੀਏ ਸੇਵਾਦਾਰਾਂ ਦੇ ਕੁਆਰਟਰਾਂ ਵਿਚ ਜਾ ਕੇ ਉਨ੍ਹਾਂ ਦੇ ਸਾਰੇ ਪਰਵਾਰ ਦੇ ਜੋੜੇ ਇਕੱਠੇ ਕਰ ਕੇ ਲੈ ਆਉਂਦੇ ਸਨ ਅਤੇ ਬਰਨਾਲਾ ਇਨ੍ਹਾਂ 20 –25 ਜੋੜਿਆਂ ਨੂੰ 15 –20 ਮਿੰਟਾਂ ਵਿਚ ਹੀ ਝਾੜ ਕੇ ਫਾਰਗ ਹੋ ਜਾਂਦਾ ਸੀ।

ਬਰਨਾਲੇ ਦੇ ਇਸ ਐਕਸ਼ਨ ਨੂੰ ਕਈ ਲੋਕ 'ਅਪ੍ਰੇਸ਼ਨ ਅਕਾਲੀ ਸਟਾਰ' ਜਾਂ 'ਅਪ੍ਰੇਸ਼ਨ ਬਰਨਾਲਾ ਸਟਾਰ' ਵੀ ਕਹਿ ਦਿੰਦੇ ਹਨ। ਇਸ ਐਕਸ਼ਨ ਦਾ ਸਿੱਖ ਸਿਆਸਤ ਵਿਚ ਬੜਾ ਤਿੱਖਾ ਪ੍ਰਤੀਕਰਮ ਹੋਇਆ। ਅਕਾਲੀ ਦਲ ਦੇ 28 ਐਮ. ਐਲ. ਏ. ਪ੍ਰਕਾਸ਼ ਸਿੰਘ ਬਾਦਲ, ਟੋਹੜਾ ਅਤੇ ਅਮਰਿੰਦਰ ਸਿੰਘ ਦੀ ਅਗਵਾਈ ਹੇਠ ਅਲੱਗ ਹੋ ਗਏ ਸਨ। ਇਸ ਤਰ੍ਹਾਂ ਅਕਾਲੀ ਆਪਣੀ ਬੇਅਕਲੀ, ਨਲਾਇਕੀ, ਤਿਆਗਹੀਣਤਾ ਅਤੇ ਲਾਲਚੀ ਕਿਰਦਾਰ ਦੇ ਸਦਕੇ ਸੱਤ ਮਹੀਨਿਆਂ ਦੇ ਅਰਸੇ ਪਿਛੋਂ ਹੀ ਦੋਫਾੜ ਹੋ ਗਏ। ਅਕਾਲੀਆਂ ਨੇ ਜੋ ਗ਼ਦਾਰੀ ਪੰਜਾਬ ਸਮਝੌਤਾ ਕਰ ਕੇ ਸਿੱਖ ਨੌਜੁਆਨਾਂ ਅਤੇ ਬਾਗ਼ੀ ਫੌਜੀਆਂ ਨਾਲ ਕੀਤੀ ਸੀ ਉਸ ਗ਼ਦਾਰੀ ਨੇ ਇਨ੍ਹਾਂ ਨੂੰ 73-74 ਸੀਟਾਂ ਜਿੱਤਣ ਦੇ ਬਾਵਜੂਦ ਵੀ ਕਿਸੇ ਪਾਸੇ ਪੱਕੇ ਪੈਰਾਂ ਤੇ ਖੜੇ ਨਹੀਂ ਹੋਣ ਦਿਤਾ। ਇਤਨੀ ਤਿੰਨ ਚੌਥਾਈ ਬਹੁ-ਗਿਣਤੀ ਹੋਣ ਦੇ ਬਾਵਜੂਦ ਵੀ ਅੱਜ ਬਰਨਾਲਾ ਅਸੈਂਬਲੀ ਵਿਚ ਘੱਟ ਗਿਣਤੀ ਵਿਚ ਹੈ ਅਤੇ ਕਾਂਗਰਸ ਦੇ ਰਹਿਮ 'ਤੇ ਹੈ ਅਤੇ ਦੂਜਾ ਬਾਗ਼ੀ ਗਰੁੱਪ ਵੀ 28 ਮੈਂਬਰਾਂ ਦੇ ਹੋਣ ਨਾਲ ਵੀ ਪ੍ਰਭਾਵਹੀਣ ਹੈ। ਦੋਹਾਂ ਵਿਚਕਾਰ, ਕਾਂਗਰਸ ਪਾਰਟੀ, ਬਦਨਾਮ ਅਤੇ ਸਿੱਖ ਦੁਸ਼ਮਣ ਹੋਣ ਦੇ ਬਾਵਜੂਦ ਵੀ, ਇਕ ਫੈਸਲਾਕਰੂ ਤਾਕਤ ਬਣ ਗਈ ਹੈ। ਇਸ ਵਿਚ ਕਿਸੇ ਦਾ ਕੋਈ ਕਸੂਰ ਨਹੀਂ। ਕਸੂਰ ਸਿਰਫ਼ ਅਕਾਲੀ ਲੀਡਰਸ਼ਿਪ ਦਾ ਹੈ ਜਿਸ ਨੇ ਹਮੇਸ਼ਾ ਸਿੱਖ ਹਿਤਾਂ ਨਾਲ ਗ਼ਦਾਰੀ ਕੀਤੀ ਹੈ।



Digitized by Panjab Digital Library | www.panjabdigilib.org

# 17

# ਸਰਬੱਤ ਖ਼ਾਲਸਾ ਸਮਾਗਮਾਂ ਦੀ ਸ਼ੁਰੂਆਤ

ਸਰਬੱਤ ਖਾਲਸਾ ਸਮਾਗਮ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਇਕ ਅਟੁਟ ਅੰਗ ਹੈ। ਅਕਾਲ ਤਖ਼ਤ ਸਾਹਿਬ ਦੀ ਸਾਰੀ ਕਾਰਵਾਈ ਚਲਦੀ ਹੀ ਇਨ੍ਹਾਂ ਸਮਾਗਮਾਂ ਦੇ ਸਿਰ 'ਤੇ ਹੈ। ਪਰ ਅਕਾਲੀ ਲਹਿਰ ਦੇ ਸਮੇਂ ਤੋਂ ਲੈ ਕੇ 26 ਜਨਵਰੀ, 1986 ਤਕ ਅਕਾਲੀਆਂ ਨੇ ਇਕ ਵਾਰ ਵੀ ਸਰਬੱਤ ਖ਼ਾਲਸਾ ਸਮਾਗਮ ਨਹੀਂ ਕੀਤਾ। ਉਹ ਆਪਣੀ ਸੌੜੀ ਰਾਜਨੀਤੀ ਵਿਚ ਹੀ ਰੁੱਝੇ ਰਹੇ ਅਤੇ ਗੁਰੂ ਕੀ ਗੋਲਕ ਨੂੰ ਇਸ ਸੌੜੀ ਰਾਜਨੀਤੀ ਦੇ ਪੇਟੇ ਹੀ ਪਾਉਂਦੇ ਰਹੇ। ਵੀਹਵੀਂ ਸਦੀ ਵਿਚ ਪਹਿਲੀ ਵਾਰ ਸਰਬੱਤ ਖ਼ਾਲਸਾ ਸਮਾਗਮ 26 ਜਨਵਰੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਕੀਤਾ ਗਿਆ। ਇਹ ਵੀ ਅਕਾਲੀਆਂ ਵਲੋਂ ਨਹੀਂ ਸਗੋਂ ਦਮਦਮੀ ਟਕਸਾਲ ਵਲੋਂ ਕੀਤਾ ਗਿਆ ਸੀ। ਇਸ ਦਮਦਮੀ ਟਕਸਾਲ ਦੇ ਸੰਸਥਾਪਕ ਬਾਬਾ ਦੀਪ ਸਿੰਘ ਜੀ ਸ਼ਹੀਦ ਸਨ ਅਤੇ ਇਹੀ ਵਿਰਸਾ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਨੂੰ ਪ੍ਰਾਪਤ ਹੋਇਆ ਸੀ। ਸੰਤ ਭਿੰਡਰਾਂ-ਵਾਲਿਆਂ ਨੇ ਅਪ੍ਰੇਸ਼ਨ ਬਲਿਊ ਸਟਾਰ ਤੋਂ ਪਹਿਲਾਂ ਧਰਮਯੁੱਧ ਸਮੇਂ ਅਨੇਕਾਂ ਵਾਰ ਅਕਾਲੀਆਂ ਨੂੰ ਕਿਹਾ ਸੀ ਕਿ ਉਹ ਧਰਮਯੁਧ ਮੋਰਚੇ ਦੀ ਸਾਰੀ ਕਾਰਵਾਈ ਸਰਬਤ ਖ਼ਾਲਸਾ ਸਮਾਗਮਾਂ ਰਾਹੀਂ ਕਰਨ ਪਰ ਅਕਾਲੀ ਇਸ ਲਈ ਤਿਆਰ ਨਹੀਂ ਹੋਏ ਸਨ ਕਿਉਂਕਿ ਇਸ ਤਰੀਕੇ ਨਾਲ ਉਨ੍ਹਾਂ ਦੀ ਸੌੜੀ ਰਾਜਨੀਤੀ ਤੇ ਰਾਜਨੀਤਕ ਸੌਦੇਬਾਜ਼ੀ ਸਿਰੇ ਨਹੀਂ ਚੜ੍ਹਦੀ ਸੀ।

ਅਕਾਲੀਆਂ ਵਲੋਂ ਸਰਬੱਤ ਖ਼ਾਲਸਾ ਸਮਾਗਮ ਨਾ ਬੁਲਾਉਣ ਕਰਕੇ ਸੰਤ ਭਿੰਡਰਾਂਵਾਲਿਆਂ ਨੇ ਆਪ ਹੀ ਦਮਦਮੀ ਟਕਸਾਲ ਵਲੋਂ ਇਸ ਸਮਾਗਮ ਨੂੰ ਬੁਲਾਉਣ ਦਾ ਉਪਰਾਲਾ ਕਰਨਾ ਚਾਹਿਆ ਪਰ ਉਸ ਵੇਲੇ ਧਰਮਯੁੱਧ ਮੋਰਚਾ ਐਸਾ ਦਿਸ਼ਾਹੀਣ ਹੋ ਗਿਆ ਸੀ ਕਿ ਸੰਤਾਂ ਵਲੋਂ ਕੀਤੀ ਕਿਸੇ ਵੀ ਕਾਰਵਾਈ ਨੂੰ, ਅਕਾਲੀਆਂ ਨੇ ਸਿੱਖਾਂ ਵਿਚ ਬਿਗਾੜ ਕੇ ਪੇਸ਼ ਕਰਨਾ ਸੀ। ਸਤੰਬਰ, 1983 ਵਿਚ ਸੰਤ ਭਿੰਡਰਾਂਵਾਲਿਆਂ ਵਲੋਂ "ਸ਼ੁੱਧ ਹਿਰਦੇ ਵਾਲੇ ਸਿੱਖਾਂ" ਦਾ ਇਕੱਠ ਇਸੇ ਤਰ੍ਹਾਂ ਦੇ ਸਮਾਗਮਾਂ ਦੀ ਸ਼ੁਰੂਆਤ ਵਲ ਇਕ ਕਦਮ ਸੀ ਪਰ ਅਕਾਲੀ, ਸੰਤਾਂ ਵਲੋਂ ਸਰਬੱਤ ਖ਼ਾਲਸਾ ਸਮਾਗਮ ਬੁਲਾਉਣ ਦੀ ਗੱਲ ਨੂੰ ਕਾਂਗਰਸ ਦੀ ਪੈਦਾਵਾਰ ਕਹਿ ਕੇ ਲੋਕਾਂ ਵਿਚ ਨਿੰਦ ਦੇ ਸਨ।

ਇਸ ਲਈ ਸੰਤ ਭਿੰਡਰਾਂਵਾਲੇ ਆਪਣੇ ਵਲੋਂ ਅਜਿਹਾ ਸਮਾਗਮ ਸ਼ੁਰੂ ਨਾ ਕਰ ਸਕੇ ਕਿਉਂਕਿ ਉਹ ਦਰਬਾਰ ਸਾਹਿਬ ਕੰਪਲੈਕਸ ਵਿਚ ਕੋਈ ਵੀ ਵਖਰੀ ਕਾਰਵਾਈ ਨਹੀਂ ਕਰਨਾ ਚਾਹੁੰਦੇ ਸੀ। ਉਹ ਚਾਹੁੰਦੇ ਸੀ ਕਿ ਅਕਾਲੀ ਹੀ ਸਹੀ ਮਾਰਗ 'ਤੇ ਚਲ ਕੇ ਸਾਰੀ ਕਾਰਵਾਈ ਕਰਨ। ਇਸ ਤਰ੍ਹਾਂ ਅਪ੍ਰੇਸ਼ਨ ਬਲਿਊ ਸਟਾਰ ਤੋਂ ਪਹਿਲਾਂ ਅਕਾਲੀਆਂ



Digitized by Panjab Digital Library | www.panjabdigilib.org

ਦੀ ਈਰਖਾ ਕਰਕੇ ਸਰਬੱਤ ਖ਼ਾਲਸਾ ਸਮਾਗਮ ਨਾ ਬੁਲਾਇਆ ਜਾ ਸਕਿਆ। ਪਰ ਅਪ੍ਰੇਸ਼ਨ ਬਲਿਊ ਸਟਾਰ ਤੋਂ ਪਿਛੋਂ ਸਮਾਂ ਬਿਲਕੁਲ ਹੀ ਬਦਲ ਗਿਆ ਸੀ। ਇਸ ਵਿਚ ਅਕਾਲੀਆਂ ਵਲੋਂ ਦਿਖਾਈ ਗਈ ਢੀਠਤਾਈ ਅਤੇ ਕਾਇਰਤਾ ਨੂੰ ਦੇਖਦੇ ਹੋਏ ਹੁਣ ਜ਼ਰੂਰੀ ਹੋ ਗਿਆ ਸੀ ਕਿ ਦਮਦਮੀ ਟਕਸਾਲ ਖੁਦ ਅਗੇ ਆ ਕੇ ਸਰਬੱਤ ਖ਼ਾਲਸਾ ਸਮਾਗਮਾਂ ਦੀ ਪਰੰਪਰਾ ਨੂੰ ਸ਼ੁਰੂ ਕਰੇ। ਇਸ ਤਰ੍ਹਾਂ ਵੀਹਵੀਂ ਸਦੀ ਵਿਚ ਪਹਿਲਾ ਸਰਬੱਤ ਖ਼ਾਲਸਾ ਸਮਾਗਮ 26 ਜਨਵਰੀ, 1986 ਨੂੰ ਕੀਤਾ ਗਿਆ। ਇਸ ਵਿਚ ਬੜੇ ਪ੍ਰਭਾਵਸ਼ਾਲੀ ਫੈਸਲੇ ਲਏ ਗਏ। ਇਸ ਦਾ ਸਭ ਤੋਂ ਵੱਡਾ ਪ੍ਰਭਾਵ ਇਹ ਪਿਆ ਕਿ ਅਕਾਲੀ ਦਲ ਵਿਧਾਨ ਸਭਾ ਵਿਚ 73-74 ਮੈਂਬਰਾਂ ਦੀ ਤਿੰਨ ਚੌਥਾਈ ਬਹੁ-ਗਿਣਤੀ ਹੋਣ ਦੇ ਬਾਵਜੂਦ ਵੀ ਲੜਖੜਾ ਗਿਆ।

ਇਸ ਸਰਬੱਤ ਖ਼ਾਲਸਾ ਸਮਾਗਮ ਦੇ ਪ੍ਰਭਾਵਸ਼ਾਲੀ ਸਿੱਟਿਆਂ ਨੂੰ ਦੇਖ ਕੇ ਅਕਾਲੀਆਂ ਨੂੰ ਇਸ ਗੱਲ ਦੀ ਹੋਸ਼ ਆ ਗਈ ਸੀ ਕਿ ਜੇ ਉਨ੍ਹਾਂ ਨੇ ਸਿੱਖਾਂ ਦੇ ਆਗੂ ਬਣ ਕੇ ਰਹਿਣਾ ਹੈ ਤਾਂ ਉਨ੍ਹਾਂ ਨੂੰ ਵੀ ਸਰਬੱਤ ਖ਼ਾਲਸਾ ਸਮਾਗਮ ਬੁਲਾਉਣੇ ਪੈਣਗੇ। ਇਸ ਤਰ੍ਹਾਂ ਉਨ੍ਹਾਂ ਨੇ ਦਮਦਮੀ ਟਕਸਾਲ ਦੀ ਰੀਸ ਕਰਨ ਵਜੋਂ 16 ਫਰਵਰੀ, 1986 ਨੂੰ ਸਰਕਾਰੀ ਮੱਦਦ ਨਾਲ ਅਖਾਉਤੀ ਸਰਬੱਤ ਖ਼ਾਲਸਾ ਸਮਾਗਮ ਕੀਤਾ। ਉਹ ਵੀ ਅਕਾਲ ਤਖ਼ਤ ਸਾਹਿਬ ਉਪਰ ਨਹੀਂ ਸਗੋਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਉਪਰ ਅਤੇ ਸਰਕਾਰ ਦੀ ਪੂਰੀ ਮੱਦਦ ਨਾਲ।

ਦਮਦਮੀ ਟਕਸਾਲ ਨੇ ਇਹ ਵੀ ਐਲਾਨ ਕੀਤਾ ਸੀ ਕਿ ਉਹ ਸਿੱਖ ਰਵਾਇਤਾਂ ਅਨੁਸਾਰ ਸਾਲ ਵਿਚ ਦੋ ਵਾਰ ਵਿਸਾਖੀ ਅਤੇ ਦੀਵਾਲੀ 'ਤੇ ਸਰਬੱਤ ਖ਼ਾਲਸਾ ਸਮਾਗਮ ਬੁਲਾਇਆ ਕਰੇਗੀ। ਇਸ ਤਰ੍ਹਾਂ ਦੂਜਾ ਸਮਾਗਮ 13 ਅਪਰੈਲ, 1986 ਨੂੰ ਬੁਲਾਇਆ ਗਿਆ। ਇਹ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਸਿੰਘ ਸਾਹਿਬ ਭਾਈ ਗੁਰਦੇਵ ਸਿੰਘ ਜੀ ਨੇ ਬੁਲਾਇਆ ਸੀ ਕਿਉਂਕਿ ਇਸ ਸਮੇਂ ਤਕ ਅਕਾਲੀ ਅਤੇ ਕੇਂਦਰ ਦੀਆਂ ਸਰਕਾਰਾਂ ਨੇ ਮਿਲ ਕੇ ਸ੍ਰੀ ਦਰਬਾਰ ਸਾਹਿਬ ਵਿਖੇ ਐਸਾ ਮਾਹੌਲ ਪੈਦਾ ਕਰ ਦਿਤਾ ਸੀ ਕਿ ਕੁਝ ਸਰਕਾਰੀ ਬੰਦੇ ਸਾਦੇ ਕਪੜਿਆਂ ਵਿਚ ਸ਼ਾਮਲ ਹੋ ਕੇ ਕਿਸੇ ਸਮੇਂ ਵੀ ਹੁੱਲੜਬਾਜ਼ੀ ਕਰ ਸਕਦੇ ਸਨ। ਇਸ ਦੀ ਜ਼ਿੰਮੇਵਾਰੀ ਦਮਦਮੀ ਟਕਸਾਲ 'ਤੇ ਆਉਣੀ ਸੀ। ਇਸ ਲਈ ਇਸ ਸਮਾਗਮ ਨੂੰ ਸਿੰਘ ਸਾਹਿਬ ਭਾਈ ਗੁਰਦੇਵ ਸਿੰਘ ਨੇ ਸਿਰਫ਼ ਅਕਾਲ ਤਖ਼ਤ ਸਾਹਿਬ ਦੀ ਨਵ-ਉਸਾਰੀ ਜਾ ਰਹੀ ਇਮਾਰਤ ਦੀ ਮਨਜ਼ੂਰੀ ਦਾ ਗੁਰਮਤਾ ਪਾਸ ਕਰਾ ਕੇ ਹੀ ਉਠਾ ਦਿਤਾ।

ਇਸ ਪਿਛੋਂ ਕੇਂਦਰੀ ਸਰਕਾਰ ਦੀ ਸ਼ਹਿ ਤੇ ਅਕਾਲੀ ਸਰਕਾਰ ਵਲੋਂ 30 ਅਪ੍ਰੈਲ, 1986 ਨੂੰ ਦੂਜਾ ਅਪ੍ਰੇਸ਼ਨ ਬਲਿਊ ਸਟਾਰ ਕੀਤਾ ਗਿਆ ਜਿਸ ਵਿਚ ਸਿੰਘ ਸਾਹਿਬ



Digitized by Panjab Digital Library | www.panjabdigilib.org

ਭਾਈ ਗੁਰਦੇਵ ਸਿੰਘ ਨੂੰ ਗ੍ਰਿਫਤਾਰ ਕਰ ਲਿਆ ਗਿਆ। ਪੰਜ ਮੈਂਬਰੀ ਪੰਥਕ ਕਮੇਟੀ ਦੇ ਮੈਂਬਰਾਂ ਸਮੇਤ ਟਕਸਾਲ ਦੇ ਬਾਕੀ ਦੇ ਵਰਕਰ ਅੰਡਰ ਗਰਾਊਂਡ ਹੋ ਗਏ ਸਨ। ਇਸ ਸਮੇਂ ਦੌਰਾਨ ਪੰਜ ਮੈਂਬਰੀ ਪੰਥਕ ਕਮੇਟੀ ਨੇ ਦਮਦਮੀ ਟਕਸਾਲ ਨਾਲ ਸਲਾਹ ਕਰ ਕੇ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਨੂੰ ਅਕਾਲ ਤਖ਼ਤ ਸਾਹਿਬ ਦਾ ਨਵਾਂ ਕਾਰਜਕਾਰੀ ਜਥੇਦਾਰ ਕਾਇਮ ਕਰ ਦਿਤਾ।

ਤੀਜਾ ਸਰਬੱਤ ਖ਼ਾਲਸਾ ਸਮਾਗਮ ਸਿੰਘ ਸਾਹਿਬ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਨੇ ਇਕ ਨਵੰਬਰ, 1986 ਨੂੰ ਦਿਵਾਲੀ ਦੇ ਮੌਕੇ 'ਤੇ ਬੁਲਾਇਆ। ਸਰਕਾਰ ਨੇ ਪੂਰਾ ਜ਼ੋਰ ਲਾ ਦਿਤਾ ਸੀ ਕਿ ਇਸ ਸਮਾਗਮ ਵਿਚ ਸਿੰਘ ਸਾਹਿਬ ਮਾਨੋਚਾਹਲ ਨੂੰ ਸ਼ਾਮਲ ਨਾ ਹੋਣ ਦਿਤਾ ਜਾਵੇ। ਇਸ ਦੀ ਪੂਰਤੀ ਲਈ ਸ਼੍ਰੋਮਣੀ ਕਮੇਟੀ ਦੇ ਸੇਵਾਦਾਰਾਂ ਦੇ ਘਰਾਂ ਦੀ ਹਰ ਰੋਜ਼ ਤਲਾਸ਼ੀ ਲਈ ਜਾਂਦੀ ਸੀ ਅਤੇ ਸ੍ਰੀ ਦਰਬਾਰ ਸਾਹਿਬ ਵਿਖੇ ਮੱਥਾ ਟੇਕਣ ਜਾਣ ਵਾਲੇ ਸ਼ਰਧਾਲੂਆਂ ਦੀ ਪੂਰੀ ਪੂਰੀ ਤਲਾਸ਼ੀ ਲਈ ਜਾਂਦੀ ਸੀ। ਪਰ ਇਹ ਸੁਣਿਆ ਹੈ ਕਿ ਸਿੰਘ ਸਾਹਿਬ ਮਾਨੋਚਾਹਲ ਫਿਰ ਵੀ ਇਸ ਸਮਾਗਮ ਵਿਚ ਸ਼ਾਮਲ ਹੋ ਗਏ ਸਨ ਅਤੇ ਸਮਾਗਮ ਦੀਆਂ ਕਾਰਵਾਈਆਂ 'ਤੇ ਆਪਣੇ ਦਸਖ਼ਤ ਕਰ ਗਏ ਸਨ। ਪਰ ਉਨ੍ਹਾਂ ਦਾ ਨਾਂ ਸਟੇਜ ਤੋਂ ਨਹੀਂ ਬੋਲਿਆ ਗਿਆ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦਾ ਵਾਪਸ ਜਾਣਾ ਔਖਾ ਸੀ।

30 ਨਵੰਬਰ, 1986 ਨੂੰ ਸ਼੍ਰੋਮਣੀ ਕਮੇਟੀ ਦੇ ਜਨਰਲ ਇਜਲਾਸ ਦੀ ਮੀਟਿੰਗ ਵਿਚ ਸਰਕਾਰੀ ਧੜਾ ਬਿਲਕੁਲ ਹਾਰ ਗਿਆ ਸੀ ਅਤੇ ਗੁਰਚਰਨ ਸਿੰਘ ਟੌਹੜਾ ਕਮੇਟੀ ਦੇ ਪ੍ਰਧਾਨ ਦੀ ਚੋਣ ਜਿੱਤ ਗਿਆ ਸੀ। ਭਾਵੇਂ ਟੌਹੜਾ ਵੀ ਅਪ੍ਰੇਸ਼ਨ ਬਲਿਊ ਸਟਾਰ ਸਮੇਂ ਹੱਥ ਖੜੇ ਕਰ ਕੇ ਫੌਜ ਸਾਹਮਣੇ ਆਤਮ-ਸਮਰਪਣ ਕਰ ਗਿਆ ਸੀ ਪਰ ਇਸ ਸਮੇਂ ਕਿਉਂਕਿ ਉਸ ਦੀ ਜਿੱਤ, ਕੇਂਦਰੀ ਅਤੇ ਰਾਜ ਸਰਕਾਰ ਲਈ ਜ਼ਬਰਦਸਤ ਚੈਲਿੰਜ ਹੋਣੀ ਸੀ, ਇਸ ਲਈ ਕਈ ਕਾਰਨਾਂ ਕਰਕੇ ਦਮਦਮੀ ਟਕਸਾਲ, ਸੰਯੁਕਤ ਅਕਾਲੀ ਦਲ ਅਤੇ ਸਿੱਖ ਸਟੂਡੈਂਟਸ ਫੈਡਰੇਸ਼ਨ ਨੇ ਜਥੇਦਾਰ ਟੌਹੜਾ ਦੀ ਹੀ ਮੱਦਦ ਕੀਤੀ। ਇਨ੍ਹਾਂ ਦੇ ਮੁਕਾਬਲੇ 'ਤੇ ਕਾਬਲ ਸਿੰਘ ਕੇਂਦਰੀ ਸਰਕਾਰ ਦਾ ਉਮੀਦਵਾਰ ਸੀ। ਉਸ ਨੂੰ ਹਰਾਉਣਾ ਬਹੁਤ ਜ਼ਰੂਰੀ ਸੀ। ਟੌਹੜਾ ਕਾਫੀ ਵੱਡੀ ਗਿਣਤੀ ਨਾਲ ਜਿੱਤ ਗਿਆ। ਇਸ ਨੂੰ ਹਰਾਉਣ ਲਈ ਸਰਕਾਰ ਨੇ ਅੱਡੀ ਚੋਟੀ ਦਾ ਜ਼ੋਰ ਲਗਾ ਦਿੱਤਾ ਸੀ।

ਟੌਹੜੇ ਨੇ ਪ੍ਰਧਾਨਗੀ ਦੀ ਚੋਣ ਜਿੱਤਣ ਸਾਰ, ਕਮੇਟੀ ਦੇ ਸਾਰੇ ਅਮਲੇ-ਫੈਲੇ ਨੂੰ ਨਵੇਂ ਸਿਰੇ ਤੋਂ ਠੀਕ ਕਰਨਾ ਚਾਹਿਆ। ਪਿਛਲੇ ਦੋ ਸਾਲਾਂ ਤੋਂ ਕਮੇਟੀ ਉਪਰ ਸਰਕਾਰੀ ਟੋਲੇ ਦਾ ਕਬਜ਼ਾ ਚਲਿਆ ਆਉਂਦਾ ਰਹਿਣ ਕਰਕੇ, ਸਰਕਾਰ ਨੇ ਸੇਵਾਦਾਰਾਂ ਅਤੇ ਕਰਮਚਾਰੀਆਂ ਦੇ ਰੂਪ ਵਿਚ ਅਨੇਕਾਂ ਖ਼ੁਫ਼ੀਆ ਏਜੰਟ ਸ਼ਾਮਲ ਕਰ ਦਿਤੇ ਸਨ।



Digitized by Panjab Digital Library | www.panjabdigilib.org

ਇਹ ਖ਼ੁਫ਼ੀਆ ਏਜੰਟ ਦਰਬਾਰ ਸਾਹਿਬ ਦੀਆਂ ਗਤੀਵਿਧੀਆਂ ਬਾਰੇ ਪਲ ਪਲ ਦੀ ਰਿਪੋਰਟ ਦਿੰਦੇ ਰਹਿੰਦੇ ਸਨ। ਇਨ੍ਹਾਂ ਵਿਚ ਇਕ ਟਾਸਕ ਫੋਰਸ ਸੀ ਜਿਸ ਨੂੰ ਦਰਬਾਰ ਸਾਹਿਬ ਦੀ ਸੁਰਖਿਆ ਲਈ ਸਥਾਪਤ ਕੀਤਾ ਗਿਆ ਦਸਿਆ ਜਾਂਦਾ ਸੀ। ਇਹ ਸੁਰਖਿਆ ਪੁਲੀਸ ਹਮਲੇ ਤੋਂ ਨਹੀਂ ਸੀ ਸਗੋਂ ਪੂਰਨ ਅੰਮ੍ਰਿਤਧਾਰੀ ਸਿੰਘਾਂ ਦੇ ਅੰਦਰ ਦਾਖ਼ਲੇ ਤੋਂ ਰੋਕਣ ਦੀ ਸੁਰਖਿਆ ਸੀ। ਇਸ ਟਾਸਕ ਫੋਰਸ ਵਿਚ ਉਨ੍ਹਾਂ ਸਾਬਕਾ ਫੌਜੀਆਂ ਨੂੰ ਭਰਤੀ ਕੀਤਾ ਗਿਆ ਸੀ ਜਿਹੜੇ ਦਰਬਾਰ ਸਾਹਿਬ ਉਪਰ ਫੌਜੀ ਹਮਲੇ ਸਮੇਂ ਰੋਸ ਵਜੋਂ ਬੈਰਕਾਂ ਛੱਡ ਗਏ ਸਨ। ਪਰ ਟਾਸਕ ਫੋਰਸ ਵਿਚ ਸਾਰੇ ਦੇ ਸਾਰੇ ਸਾਬਕਾ ਫੌਜੀ ਨਹੀਂ ਸਨ। ਇਨ੍ਹਾਂ ਵਿਚ ਕੁਝ ਕੇਂਦਰੀ ਸਰਕਾਰ ਦੇ ਖ਼ੁਫ਼ੀਆ ਏਜੰਟ ਸਨ। ਇਸੇ ਤਰ੍ਹਾਂ ਸੇਵਾਦਾਰਾਂ ਅਤੇ ਕਰਮਚਾਰੀਆਂ ਵਿਚ ਖ਼ੁਫ਼ੀਆ ਏਜੰਟ ਭਰਤੀ ਕੀਤੇ ਗਏ ਸਨ।

ਟੌਹੜਾ ਨੇ ਪ੍ਰਧਾਨ ਬਣਨ ਸਾਰ ਟਾਸਕ ਫੋਰਸ ਨੂੰ ਭੰਗ ਕਰਨ ਦਾ ਐਲਾਨ ਕਰ ਦਿਤਾ। ਸਰਕਾਰ ਇਸ ਕੰਮ ਨਾਲ ਬੜੀ ਬੇਚੈਨ ਹੋ ਗਈ। ਅਜੇ ਬਾਕੀ ਸੇਵਾਦਾਰਾਂ ਅਤੇ ਕਰਮਚਾਰੀਆਂ ਦੀ ਛਾਂਟੀ ਕਰਨੀ ਸੀ ਕਿ ਸਰਕਾਰ ਨੇ ਟੌਹੜੇ ਨੂੰ ਗ੍ਰਿਫ਼ਤਾਰ ਕਰ ਲਿਆ। ਪਿਛੋਂ ਸਰਦਾਰ ਬਾਦਲ ਸਮੇਤ ਬਾਕੀ ਦੇ ਸੀਨੀਅਰ ਆਗੂਆਂ ਨੂੰ ਵੀ ਗ੍ਰਿਫ਼ਤਾਰ ਕਰ ਲਿਆ। ਸਰਦਾਰ ਹਰਿੰਦਰ ਸਿੰਘ ਤਰਨਤਾਰਨ ਐਕਟਿੰਗ ਪ੍ਰਧਾਨ ਬਣਿਆ। ਇਸ ਨੇ ਅਕਾਲ ਤਖ਼ਤ ਦੇ ਜਥੇਦਾਰ ਅਤੇ ਦਰਬਾਰ ਸਾਹਿਬ ਦੇ ਹੈੱਡ-ਗ੍ਰੰਥੀ, ਕਿਰਪਾਲ ਸਿੰਘ ਅਤੇ ਸਾਹਿਬ ਸਿੰਘ ਨੂੰ ਹਟਾ ਦਿਤਾ। ਪ੍ਰੋਫੈਸਰ ਦਰਸ਼ਨ ਸਿੰਘ ਦੀ ਐਕਟਿੰਗ ਜਥੇਦਾਰ[1] ਦੇ ਤੌਰ 'ਤੇ ਅਤੇ ਗਿਆਨੀ ਪੂਰਨ ਸਿੰਘ ਦੀ ਹੈੱਡ-ਗ੍ਰੰਥੀ ਦੇ ਤੌਰ 'ਤੇ ਨਿਯੁਕਤੀ ਕਰ ਦਿਤੀ ਗਈ। ਇਸ ਤਰ੍ਹਾਂ ਸਿੱਖਾਂ ਦੀਆਂ ਦੋ ਮਹਾਨ ਸੰਸਥਾਵਾਂ ਨੂੰ ਸਰਕਾਰੀ ਦਖ਼ਲ ਤੋਂ ਮੁਕਤ ਕਰਵਾਇਆ ਗਿਆ। ਸਰਕਾਰ ਨਹੀਂ ਚਾਹੁੰਦੀ ਸੀ ਕਿ ਉਸ ਦੇ ਬੰਦਿਆਂ ਨੂੰ ਇਨ੍ਹਾਂ ਮਹਾਨ ਸੰਸਥਾਵਾਂ ਤੋਂ ਹਟਾਇਆ ਜਾਵੇ ਇਸ ਕਰਕੇ ਹਕੂਮਤ ਨੇ ਰੇਡੀਓ, ਦੂਰ-ਦਰਸ਼ਨ ਅਤੇ ਅਖ਼ਬਾਰਾਂ ਰਾਹੀਂ ਬੜਾ ਰੌਲਾ ਪਾਇਆ ਕਿ ਦਰਬਾਰ ਸਾਹਿਬ ਕੰਪਲੈਕਸ ਵਿਚ "ਅਤਵਾਦੀ ਆ ਘੁਸੇ ਹਨ"। ਮਤਲਬ ਕਿ ਹਿੰਦੂ ਸਾਮਰਾਜ ਨਹੀਂ ਚਾਹੁੰਦਾ ਸੀ ਕਿ ਕੋਈ ਪੂਰਨ ਗੁਰਸਿੱਖ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਦਰਬਾਰ ਸਾਹਿਬ ਦਾ ਮੁਖੀ ਬਣੇ।

ਕੁਝ ਸਮੇਂ ਪਿਛੋਂ ਬਾਕੀ ਦੇ ਤਖ਼ਤਾਂ ਦੇ ਜਥੇਦਾਰਾਂ ਨੂੰ ਵੀ ਹਟਾ ਦਿਤਾ ਗਿਆ। ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦਾ ਜਥੇਦਾਰ ਭਾਈ ਸਵਿੰਦਰ ਸਿੰਘ ਨੂੰ, ਤਖ਼ਤ ਸ੍ਰੀ ਦਮਦਮਾ

---

1. ਸ੍ਰੀ ਅਕਾਲ ਤਖ਼ਤ ਸਾਹਿਬ ਦੇ ਰੈਗੂਲਰ ਜਥੇਦਾਰ ਭਾਈ ਜਸਬੀਰ ਸਿੰਘ ਹਨ। ਉਹ ਕਿਉਂਕਿ ਜੇਲ੍ਹ ਵਿਚ ਨਜ਼ਰਬੰਦ ਹਨ ਇਸ ਲਈ ਪ੍ਰੋਫੈਸਰ ਦਰਸ਼ਨ ਸਿੰਘ ਜੀ ਨੂੰ ਉਤਨਾ ਚਿਰ ਐਕਟਿੰਗ ਜਥੇਦਾਰ ਥਾਪਿਆ ਗਿਆ ਹੈ।



Digitized by Panjab Digital Library | www.panjabdigilib.org

ਸਾਹਿਬ ਦਾ ਜਥੇਦਾਰ ਭਾਈ ਜਸਵੰਤ ਸਿੰਘ ਨੂੰ ਅਤੇ ਅਕਾਲ ਤਖ਼ਤ ਸਾਹਿਬ ਦਾ ਹੈਡ-ਗ੍ਰੰਥੀ ਭਾਈ ਕਸ਼ਮੀਰਾ ਸਿੰਘ ਨੂੰ ਨਿਯੁਕਤ ਕੀਤਾ ਗਿਆ।

ਪ੍ਰੋਫੈਸਰ ਦਰਸ਼ਨ ਸਿੰਘ ਜੀ ਦੀ ਐਕਟਿੰਗ ਜਥੇਦਾਰ ਦੀ ਨਿਯੁਕਤੀ ਨਾਲ ਇਕ ਹੋਰ ਜਿਹੜਾ ਵਿਵਾਦ ਖੜਾ ਹੋ ਸਕਦਾ ਸੀ ਉਹ ਸੀ, ਸਿੰਘ ਸਾਹਿਬ ਭਾਈ ਗੁਰਬਚਨ ਸਿੰਘ ਮਾਨੋਚਾਹਲ ਦੀ ਐਕਟਿੰਗ ਜਥੇਦਾਰੀ ਨਾਲ ਸਿਧਾ ਕਲੇਸ਼। ਪਰ ਇਸ ਨੂੰ ਪੰਥਕ ਕਮੇਟੀ ਅਤੇ ਦਮਦਮੀ ਟਕਸਾਲ ਨੇ ਆਪਣੀ ਸਿਆਣਪ ਨਾਲ ਨਜਿੱਠ ਲਿਆ ਸੀ। ਪ੍ਰੋਫੈਸਰ ਦਰਸ਼ਨ ਸਿੰਘ ਜੀ ਇਕ ਮਹਾਨ ਸ਼ਖਸੀਅਤ ਦੇ ਮਾਲਕ, ਸੂਝਵਾਨ ਸੱਜਣ ਅਤੇ ਪੂਰਨ ਗੁਰਸਿੱਖ ਹਨ ਇਸ ਲਈ ਇਨ੍ਹਾਂ ਦੇ ਜਥੇਦਾਰ ਬਣਨ ਨਾਲ ਸਭ ਨੌਜੁਆਨ ਖੁਸ਼ ਸਨ। ਜੋ ਕੰਮ ਸਿੰਘ ਸਾਹਿਬ ਬਾਬਾ ਮਾਨੋਚਾਹਲ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੇ ਤੌਰ 'ਤੇ ਕਰਨਾ ਚਾਹੁੰਦੇ ਸਨ ਉਹੀ ਕੰਮ ਪ੍ਰੋਫੈਸਰ ਸਾਹਿਬ ਖ਼ੁਦ ਕਰ ਸਕਦੇ ਸਨ ਇਸ ਲਈ ਸਿੰਘ ਸਾਹਿਬ ਬਾਬਾ ਮਾਨੋਚਾਹਲ ਨੇ ਪ੍ਰੋਫੈਸਰ ਸਾਹਿਬ ਦੇ ਹੱਕ ਵਿਚ ਜਥੇਦਾਰੀ ਦੇ ਅਹੁਦੇ ਤੋਂ ਅਸਤੀਫ਼ਾ ਦੇ ਦਿਤਾ।

26 ਜਨਵਰੀ, 1987 ਨੂੰ ਪੰਥਕ ਕਮੇਟੀ ਨੇ ਸਰਬੱਤ ਖ਼ਾਲਸਾ ਸਮਾਗਮ ਬੁਲਾਇਆ। ਇਸ ਸਮਾਗਮ ਦੀ ਸਿੰਘ ਸਾਹਿਬ ਪ੍ਰੋਫੈਸਰ ਦਰਸ਼ਨ ਸਿੰਘ ਜੀ ਨੇ ਵੀ ਪ੍ਰੋੜ੍ਹਤਾ ਕਰ ਦਿੱਤੀ। ਸਿੱਟੇ ਵਜੋਂ 26 ਜਨਵਰੀ ਨੂੰ ਅੰਮ੍ਰਿਤਧਾਰੀ ਸਿੰਘਾਂ ਦਾ ਇਕ ਵਿਸ਼ਾਲ ਇਕੱਠ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਜੁੜਿਆ। ਇਸ ਵਿਚ ਸਿੰਘ ਸਾਹਿਬ ਬਾਬਾ ਮਾਨੋਚਾਹਲ ਨੇ ਅਸਤੀਫ਼ਾ ਦੇ ਦਿਤਾ ਅਤੇ ਪ੍ਰੋਫੈਸਰ ਦਰਸ਼ਨ ਸਿੰਘ ਸਮੇਤ ਨਵੇਂ ਨਿਯੁਕਤ ਕੀਤੇ ਪੰਜ ਸਿੰਘ ਸਾਹਿਬਾਨ ਦੀ ਸਰਬੱਤ ਖ਼ਾਲਸੇ ਵਲੋਂ ਪ੍ਰੋੜ੍ਹਤਾ ਕੀਤੀ ਗਈ। ਇਸ ਤਾਈਦ ਨਾਲ ਇਕ ਨਵੀਂ ਪਰੰਪਰਾ ਦੀ ਸ਼ੁਰੂਆਤ ਹੋਈ। ਇਹ ਸੀ ਸ਼੍ਰੋਮਣੀ ਕਮੇਟੀ ਵਲੋਂ ਨਿਯੁਕਤ ਕੀਤੇ ਗਏ ਸਿੰਘ ਸਾਹਿਬਾਨ ਦੀ ਸਰਬੱਤ ਖ਼ਾਲਸੇ ਵਲੋਂ ਪੁਸ਼ਟੀ। ਇਸ ਨਾਲ ਗੁਰਦਵਾਰਾ ਐਕਟ ਦੀ ਉਹ ਧਾਰਾ ਖ਼ਤਮ ਹੋ ਜਾਂਦੀ ਹੈ ਜਿਸ ਦੁਆਰਾ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੀ ਨਿਯੁਕਤੀ ਇਕ ਕਾਨੂੰਨ ਦੇ ਤਹਿਤ ਬਣਾ ਦਿਤੀ ਜਾਂਦੀ ਹੈ। ਅਕਾਲ ਤਖ਼ਤ ਸੁਤੰਤਰ ਤਖ਼ਤ ਹੈ, ਇਸ ਦਾ ਜਥੇਦਾਰ ਵੀ ਸਭ ਕਾਨੂੰਨਾਂ ਤੋਂ ਉਪਰ ਹੈ। ਹੁਣ ਸ਼੍ਰੋਮਣੀ ਕਮੇਟੀ ਦੀ ਨਿਯੁਕਤੀ ਤਦ ਹੀ ਫ਼ਾਈਨਲ ਮੰਨੀ ਜਾਇਆ ਕਰੇਗੀ ਜੇਕਰ ਉਸ ਨਿਯੁਕਤੀ ਨੂੰ ਸਰਬੱਤ ਖ਼ਾਲਸਾ ਆਪਣੀ ਮਨਜ਼ੂਰੀ ਦੇਵੇਗਾ।

26 ਜਨਵਰੀ, 1987 ਦੇ ਸਰਬੱਤ ਖ਼ਾਲਸਾ ਸਮਾਗਮ ਦਾ ਸਭ ਤੋਂ ਵੱਧ ਪ੍ਰਭਾਵਸ਼ਾਲੀ ਸਿੱਟਾ ਇਹ ਨਿਕਲਿਆ ਸੀ ਕਿ ਪ੍ਰੋਫੈਸਰ ਦਰਸ਼ਨ ਸਿੰਘ ਸਮੇਤ ਪੰਜੇ ਸਿੰਘ ਸਾਹਿਬਾਨ ਸਰਬ-ਪ੍ਰਵਾਨਤ ਨੇਤਾਵਾਂ ਦੇ ਤੌਰ 'ਤੇ ਉਭਰ ਕੇ ਸਾਹਮਣੇ ਆ ਗਏ ਸਨ। ਪੰਥਕ ਕਮੇਟੀ ਨੂੰ ਵੀ ਸਿੱਖਾਂ ਦੀ ਸਰਬਉੱਚ ਕਮੇਟੀ ਹੋਣ ਦੀ ਪ੍ਰੋੜ੍ਹਤਾ ਪ੍ਰਾਪਤ ਹੋ ਗਈ ਸੀ।



Digitized by Panjab Digital Library | www.panjabdigilib.org

# 18

# ਪੰਥਕ ਏਕਤਾ ਦਾ ਪ੍ਰੋਗਰਾਮ

ਅਪ੍ਰੇਸ਼ਨ ਬਲਿਊ ਸਟਾਰ ਦੇ ਨਾਂ ਹੇਠ, ਭਾਰਤ ਸਰਕਾਰ ਵਲੋਂ ਸਿੱਖ ਕੌਮ ਦੀ ਸਮੂਹਿਕ ਬੇਇੱਜ਼ਤੀ ਅਤੇ ਸਿੱਖ ਗੁਰਧਾਮਾਂ ਦੀ ਭਿਆਨਕ ਤਬਾਹੀ ਕੀਤੀ ਗਈ ਸੀ। ਸਰਕਾਰ ਵਲੋਂ ਇਕ ਖਾਸ ਤੌਰ 'ਤੇ ਨਿਹੱਥੀ ਸਿੱਖ ਕੌਮ ਨਾਲ ਹਥਿਆਰਬੰਦ ਲੜਾਈ ਦਾ ਐਲਾਨ ਕਰ ਦਿਤਾ ਗਿਆ ਸੀ ਅਤੇ ਹਜ਼ਾਰਾਂ ਸਿੱਖ ਨੌਜੁਆਨਾਂ ਨੂੰ ਗ੍ਰਿਫ਼ਤਾਰ ਕਰ ਕੇ ਜੰਗੀ ਕੈਦੀ ਦਾ ਵਿਸ਼ੇਸ਼ਣ ਦੇ ਦਿਤਾ ਗਿਆ ਸੀ। ਇਸ ਭਿਆਨਕ ਸਾਕੇ ਵਿਚ ਸ਼ਰੋਮਣੀ ਅਕਾਲੀ ਦਲ ਨੇ ਬੜੀ ਬੇਹਯਾਈ ਅਤੇ ਢੀਠਤਾਈ ਦਾ ਸਬੂਤ ਦਿਤਾ ਸੀ। ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਸਮੁੱਚੀ ਸਿੱਖ ਕੌਮ ਦੇ ਹਿਤਾਂ ਨੂੰ ਅੱਖੋਂ ਓਹਲੇ ਕਰ ਕੇ ਸਿਰਫ਼ ਆਪਣੀ ਬਦਨਾਮੀ ਨੂੰ ਛੁਪਾਉਣ ਲਈ, ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨਾਲ ਸਮਝੌਤਾ ਕਰ ਲਿਆ ਸੀ। ਇਸ ਸਮਝੌਤੇ ਦੇ ਤਹਿਤ 25 ਜੁਲਾਈ, 1985 ਨੂੰ ਪੰਜਾਬ ਵਿਚ ਚੋਣਾਂ ਹੋਈਆਂ ਜਿਨ੍ਹਾਂ ਵਿਚ ਕੇਂਦਰੀ ਸਰਕਾਰ ਨੇ ਅਕਾਲੀਆਂ ਨੂੰ ਜਿਤਾਉਣ ਦੀ ਪੂਰੀ ਪੂਰੀ ਕੋਸ਼ਿਸ਼ ਕੀਤੀ ਸੀ ਕਿਉਂਕਿ ਇਕ ਤਾਂ ਇਸ ਸਮੇਂ ਅਕਾਲੀ ਦਲ ਦੀ ਜਿੱਤ, ਖਾੜਕੂ ਸਿੰਘਾਂ ਦੇ ਖਿਲਾਫ਼, ਭਾਰਤ ਸਰਕਾਰ ਦੇ ਹੱਥ ਹੀ ਮਜ਼ਬੂਤ ਕਰਦੀ ਸੀ ਅਤੇ ਦੂਜਾ ਖਾੜਕੂ ਸਿੰਘਾਂ ਨੇ ਚੋਣਾਂ ਦਾ ਬਾਈਕਾਟ ਕਰਨ ਦਾ ਐਲਾਨ ਕੀਤਾ ਹੋਇਆ ਸੀ। ਕਾਂਗਰਸ ਪਾਰਟੀ ਨੂੰ ਇਨ੍ਹਾਂ ਚੋਣਾਂ ਵਿਚ ਬਹੁਮਤ ਮਿਲਣ ਦੀ ਕੋਈ ਉਮੀਦ ਨਹੀਂ ਸੀ ਇਸ ਲਈ ਕੇਂਦਰੀ ਸਰਕਾਰ ਨੇ ਅਕਾਲੀ ਦਲ ਨੂੰ ਜਿਤਾ ਕੇ ਪੰਜਾਬ ਵਿਚ ਅਕਾਲੀਆਂ ਦੀ ਹੀ ਸਰਕਾਰ ਬਣਾਉਣੀ ਸੀ ਤਾਂ ਕਿ ਖਾੜਕੂ ਸਿੰਘਾਂ ਨੂੰ ਅਕਾਲੀਆਂ ਨਾਲ ਹੀ ਉਲਝਾ ਦਿਤਾ ਜਾਵੇ।

ਸਿੱਟੇ ਵਜੋਂ ਪੰਜਾਬ ਵਿਚ ਅਕਾਲੀ ਸਰਕਾਰ ਬਣੀ। ਇਸ ਦੇ ਬਣਨ ਸਾਰ ਹੀ ਕੇਂਦਰੀ ਸਰਕਾਰ ਨੇ ਇਹ ਕਹਿਣਾ ਸ਼ੁਰੂ ਕਰ ਦਿਤਾ ਕਿ ਪੰਜਾਬ ਸਮਝੌਤੇ ਨੂੰ ਲਾਗੂ ਕਰਨ ਤੋਂ ਪਹਿਲਾਂ, ਪੰਜਾਬ ਵਿਚ ਅਮਨ ਬਹਾਲ ਕਰਨਾ ਅਤੀ ਜ਼ਰੂਰੀ ਹੈ। ਫਲਸਵਰੂਪ, ਅਕਾਲੀ ਸਰਕਾਰ ਦਾ ਸਾਰਾ ਜ਼ੋਰ ਸਿੱਖ ਮੁਜਾਹਿਦਾਂ ਨੂੰ ਖ਼ਤਮ ਕਰਨ ਵਿਚ ਹੀ ਲਗਾ ਦਿਤਾ ਗਿਆ। ਪੰਜਾਬ ਸਮਝੌਤੇ ਵਿਚ ਇਕ ਧਾਰਾ ਜੇਲ੍ਹਾਂ ਵਿਚ ਨਜ਼ਰਬੰਦ ਸਿੱਖ ਨੌਜੁਆਨਾਂ ਨੂੰ ਰਿਹਾ ਕਰਨ ਦੀ ਸੀ ਪਰ ਇਸ ਨੂੰ ਭੁੱਲ ਕੇ ਸਗੋਂ ਹੁਣ ਸਿੱਖ ਮੁਜਾਹਿਦਾਂ ਨੂੰ ਖ਼ਤਮ ਕਰਨ ਦੇ ਪ੍ਰੋਗਰਾਮ ਹੇਠ ਹਜ਼ਾਰਾਂ ਸਿੱਖ ਨੌਜੁਆਨ ਹੋਰ, ਜੇਲ੍ਹਾਂ ਵਿਚ ਨਜ਼ਰਬੰਦ ਕਰ ਦਿਤੇ ਗਏ। ਕੇਂਦਰੀ ਸਰਕਾਰ ਪੂਰੀ ਤਰ੍ਹਾਂ ਖੁਸ਼ ਸੀ ਕਿ ਜਿਹੜਾ ਕੰਮ ਉਹ ਆਪਣੀਆਂ ਏਜੰਸੀਆਂ ਕੋਲੋਂ ਕਰਵਾਉਣਾ ਚਾਹੁੰਦੀ ਸੀ ਉਸੇ ਕੰਮ ਨੂੰ ਅਕਾਲੀ ਸਰਕਾਰ ਖੁਦ ਹੀ ਬੜੀ ਖ਼ੂਬੀ ਨਾਲ ਕਰ ਰਹੀ ਹੈ।



Digitized by Panjab Digital Library | www.panjabdigilib.org

ਪੰਜਾਬ ਸਮਝੌਤੇ ਅਧੀਨ, ਪਹਿਲੀ ਮੰਗ 26 ਜਨਵਰੀ, 1986 ਨੂੰ ਪੂਰੀ ਕੀਤੀ ਜਾਣੀ ਸੀ ਭਾਵ ਕਿ ਇਸ ਦਿਨ ਚੰਡੀਗੜ੍ਹ ਪੰਜਾਬ ਨੂੰ ਸੌਂਪਿਆ ਜਾਣਾ ਸੀ। ਪਰ 26 ਜਨਵਰੀ ਦੇ ਆਉਣ 'ਤੇ ਕੇਂਦਰੀ ਸਰਕਾਰ ਨੇ ਐਲਾਨ ਕਰ ਦਿਤਾ ਕਿ ਚੰਡੀਗੜ੍ਹ ਬਦਲੇ ਹਰਿਆਣੇ ਨੂੰ ਦਿਤਾ ਜਾਣ ਵਾਲਾ ਇਲਾਕਾ ਪਛਾਣਿਆ ਨਹੀਂ ਜਾ ਸਕਿਆ ਇਸ ਲਈ ਜੁਲਾਈ, 1986 ਤਕ ਚੰਡੀਗੜ੍ਹ ਦੇ ਪੰਜਾਬ 'ਚ ਰਲੇਵੇਂ ਨੂੰ ਅੱਗੇ ਪਾਇਆ ਜਾਂਦਾ ਹੈ ਅਤੇ ਇਲਾਕੇ ਦੀ ਪਛਾਣ ਲਈ ਇਕ ਹੋਰ ਨਵਾਂ ਕਮਿਸ਼ਨ ਨਿਯੁਕਤ ਕੀਤਾ ਗਿਆ।

ਇਸ ਤਰ੍ਹਾਂ 26 ਜਨਵਰੀ, 1986 ਤੋਂ ਲੈ ਕੇ ਜੁਲਾਈ, 1986 ਤਕ ਚੰਡੀਗੜ੍ਹ ਦੀ ਗੱਲ ਨੂੰ ਭੁਲਾ ਕੇ ਫਿਰ ਦੁਬਾਰਾ ਇਹ ਰਾਗ ਅਲਾਪਣਾ ਸ਼ੁਰੂ ਕਰ ਦਿਤਾ ਕਿ ਪੰਜਾਬ ਸਮਝੌਤੇ ਦੇ ਅੱਖਰ ਅੱਖਰ ਨੂੰ ਲਾਗੂ ਕਰਨ ਲਈ ਅਮਨ ਦੀ ਬਹਾਲੀ ਬਹੁਤ ਹੀ ਜ਼ਰੂਰੀ ਹੈ। ਅਕਾਲੀ ਸਰਕਾਰ ਨੇ ਆਪਣੀਆਂ ਮੰਗਾਂ ਪੂਰੀਆਂ ਕਰਾਉਣ ਲਈ ਫਿਰ ਤੋਂ ਸਿੱਖ ਨੌਜੁਆਨਾਂ ਨੂੰ ਜੇਲ੍ਹਾਂ ਵਿਚ ਸੁੱਟਣਾ ਸ਼ੁਰੂ ਕਰ ਦਿਤਾ ਅਤੇ ਹਰ ਰੋਜ਼ ਦੋ ਦੋ ਚਾਰ ਚਾਰ ਦੀ ਗਿਣਤੀ ਵਿਚ ਝੂਠੇ ਪੁਲੀਸ ਮੁਕਾਬਲਿਆਂ ਵਿਚ ਮਰਵਾਉਣਾ ਸ਼ੁਰੂ ਕਰ ਦਿਤਾ। ਕੇਂਦਰੀ ਸਰਕਾਰ ਇਕ ਖਾਸ ਮਨੋਰਥ ਹੇਠ ਅਕਾਲੀ ਸਰਕਾਰ ਨੂੰ ਵਰਤ ਰਹੀ ਸੀ ਪਰ ਇਹ ਅਕਾਲੀ, 'ਊਠ ਦੇ ਬੁੱਲ੍ਹ ਡਿੱਗਣ' ਦੀ ਉਮੀਦ ਵਿਚ ਕੇਂਦਰ ਦੀਆਂ ਸਭ ਗੱਲਾਂ ਮੰਨਦੇ ਆ ਰਹੇ ਸਨ। ਅਖੀਰ ਕੇਂਦਰੀ ਸਰਕਾਰ ਦੇ ਹੁਕਮ ਅਧੀਨ ਅਕਾਲੀ ਸਰਕਾਰ ਨੇ 30 ਅਪ੍ਰੈਲ, 1986 ਨੂੰ ਸ੍ਰੀ ਦਰਬਾਰ ਸਾਹਿਬ ਵਿਚ ਪੁਲੀਸ ਅਤੇ ਸੀ.ਆਰ.ਪੀ.ਐਫ. ਦੇ ਦਸਤੇ ਭੇਜ ਦਿਤੇ। ਪੂਰਾ ਇਕ ਹਫ਼ਤਾ ਦਰਬਾਰ ਸਾਹਿਬ ਉਪਰ ਸੀ.ਆਰ.ਪੀ.ਐਫ. ਦਾ ਕਬਜ਼ਾ ਰਿਹਾ। ਕੇਂਦਰੀ ਸਰਕਾਰ, ਬੇਵਕੂਫ ਅਕਾਲੀ ਲੀਡਰਸ਼ਿਪ ਕੋਲੋਂ ਆਪਣਾ ਕੰਮ ਕਰਵਾ ਗਈ ਪਰ ਇਹ ਅਕਾਲੀ 'ਸੌ ਛਿੱਤਰ ਵੀ ਖਾ ਗਏ ਅਤੇ ਸੌ ਗੰਢੇ ਵੀ ਖਾ ਗਏ,' ਹੱਥ-ਪੱਲੇ ਫਿਰ ਵੀ ਕੁਝ ਨਹੀਂ ਪਿਆ। ਅਕਾਲੀ ਦਲ ਦੋਫਾੜ ਹੋ ਗਿਆ। 28 ਵਿਧਾਇਕ ਸ੍ਰ. ਬਾਦਲ, ਸ੍ਰ. ਟੌਹੜਾ ਅਤੇ ਕੈਪਟਨ ਅਮ੍ਰਿੰਦਰ ਸਿੰਘ ਦੀ ਅਗਵਾਈ ਹੇਠ ਸਰਕਾਰ ਨੂੰ ਛੱਡ ਗਏ ਅਤੇ ਵਖਰਾ ਅਕਾਲੀ ਦਲ ਬਣਾ ਲਿਆ।

ਹੁਣ ਸਰਕਾਰੀ ਅਕਾਲੀ ਦਲ ਨੂੰ ਸਿਰਫ਼ ਆਪਣੀਆਂ ਵਜ਼ੀਰੀਆਂ ਬਚਾਉਣ ਦੀ ਹੀ ਲੋੜ ਸੀ। ਕੇਂਦਰੀ ਸਰਕਾਰ ਨੇ ਬਰਨਾਲੇ ਦੀ ਮੱਦਦ ਕਰ ਕੇ ਇਨ੍ਹਾਂ ਦੀਆਂ ਵਜ਼ੀਰੀਆਂ ਬਚਾ ਦਿਤੀਆਂ ਜਿਸ ਦੇ ਸਿੱਟੇ ਵਜੋਂ ਸਰਕਾਰੀ ਅਕਾਲੀ ਦਲ ਪੰਜਾਬ ਸਮਝੌਤਾ ਭੁਲ-ਭੁਲਾ ਕੇ ਬਾਗੀ ਅਕਾਲੀ ਦਲ ਨਾਲ ਹੀ ਉਲਝ ਗਿਆ ਅਤੇ ਦੂਜੇ ਪਾਸੇ ਬਾਗੀ ਅਕਾਲੀ ਦਲ ਵੀ ਪੰਜਾਬ ਨਾਲ ਇਨਸਾਫ਼ ਕਰਾਉਣ ਦੀ ਗੱਲ ਭੁਲ-ਭੁਲਾ ਕੇ ਬਰਨਾਲਾ ਅਕਾਲੀ ਦਲ ਦੀ ਸਰਕਾਰ ਨੂੰ ਬਰਖ਼ਾਸਤ ਕਰਾਉਣ ਵਿਚ ਹੀ ਰੁਝ ਗਿਆ।



Digitized by Panjab Digital Library | www.panjabdigilib.org

ਨਤੀਜਾ ਇਹ ਹੋਇਆ ਕਿ ਇਸ ਸਮੇਂ ਚਾਰ ਅਕਾਲੀ ਦਲ, ਹੋਂਦ ਵਿਚ ਆ ਗਏ ਸਨ। ਇਹ ਸਨ : ਬਾਬਾ ਜੋਗਿੰਦਰ ਸਿੰਘ ਜੀ ਦਾ ਸੰਯੁਕਤ ਅਕਾਲੀ ਦਲ, ਬਰਨਾਲੇ ਦਾ (ਸਰਕਾਰੀ) ਅਕਾਲੀ ਦਲ, ਬਾਦਲ ਅਕਾਲੀ ਦਲ ਅਤੇ ਰਛਪਾਲ ਸਿੰਘ ਅਕਾਲੀ ਦਲ। ਇਨ੍ਹਾਂ ਤੋਂ ਇਲਾਵਾ ਦੋ ਫੈਡਰੇਸ਼ਨਾਂ, ਦਮਦਮੀ ਟਕਸਾਲ ਅਤੇ ਪੰਥਕ ਕਮੇਟੀ ਦੇ ਸੰਗਠਨ ਵੀ ਅਲੱਗ ਅਲੱਗ ਸਨ। ਖਾੜਕੂ ਸਿੰਘਾਂ ਵਿਚ ਵੀ ਕਈ ਗਰੁੱਪ ਬਣ ਗਏ ਸਨ ਭਾਵ ਕਿ ਸਾਰੀ ਪੰਥਕ ਸ਼ਕਤੀ ਅੱਠ-ਨੌਂ ਗਰੁਪਾਂ ਵਿਚ ਖਿੰਡੀ ਪਈ ਸੀ। ਹਰ ਇਕ ਗਰੁਪ ਆਪਣੀ ਹੋਂਦ ਬਚਾਉਣ ਲਈ ਜਾਂ ਦੂਜੇ ਗਰੁਪ ਨੂੰ ਨੀਵਾਂ ਦਿਖਾਉਣ ਲਈ ਹੀ ਲੜ ਰਿਹਾ ਸੀ। ਕੋਈ ਵੀ ਐਸਾ ਗਰੁਪ ਨਹੀਂ ਸੀ ਜਿਹੜਾ ਸਾਰੀ ਕੌਮ ਨੂੰ ਆਪਣੇ ਪਿੱਛੇ ਲਾ ਸਕਦਾ ਜਾਂ ਸਭ ਗਰੁਪਾਂ ਨੂੰ ਇਕੱਠਾ ਕਰ ਕੇ ਇਕ ਪਲੇਟ-ਫਾਰਮ 'ਤੇ ਲਿਆ ਸਕਦਾ। ਕੇਂਦਰੀ ਸਰਕਾਰ ਇਹੀ ਚਾਹੁੰਦੀ ਸੀ ਅਤੇ ਉਹ ਇਸ ਸਭ ਕਾਸੇ ਦਾ, ਇਕ ਪਾਸੇ ਖੜ੍ਹ ਕੇ ਤਮਾਸ਼ਾ ਦੇਖ ਰਹੀ ਸੀ। ਪੰਜਾਬ ਸਮਝੌਤਾ ਇਕ ਭੁਲੀ-ਵਿਸਰੀ ਗੱਲ ਬਣ ਗਿਆ ਸੀ। ਕੇਂਦਰੀ ਸਰਕਾਰ ਤਾਂ ਇਥੋਂ ਤਕ ਕਹਿਣ ਲਗ ਪਈ ਸੀ ਕਿ ਪੰਜਾਬ ਸਮਝੌਤੇ ਨੂੰ ਅਕਾਲੀ ਖੁਦ ਹੀ ਪੂਰਾ ਨਹੀਂ ਹੋਣ ਦਿੰਦੇ ਅਸਲ ਵਿਚ ਕੇਂਦਰ ਨੇ ਆਪਣੀਆਂ ਸਿਆਸੀ ਕਲਾਬਾਜ਼ੀਆਂ ਰਾਹੀਂ ਅਤੇ ਅਕਾਲੀਆਂ ਦੀ ਬੇਵਕੂਫ ਲੀਡਰਸ਼ਿਪ ਰਾਹੀਂ ਲੋਕਾਂ ਵਿਚ ਇਹ ਗੱਲ ਸਾਬਤ ਕਰ ਦਿਤੀ ਸੀ ਕਿ ਪੰਜਾਬ ਵਿਚਲੀ ਬਦਅਮਨੀ ਅਤੇ ਪੰਜਾਬ ਸਮਝੌਤੇ ਦੇ ਲਾਗੂ ਨਾ ਕੀਤੇ ਜਾ ਸਕਣ ਬਾਰੇ ਅਕਾਲੀ ਖ਼ੁਦ ਹੀ ਜ਼ਿੰਮੇਦਾਰ ਹਨ। ਇਸ ਗੱਲ ਤੋਂ ਹਰ ਸਿੱਖ ਦੁਖੀ ਸੀ। ਹਰ ਸਿੱਖ ਚਾਹੁੰਦਾ ਸੀ ਕਿ ਸਿੱਖ-ਦੁਸ਼ਮਣ ਕੇਂਦਰ ਨਾਲ ਡੱਟ ਕੇ ਲੜਿਆ ਜਾਵੇ ਪਰ ਸਿੱਖ ਲੀਡਰਸ਼ਿਪ ਵਿਕ ਚੁੱਕੀ ਸੀ। ਉਸ ਵਿਚ ਲੜਨ ਦੀ ਸਮਰੱਥਾ ਨਹੀਂ ਸੀ ਇਸ ਲਈ ਹੁਣ ਸਭ ਤੋਂ ਵੱਡੀ ਲੋੜ ਸਾਰੇ ਪੰਥ ਨੂੰ ਇਕੱਠਾ ਕਰ ਕੇ ਇਕ ਐਸੀ ਲੀਡਰਸ਼ਿਪ ਹੇਠ ਖੜਾ ਕਰਨ ਦੀ ਸੀ ਜਿਹੜੀ ਸਭ ਲਾਲਚਾਂ ਅਤੇ ਧੜੇਬੰਦੀਆਂ ਤੋਂ ਉਚਾ ਉਠ ਕੇ ਸਿੱਖਾਂ ਦੇ ਅਧਿਕਾਰਾਂ ਦੀ ਬਹਾਲੀ ਲਈ ਲੜ ਸਕੇ।

ਇਸ ਨਿਸ਼ਾਨੇ ਵਲ ਪਹੁੰਚਣ ਲਈ ਪਹਿਲੀ ਕੋਸ਼ਿਸ਼ ਮਈ, 1986 ਵਿਚ ਹੀ ਸ਼ੁਰੂ ਕਰ ਦਿਤੀ ਗਈ ਸੀ ਪਰ ਉਸ ਸਮੇਂ ਗਿਆਨੀ ਕਿਰਪਾਲ ਸਿੰਘ ਦੀ ਅਗਵਾਈ ਹੇਠ ਜਿਹੜੇ ਪੰਜ ਸਿੰਘ ਸਾਹਿਬਾਨ ਸਨ ਉਹ ਇਤਨੇ ਖੱਸੀ ਹੋ ਚੁਕੇ ਸਨ ਕਿ ਇਸ ਏਕਤਾ ਪ੍ਰੋਗਰਾਮ ਨੂੰ ਕਿਸੇ ਵੀ ਤਰੀਕੇ ਨਾਲ ਪ੍ਰਭਾਵਤ ਨਹੀਂ ਕਰ ਸਕੇ। 30 ਨਵੰਬਰ, 1986 ਨੂੰ ਸ਼ਰੋਮਣੀ ਕਮੇਟੀ ਉਪਰ ਸਰਕਾਰੀ ਅਕਾਲੀ ਦਲ ਦਾ ਕਬਜ਼ਾ ਖ਼ਤਮ ਹੋ ਕੇ ਬਾਦਲ ਅਕਾਲੀ ਦਲ ਦਾ ਕਬਜ਼ਾ ਹੋ ਗਿਆ। ਜਥੇਦਾਰ ਟੌਹੜਾ ਸ਼ਰੋਮਣੀ ਕਮੇਟੀ ਦੇ ਪ੍ਰਧਾਨ ਚੁਣੇ ਗਏ। ਇਨ੍ਹਾਂ ਦੀ ਜਿੱਤ ਲਈ ਬਾਕੀ ਸਾਰੇ ਦਲ ਮੱਦਦ ਕਰ ਰਹੇ ਸਨ। ਇਸ ਤਰ੍ਹਾਂ ਸ਼ਰੋਮਣੀ ਕਮੇਟੀ 'ਤੇ ਸਰਕਾਰੀ ਕਬਜ਼ਾ ਖ਼ਤਮ ਹੋ ਜਾਣ ਨਾਲ, ਸਿੱਖ ਧਾਰਮਕ ਅਸਥਾਨਾਂ ਵਿਚੋਂ ਸਰਕਾਰੀ ਦਖ਼ਲ ਘਟ ਗਿਆ। ਪਹਿਲਾ ਕੰਮ ਖੱਸੀ ਹੋ ਚੁੱਕੇ ਪੰਜ ਸਿੰਘ ਸਾਹਿਬਾਨ ਨੂੰ ਹਟਾ ਕੇ ਨਵੇਂ ਸਿੰਘ ਸਾਹਿਬਾਨ ਨਿਯੁਕਤ ਕਰਨ ਦਾ ਕੀਤਾ



Digitized by Panjab Digital Library | www.panjabdigilib.org

ਗਿਆ। ਇਹ ਪੰਜੇ ਦੇ ਪੰਜੇ ਸਿੰਘ ਸਾਹਿਬਾਨ ਭਾਵੇਂ ਸਿੱਖ ਜਗਤ ਵਿਚ ਬਿਲਕੁਲ ਨਵੇਂ ਚੇਹਰੇ ਸਨ ਪਰ ਇਹ ਸਿੱਖੇਬੰਦ, ਪ੍ਰਤੀਬੱਧ ਅਤੇ ਕੁਰਬਾਨੀ ਵਾਲੇ ਨੇਤਾ ਸਨ। ਇਨ੍ਹਾਂ ਨੇ ਆਪਣੇ ਸਤਿਕਾਰਯੋਗ ਅਹੁਦੇ ਮੁਤਾਬਿਕਸਾਰ ਹੀ ਖ਼ਾਲਸਾ ਪੰਥ ਵਿਚ ਏਕਤਾ ਲਿਆਉਣ ਦੇ ਮਹਾਨ ਕੰਮ ਨੂੰ ਸ਼ੁਰੂ ਕੀਤਾ। ਇਸ ਏਕਤਾ ਕਾਰਜ ਨੂੰ ਵਰਨਣ ਕਰਨ ਤੋਂ ਪਹਿਲਾਂ ਇਕ ਹੋਰ ਗੱਲ ਵਲ ਜ਼ਰੂਰ ਧਿਆਨ ਰਖਣਾ ਚਾਹੀਦਾ ਹੈ। ਉਹ ਇਹ ਕਿ ਪੰਥ ਦੀ ਏਕਤਾ ਨੂੰ, ਕੇਂਦਰੀ ਸਰਕਾਰ ਨੇ, ਹਮੇਸ਼ਾ ਹਿੰਦੂ ਸਾਮਰਾਜ ਦੀ ਏਕਤਾ ਅਤੇ ਅਖੰਡਤਾ ਦੇ ਖਿਲਾਫ਼ ਸਮਝਿਆ ਹੈ। ਇਹੀ ਕਾਰਨ ਹੈ ਕਿ ਕੇਂਦਰੀ ਸਰਕਾਰ ਨੇ ਹਮੇਸ਼ਾ ਉਸ ਸਿੱਖ ਲੀਡਰ ਦੀ ਮੱਦਦ ਕੀਤੀ ਹੈ ਜਿਸ ਨੇ ਪੰਥਕ ਏਕਤਾ ਅਤੇ ਪੰਥਕ ਰਵਾਇਤਾਂ ਨੂੰ ਸੱਟ ਮਾਰੀ ਹੋਵੇ।

ਪੰਥਕ ਏਕਤਾ ਅਤੇ ਹਿੰਦੂ ਸਾਮਰਾਜ ਦੀ ਤਾਕਤ, ਦੋ ਵਿਰੋਧੀ ਵਿਚਾਰ ਹਨ। ਇਸ ਗੱਲ ਦਾ ਮੂਰਖ ਅਕਾਲੀ ਲੀਡਰਸ਼ਿਪ ਨੂੰ ਤਾਂ ਹੁਣ ਤਕ ਪਤਾ ਨਹੀਂ ਲਗ ਸਕਿਆ ਪਰ ਹਿੰਦੂ ਸਾਮਰਾਜ ਦੇ ਮਾਲਕਾਂ ਨੂੰ ਜ਼ਰੂਰ ਪਤਾ ਹੈ। ਜਦੋਂ ਵੀ ਖ਼ਾਲਸਾ ਪੰਥ ਫੈਲਿਆ ਹੈ ਹਿੰਦੂ ਸਮਰਾਜ ਕਮਜ਼ੋਰ ਹੋਇਆ ਹੈ। ਇਹ ਇਕ ਅਟੱਲ ਸਚਾਈ ਹੈ। ਜਦੋਂ ਵੀ ਖ਼ਾਲਸਾ ਪੰਥ ਸ਼ਕਤੀ ਧਾਰਨ ਕਰਦਾ ਰਿਹਾ ਹੈ ਤਾਂ ਅਕਾਲ ਤਖ਼ਤ ਦੀ ਵੰਗਾਰ ਉਤਨੇ ਹੀ ਜ਼ੋਰ ਨਾਲ ਗਰਜਦੀ ਰਹੀ ਹੈ। ਇਸ ਕਰਕੇ ਹਰ ਹਕੂਮਤ ਨੇ ਸਭ ਤੋਂ ਪਹਿਲਾਂ ਅਕਾਲ ਤਖ਼ਤ ਦੀ ਵੰਗਾਰ ਨੂੰ ਕੁਚਲਣ ਦੀ ਕੋਸ਼ਿਸ਼ ਕੀਤੀ ਹੈ। ਅਪ੍ਰੇਸ਼ਨ ਬਲਿਊ ਸਟਾਰ ਸਮੇਂ ਹਿੰਦੂ ਸਾਮਰਾਜ ਨੇ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚੋਂ ਸਿਰਫ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਨੂੰ ਹੀ ਸਭ ਤੋਂ ਵੱਧ ਨੁਕਸਾਨ ਪਹੁੰਚਾਇਆ ਸੀ ਅਤੇ ਪਿੱਛੋਂ ਵੀ ਇਸ ਦੀ ਪ੍ਰਭੁਸਤਾ ਤੇ ਸੰਕਲਪ ਨੂੰ ਬਿਗਾੜਨ ਦੀ ਕੋਸ਼ਿਸ਼ ਕੀਤੀ। ਭਗਤੀ ਦੇ ਕੇਂਦਰ (ਦਰਬਾਰ ਸਾਹਿਬ) ਨੂੰ ਤਾਂ ਤਕਰੀਬਨ ਹਰ ਸਰਕਾਰ ਨੇ ਸਹਿਣ ਕੀਤਾ ਹੈ ਪਰ ਸ਼ਕਤੀ ਦੇ ਕੇਂਦਰ (ਅਕਾਲ ਤਖ਼ਤ) ਨੂੰ ਹਮੇਸ਼ਾ ਖ਼ਤਮ ਕਰਨ ਦੀ ਹੀ ਕੋਸ਼ਿਸ਼ ਕੀਤੀ ਹੈ। ਹਿੰਦੂ ਸਾਮਰਾਜ ਜਦੋਂ ਵੀ ਤਕੜਾ ਹੋਇਆ ਹੈ ਇਸ ਨੇ ਉਦੋਂ ਹੀ ਕਿਹਾ ਹੈ ਕਿ ਸਿੱਖਾਂ ਦਾ ਧਰਮ ਅਤੇ ਸਿਆਸਤ ਵਖਰੇ ਵਖਰੇ ਹਨ। ਭਾਵ ਕਿ ਹਿੰਦੂ ਸਾਮਰਾਜ ਦੀ ਸ਼ਕਤੀ ਨੇ ਹਰ ਸਮੇਂ ਅਕਾਲ ਤਖ਼ਤ ਨੂੰ ਆਪਣੇ ਅਧੀਨ ਕਰਨ ਦੀ ਕੋਸ਼ਿਸ਼ ਕੀਤੀ ਹੈ ਖ਼ਾਲਸ ਪੰਥ ਦੀ ਚੜ੍ਹਦੀ ਕਲਾ ਦੀ ਨਿਸ਼ਾਨੀ ਹੀ ਇਹ ਹੈ ਕਿ ਅਕਾਲ ਤਖ਼ਤ ਦੀ ਆਵਾਜ਼ ਪੂਰੀ ਸ਼ਕਤੀ ਨਾਲ ਬੁਲੰਦ ਹੋਵੇ। ਪਰ ਹਿੰਦੂ ਸਾਮਰਾਜ ਨੇ ਇਸ ਆਵਾਜ਼ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ ਹੈ। ਸਿੰਘ ਸਾਹਿਬਾਨ ਨੇ ਜੋ ਕੋਸ਼ਿਸ਼, ਪੰਥਕ ਏਕਤਾ ਸਥਾਪਤ ਕਰਨ ਲਈ ਫਰਵਰੀ, 1987 ਵਿਚ ਸ਼ੁਰੂ ਕੀਤੀ ਸੀ ਉਸ ਨੂੰ ਵੀ ਇਸੇ ਸੰਦਰਭ ਵਿਚ ਰਖ ਕੇ ਦੇਖਣਾ ਚਾਹੀਦਾ ਹੈ।

ਪੰਜ ਸਿੰਘ ਸਾਹਿਬਾਨ ਨੇ ਤਿੰਨ ਫਰਵਰੀ ਨੂੰ ਐਲਾਨ ਕਰ ਦਿਤਾ ਕਿ ਜਿਤਨੇ ਵੀ



Digitized by Panjab Digital Library | www.panjabdigilib.org

ਤਥਾ-ਕਥਿਤ ਅਕਾਲੀ ਦਲ ਹਨ ਉਨ੍ਹਾਂ ਸਭਨਾਂ ਦੇ ਪ੍ਰਧਾਨ ਪੰਜ ਫਰਵਰੀ ਦੀ ਸ਼ਾਮ ਤਕ ਆਪਣੇ ਆਪਣੇ ਅਸਤੀਫ਼ੇ ਉਨ੍ਹਾਂ ਪਾਸ ਭੇਜ ਦੇਣ ਅਤੇ ਇਸ ਪਿੱਛੋਂ ਸਾਰੇ ਦਲ ਭੰਗ ਸਮਝੇ ਜਾਣਗੇ। ਪੰਜ ਫਰਵਰੀ ਦੀ ਸ਼ਾਮ ਤਕ ਬਾਦਲ ਅਕਾਲੀ ਦਲ ਅਤੇ ਬਾਬਾ ਜੋਗਿੰਦਰ ਸਿੰਘ ਅਕਾਲੀ ਦਲ ਦੇ ਅਸਤੀਫ਼ੇ ਪਹੁੰਚ ਗਏ ਪਰ ਬਰਨਾਲਾ ਅਤੇ ਦਿੱਲੀ ਦੇ ਰਛਪਾਲ ਸਿੰਘ ਦੇ ਅਕਾਲੀ ਦਲਾਂ ਦੇ ਅਸਤੀਫ਼ੇ ਨਾ ਪਹੁੰਚੇ। ਜਿਵੇਂ ਕਿ ਉਪਰ ਲਿਖਿਆ ਜਾ ਚੁਕਿਆ ਹੈ ਕਿ ਕੇਂਦਰੀ ਸਰਕਾਰ ਕਦੇ ਵੀ ਉਸ ਪ੍ਰੋਗਰਾਮ ਨੂੰ ਪਸੰਦ ਨਹੀਂ ਕਰਦੀ ਜਿਸ ਨਾਲ ਪੰਥ ਦੀ ਸ਼ਕਤੀ ਵਧਦੀ ਹੋਵੇ। ਸੁਰਜੀਤ ਸਿੰਘ ਬਰਨਾਲਾ, ਕਾਂਗਰਸ ਪਾਰਟੀ ਦੀ ਮੱਦਦ ਨਾਲ ਹੀ ਮੁੱਖ ਮੰਤਰੀ ਬਣਿਆ ਹੋਇਆ ਸੀ ਇਸ ਲਈ ਉਹ ਕਦੇ ਵੀ ਕੇਂਦਰੀ ਸਰਕਾਰ ਦੀ ਇਜਾਜ਼ਤ ਬਿਨਾਂ ਇਸ ਪੰਥਕ ਏਕਤਾ ਪ੍ਰੋਗਰਾਮ ਵਿਚ ਸ਼ਾਮਲ ਨਹੀਂ ਹੋ ਸਕਦਾ ਸੀ। ਕੇਂਦਰ ਨੇ ਇਸ ਪ੍ਰੋਗਰਾਮ ਦੇ ਆਰੰਭ ਹੋਣ ਸਾਰ ਹੀ ਕਹਿਣਾ ਸ਼ੁਰੂ ਕਰ ਦਿਤਾ ਸੀ ਕਿ ਸ੍ਰੀ ਦਰਬਾਰ ਸਾਹਿਬ ਵਿਚ ਮੁੜ ਕੇ 'ਅੱਤਵਾਦੀ' ਇਕੱਠੇ ਹੋ ਗਏ ਹਨ। ਇਸ ਲਈ ਪੰਜਾਬ ਦਾ ਅਮਨ ਖ਼ਤਰੇ ਵਿਚ ਪੈ ਗਿਆ ਹੈ। ਕੇਂਦਰ ਨੇ ਨਵੇਂ ਪੰਜ ਸਿੰਘ ਸਾਹਿਬਾਨ ਨੂੰ 'ਅੱਤਵਾਦੀ' ਕਹਿਣਾ ਸ਼ੁਰੂ ਕਰ ਦਿਤਾ ਸੀ ਅਤੇ ਉਨ੍ਹਾਂ ਦੇ ਪੰਥਕ ਏਕਤਾ ਦੇ ਪ੍ਰੋਗਰਾਮ ਨੂੰ ਪੰਜਾਬ ਦੇ ਅਮਨ ਲਈ ਖ਼ਤਰਾ ਸਮਝਿਆ ਸੀ। ਇਹ ਇਸ਼ਾਰਾ ਸੁਰਜੀਤ ਸਿੰਘ ਬਰਨਾਲੇ ਲਈ ਕਾਫ਼ੀ ਸੀ।

ਪੰਜ ਫਰਵਰੀ ਦੀ ਸ਼ਾਮ ਨੂੰ ਜਿਤਨੇ ਵੀ ਅਸਤੀਫ਼ੇ ਮਿਲੇ ਸਨ ਉਨ੍ਹਾਂ ਦੇ ਆਧਾਰ 'ਤੇ ਸਿੰਘ ਸਾਹਿਬਾਨ ਨੇ ਨਵੇਂ ਅਕਾਲੀ ਦਲ ਦੇ ਪੁਨਰਗਠਨ ਦਾ ਐਲਾਨ ਕਰ ਦਿੱਤਾ ਇਸ ਅਨੁਸਾਰ ਸਰਦਾਰ ਸਿਮਰਨਜੀਤ ਸਿੰਘ ਮਾਨ ਨੂੰ ਸੰਯੁਕਤ ਅਕਾਲੀ ਦਲ ਦਾ ਪ੍ਰਧਾਨ ਨਿਯੁਕਤ ਕੀਤਾ ਗਿਆ। ਪ੍ਰਧਾਨ ਦੀ ਸਹਾਇਤਾ ਲਈ ਇਕ ਪ੍ਰਧਾਨਗੀ ਮੰਡਲ ਕਾਇਮ ਕੀਤਾ ਗਿਆ ਜਿਸ ਦੇ ਮੈਂਬਰ ਸਨ : ਸ੍ਰ. ਪ੍ਰਕਾਸ਼ ਸਿੰਘ ਬਾਦਲ, ਬਾਬਾ ਜੋਗਿੰਦਰ ਸਿੰਘ ਜੀ, ਜਥੇਦਾਰ ਜਗਦੇਵ ਸਿੰਘ ਤਲਵੰਡੀ, ਜਥੇਦਾਰ ਸੁਰਜਨ ਸਿੰਘ ਠੇਕੇਦਾਰ ਅਤੇ ਬਾਬਾ ਗਜਾ ਸਿੰਘ ਜੀ। ਇਕ ਸਲਾਹਕਾਰ ਕਮੇਟੀ ਸਥਾਪਤ ਕੀਤੀ ਗਈ। ਇਸ ਦੇ 13 ਮੈਂਬਰ ਸਨ। ਮੇਜਰ ਜਨਰਲ ਨਰਿੰਦਰ ਸਿੰਘ, ਸ੍ਰ. ਸੁਖਜਿੰਦਰ ਸਿੰਘ, ਕੈਪਟਨ ਹਰਚਰਨ ਸਿੰਘ ਰੋਡੇ, ਜਥੇਦਾਰ ਉਜਾਗਰ ਸਿੰਘ ਸੇਖਵਾਂ ਇਸ ਕਮੇਟੀ ਵਿਚ ਲਏ ਗਏ ਸਨ।

ਇਸ ਪੰਥਕ ਏਕਤਾ ਪ੍ਰੋਗਰਾਮ ਨੂੰ ਉਸ ਸਮੇਂ ਬਹੁਤ ਸ਼ਕਤੀ ਮਿਲੀ ਜਦੋਂ ਪੰਜ ਮੈਂਬਰੀ ਪੰਥਕ ਕਮੇਟੀ ਨੇ ਵੀ ਸਿੰਘ ਸਾਹਿਬਾਨ ਨੂੰ ਸਹਿਯੋਗ ਦੇਣ ਦੀ ਪੇਸ਼ਕਸ਼ ਕਰ ਦਿਤੀ। ਬਾਕੀ ਦੇ ਖਾੜਕੂ ਸਿੰਘਾਂ ਦੇ ਗਰੁਪਾਂ ਨੇ ਵੀ ਸਿੰਘ ਸਾਹਿਬਾਨ ਨੂੰ ਸਹਿਯੋਗ ਦੇਣ ਦਾ ਐਲਾਨ ਕਰ ਦਿਤਾ ਸੀ। ਨਤੀਜਾ ਇਹ ਹੋਇਆ ਕਿ ਇਸ ਏਕਤਾ ਪ੍ਰੋਗਰਾਮ ਵਿਚੋਂ ਸਿੰਘ ਸਾਹਿਬਾਨ ਖ਼ਾਲਸਾ ਪੰਥ ਦੇ ਸਰਬਉੱਚ ਅਤੇ ਸਤਿਕਾਰ ਯੋਗ ਨੇਤਾ ਬਣ ਕੇ ਉਭਰੇ। ਸਿੰਘ ਸਾਹਿਬ ਪ੍ਰੋਫੈਸਰ ਦਰਸ਼ਨ ਸਿੰਘ ਆਪਣੇ ਅਹੁਦੇ ਸਦਕਾ ਪੰਜਾਂ ਵਿਚੋਂ ਸਰਬ-ਪ੍ਰਥਮ (First among equals) ਸਨ। ਇਸ



Digitized by Panjab Digital Library | www.panjabdigilib.org

ਲਈ ਪਹਿਲੀ ਵਾਰ ਹਿੰਦੂ ਸਾਮਰਾਜ ਅੰਦਰ, ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਇਕ ਸਰਬ ਪ੍ਰਵਾਣਤ ਨੇਤਾ ਦੇ ਤੌਰ 'ਤੇ ਉਭਰ ਕੇ ਸਾਹਮਣੇ ਆਇਆ। ਇਸ ਨਾਲ ਸਿੰਘ ਸਾਹਿਬ ਪ੍ਰੋਫੈਸਰ ਦਰਸ਼ਨ ਸਿੰਘ ਨੂੰ ਸਮੁੱਚੇ ਖਾਲਸਾ ਪੰਥ ਵਲੋਂ ਬੋਲਣ ਦਾ ਅਧਿਕਾਰ ਹਾਸਲ ਹੋ ਗਿਆ। ਇਸੇ ਗੱਲ ਨੂੰ ਹਿੰਦੂ ਸਾਮਰਾਜ ਰੋਕਣਾ ਚਾਹੁੰਦਾ ਸੀ। ਕੇਂਦਰ ਨਹੀਂ ਚ ਹੁੰਦਾ ਸੀ ਕਿ ਸਿੱਖਾਂ ਦਾ ਕੋਈ ਇਕ ਸਰਬ ਪ੍ਰਵਾਣਤ ਨੇਤਾ ਹੋਵੇ।

9 ਫਰਵਰੀ ਨੂੰ ਸਿੰਘ ਸਾਹਿਬ ਪ੍ਰੋਫੈਸਰ ਦਰਸ਼ਨ ਸਿੰਘ ਨੇ ਸੁਰਜੀਤ ਸਿਹੁੰ ਬਰਨਾਲੇ ਨੂੰ ਅਕਾਲ ਤਖ਼ਤ ਸਾਹਿਬ ਦੇ ਹੁਕਮਾਂ ਦੀ ਉਲੰਘਣਾ ਕਰਨ ਦਾ ਦੋਸ਼ੀ ਠਹਿਰਾ ਕੇ ਤਨਖ਼ਾਹੀਆ ਐਲਾਨ ਕਰ ਦਿਤਾ ਅਤੇ ਹੁਕਮ ਦਿਤਾ ਕਿ ਸੁਰਜੀਤ ਸਿਹੁੰ ਬਰਨਾਲਾ 10 ਫਰਵਰੀ ਨੂੰ ਦੋ ਵਜੇ ਤਕ ਅਕਾਲ ਤਖ਼ਤ ਸਾਹਮਣੇ ਹਾਜ਼ਰ ਹੋਵੇ। ਪਰ ਬਰਨਾਲਾ ਪੇਸ਼ ਨਾ ਹੋਇਆ। ਇਸ ਤਰ੍ਹਾਂ ਸਿੰਘ ਸਾਹਿਬਾਨ ਨੇ ਸੁਰਜੀਤ ਸਿਹੁੰ ਬਰਨਾਲੇ ਨੂੰ ਪੰਥ ਵਿਚੋਂ ਖ਼ਾਰਜ ਕਰਨ ਦਾ ਐਲਾਨ ਕਰ ਦਿਤਾ। ਹੁਣ ਏਥੇ ਕੇਂਦਰੀ ਸਰਕਾਰ ਦੀ ਚਾਲ ਦੇਖੋ ਕਿ ਪੰਥ ਵਿਚੋਂ ਛੇਕੇ ਗਏ ਪੰਜਾਬ ਦੇ ਮੁਖ ਮੰਤਰੀ ਨੂੰ, ਕਿਸ ਤਰ੍ਹਾਂ ਠੁਮਣਾ ਦੇ ਕੇ, ਅਕਾਲ ਤਖ਼ਤ ਦੇ ਬਰਾਬਰ ਖੜਾ ਕਰਨ ਦਾ ਯਤਨ ਕਰਦੀ ਹੈ। 10 ਫਰਵਰੀ ਨੂੰ ਪੰਥ ਵਿਚੋਂ ਛੇਕੇ ਜਾਣ ਦੇ ਐਲਾਨ ਕੀਤੇ ਜਾਣ ਤੋਂ ਤੁਰੰਤ ਬਾਦ ਹੀ ਰਾਜੀਵ ਗਾਂਧੀ ਨੇ ਐਲਾਨ ਕਰ ਦਿਤਾ ਕਿ ਉਹ ਪੰਜਾਬ ਸਰਕਾਰ ਦੀ ਕਾਰਗੁਜ਼ਾਰੀ ਤੋਂ ਖ਼ੁਸ਼ ਹੋ ਕੇ ਪੰਜਾਬ ਨੂੰ 300 ਕਰੋੜ ਰੁਪਏ ਦੀ ਮਾਲੀ ਮੱਦਦ ਦਿੰਦੇ ਹਨ। ਇਹ ਖ਼ੁਸ਼ ਕਰਨ ਵਾਲੀ ਕਾਰਗੁਜ਼ਾਰੀ ਕਿਹੜੀ ਸੀ? ਸਿਰਫ਼ ਇਹੀ ਕਿ ਮੁਖ ਮੰਤਰੀ ਅਕਾਲ ਤਖ਼ਤ ਦੇ ਖਿਲਾਫ਼ ਖੜਾ ਹੋਇਆ ਹੈ।

14 ਫਰਵਰੀ ਨੂੰ ਦਿੱਲੀ ਦਾ ਰਛਪਾਲ ਸਿੰਘ ਪੰਥ ਵਿਚੋਂ ਛੇਕ ਦਿਤਾ ਗਿਆ। ਇਸ ਨੇ ਵੀ ਮਾਸਟਰ ਤਾਰਾ ਸਿੰਘ ਦੇ ਨਾਂ 'ਤੇ ਇਕ ਅਕਾਲੀ ਦਲ ਬਣਾ ਰਖਿਆ ਸੀ। ਇਸ ਨੇ ਤਾਂ ਇਥੋਂ ਤਕ ਐਲਾਨ ਕਰ ਦਿਤਾ ਕਿ "ਜੇ ਮੈਂ ਅਕਾਲ ਤਖ਼ਤ 'ਤੇ ਹਾਜ਼ਰ ਹੋਵਾਂਗਾ ਤਾਂ ਦੇਸ਼ ਦਾ ਗਦਾਰ ਕਹਾਵਾਂਗਾ।" ਭਾਵ ਕਿ ਇਨ੍ਹਾਂ ਲੋਕਾਂ ਦੀ ਜ਼ਮੀਰ ਇਤਨੀ ਮਰ ਚੁੱਕੀ ਹੈ ਕਿ ਇਹ ਅਕਾਲ ਤਖ਼ਤ ਦੇ ਹੁਕਮਨਾਮੇ ਦੀ ਪਾਲਣਾ ਕਰਨ ਨੂੰ ਤਾਂ ਦੇਸ਼ ਨਾਲ ਗ਼ਦਾਰੀ ਸਮਝਦੇ ਹਨ ਪਰ ਹਿੰਦੂਆਂ ਵਲੋਂ ਮਾਰੇ ਗਏ ਛਿੱਤਰਾਂ ਅਤੇ ਕੀਤੀ ਗਈ ਬੇਪਤੀ ਨੂੰ ਇਹ ਘਿਊ ਦੀਆਂ ਨਾਲਾਂ ਸਮਝ ਰਹੇ ਹਨ।

ਪੰਥ ਦੋਖੀਆਂ ਅਤੇ ਸਰਕਾਰੀ ਟੋਡੀਆਂ ਦੇ ਪੰਥ ਵਿਚੋਂ ਛੇਕੇ ਜਾਣ ਪਿੱਛੋਂ ਹਿੰਦੁਸਤਾਨ ਦੇ ਸਮੁੱਚੇ ਹਿੰਦੂ ਜਗਤ ਨੇ ਅਸਮਾਨ ਸਿਰ 'ਤੇ ਚੁਕ ਲਿਆ ਅਤੇ ਪਾਰਲੀਮੈਂਟ ਵਿਚ ਹਰ ਮੈਂਬਰ ਅੱਡੀਆਂ ਚੁਕ ਚੁਕ ਕੇ ਕੂਕਣ ਲਗ ਪਿਆ ਕਿ ਅਕਾਲ ਤਖ਼ਤ ਨੇ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਜ਼ਬਰਦਸਤ ਸੱਟ ਮਾਰੀ ਹੈ। ਕੋਈ ਕਹਿੰਦਾ ਸੀ ਕਿ ਧਰਮ ਦੀ, ਰਾਜਨੀਤੀ ਵਿਚ ਦਖ਼ਲ-ਅੰਦਾਜ਼ੀ ਨੂੰ ਕਾਨੂੰਨੀ



Digitized by Panjab Digital Library | www.panjabdigilib.org

ਤੌਰ 'ਤੇ ਖ਼ਤਮ ਕਰੋ। ਕੋਈ ਕਹਿੰਦਾ ਸੀ ਕਿ ਅਕਾਲ ਤਖ਼ਤ ਦੇ ਹੁਕਮਨਾਮਿਆਂ 'ਤੇ ਪਾਬੰਦੀ ਲਾਓ। ਮੁਕਦੀ ਗੱਲ ਇਹ ਕਿ ਜਿਤਨੀ ਵੀ ਹਿੰਦੂਆਂ ਅਤੇ ਕਾਮਰੇਡਾਂ ਦੀ ਲੰਡੀ-ਬੁੱਚੀ ਸੀ ਸਭ ਦੀ ਸਭ ਅਕਾਲ ਤਖ਼ਤ ਦੀ ਸ਼ਕਤੀ ਨੂੰ ਦੇਖ ਕੇ ਤੜਫ਼ ਉਠੀ।

ਸਿੰਘ ਸਾਹਿਬ ਪ੍ਰੋਫੈਸਰ ਦਰਸ਼ਨ ਸਿੰਘ ਦਾ ਕਹਿਣਾ ਸੀ, "ਹੁਣ ਲਕੀਰ ਖਿਚੀ ਗਈ ਹੈ ਅਤੇ ਅਕਾਲੀ ਵਰਕਰ ਲਈ ਇਹ ਪਰਖ ਦੀ ਘੜੀ ਹੈ ਕਿ ਉਸ ਨੇ ਅਕਾਲ ਤਖ਼ਤ ਅਗੇ ਝੁਕਣਾ ਹੈ ਜਾਂ ਦਿੱਲੀ ਦਰਬਾਰ ਦੀ ਸੇਵਾ ਕਰਨੀ ਹੈ।" ਸਿੰਘ ਸਾਹਿਬ ਨੇ ਸਿੱਖ ਮੁਜਾਹਿਦਾਂ ਅਤੇ ਭਾਰਤ ਸਰਕਾਰ ਵਿਚਕਾਰ ਗੱਲਬਾਤ ਕਰਵਾਉਣ ਦੀ ਅਤੇ ਛੇ ਮਹੀਨਿਆਂ ਲਈ ਜੰਗਬੰਦੀ ਕਰਵਾਉਣ ਦੀ ਵੀ ਪੇਸ਼ਕਸ਼ ਕੀਤੀ ਸੀ ਪਰ ਹਿੰਦੂ ਸਾਮਰਾਜੀਆਂ ਨੇ ਅਪਣੇ ਰਾਜਸੀ ਹੰਕਾਰ ਦੇ ਨਸ਼ੇ ਵਿਚ ਅੰਨ੍ਹੇ ਹੋਇਆਂ ਨੇ ਇਸ ਪੇਸ਼ਕਸ਼ ਦੀ ਕੋਈ ਪ੍ਰਵਾਹ ਨਹੀਂ ਕੀਤੀ। ਸਿੰਘ ਸਾਹਿਬ ਦਾ ਕਹਿਣਾ ਸੀ, 'ਉਨ੍ਹਾਂ ਵਲੋਂ ਸ਼ੁਰੂ ਕੀਤੇ ਯਤਨਾਂ ਦਾ ਉਦੇਸ਼ ਖਾੜਕੂਆਂ ਨੂੰ ਪਾਰਟੀ ਦੇ ਘੇਰੇ ਵਿਚ ਲਿਆਉਣਾ ਅਤੇ ਉਨ੍ਹਾਂ ਦੇ ਵਿਚਾਰਾਂ ਨੂੰ ਸੁਣਨਾ ਹੈ। ਜਦੋਂ ਤੀਕਰ ਉਨ੍ਹਾਂ ਦੇ ਵਿਚਾਰ ਸੁਣੇ ਨਹੀਂ ਜਾਂਦੇ, ਉਨ੍ਹਾਂ ਨੂੰ ਹਿੰਸਾ ਦੇ ਰਾਹ ਤੋਂ ਕਿਵੇਂ ਮੋੜਿਆ ਜਾ ਸਕਦਾ ਹੈ? ਸਰਕਾਰ ਖ਼ੁਦ ਹੀ ਪੰਜਾਬ ਵਿਚ ਸਥਿਤੀ ਸੁਧਾਰਨਾ ਨਹੀਂ ਚਾਹੁੰਦੀ ਅਤੇ ਪੰਥਕ ਏਕਤਾ ਦੇ ਹਰ ਯਤਨ ਨੂੰ ਦੇਸ਼ ਵਿਰੋਧੀ ਕਹਿ ਦਿਤਾ ਜਾਂਦਾ ਹੈ।"

ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਅਕਾਲ ਤਖ਼ਤ ਸਾਹਿਬ ਦੇ ਪੰਥਕ ਏਕਤਾ ਦੇ ਕੰਮ ਨੂੰ ਲੌਂਗੋਵਾਲ ਅਕਾਲੀ ਦਲ ਦੇ 40 ਵਿਧਾਇਕਾਂ ਨੇ ਕੋਈ ਹੁੰਗਾਰਾ ਨਹੀਂ ਭਰਿਆ ਅਤੇ ਇਹੀ ਵਿਧਾਇਕ ਸੰਤ ਲੌਂਗੋਵਾਲੀਏ ਦੇ ਅਸਲੀ ਵਾਰਸ ਕਹਾਉਂਦੇ ਹਨ। ਇਨ੍ਹਾਂ ਦੀ ਜ਼ਮੀਰ ਇਤਨੀ ਨਿੱਘਰ ਚੁੱਕੀ ਹੈ ਕਿ ਇਨ੍ਹਾਂ ਨੂੰ ਕੁਰਸੀਆਂ ਅਤੇ ਪੈਸਿਆਂ ਦੇ ਸਾਹਮਣੇ ਅਕਾਲ ਤਖ਼ਤ ਦਿਸਣੋਂ ਹੀ ਬੰਦ ਹੋ ਗਿਆ ਹੈ। ਸੰਤ ਲੌਂਗੋਵਾਲ ਨੇ ਅਜਿਹੇ ਬੰਦੇ ਲਿਆਂਦੇ ਸਨ ਅਕਾਲੀਆਂ ਵਿਚ? ਖ਼ਾਲਸਾ ਪੰਥ ਇਨ੍ਹਾਂ ਲੋਕਾਂ ਕੋਲੋਂ ਆਸ ਕਰਦਾ ਹੈ ਕਿ ਇਹ ਲੋਕ ਪੰਥ ਦਾ ਖ਼ਤਮ ਕੀਤਾ ਜਾ ਚੁਕਿਆ ਵਕਾਰ, ਮੁੜ ਤੋਂ ਹਾਸਲ ਕਰਨਗੇ? ਅਜਿਹੇ ਲੋਕਾਂ ਨੂੰ ਜਿਤਨੀ ਵੀ ਫ਼ਿਟਲਾਣਤੀ ਦਿਤੀ ਜਾਵੇ ਉਤਨੀ ਹੀ ਥੋੜੀ ਹੈ।

ਸਿੰਘ ਸਾਹਿਬਾਨ ਵਲੋਂ ਪੰਥਕ ਏਕਤਾ ਦੇ ਪ੍ਰੋਗਰਾਮ ਤੋਂ ਪਿੱਛੋਂ ਖ਼ਾਲਸਾ ਪੰਥ ਅਤੇ ਭਾਰਤ ਸਰਕਾਰ ਵਿਚਕਾਰ ਚਲ ਰਹੇ ਧਰਮਯੁੱਧ ਵਿਚ ਇਕ ਨਵਾਂ ਮੋੜ ਆਇਆ ਹੈ। ਹੁਣ ਲੜਾਈ ਅਕਾਲ ਤਖ਼ਤ ਸਾਹਿਬ ਅਤੇ ਦਿੱਲੀ ਦੇ ਤਖ਼ਤ ਵਿਚਕਾਰ ਹੈ। ਅਕਾਲ ਤਖ਼ਤ ਨੇ ਹਮੇਸ਼ਾ ਸੱਚ ਅਤੇ ਇਨਸਾਫ਼ ਦੀ ਆਵਾਜ਼ ਨੂੰ ਬੁਲੰਦ ਕੀਤਾ ਹੈ ਅਤੇ ਦਿੱਲੀ ਦੇ ਤਖ਼ਤ ਨੇ ਇਸ ਆਵਾਜ਼ ਨੂੰ ਕੁਚਲਣ ਦੀ ਕੋਸ਼ਿਸ਼ ਕੀਤੀ ਹੈ। ਹੁਣ ਤਕ ਦਾ ਇਤਿਹਾਸ ਗਵਾਹ ਹੈ ਕਿ ਅਕਾਲ ਤਖ਼ਤ ਨਾਲ ਮੱਥਾ ਲਾਉਣ ਵਾਲਾ



Digitized by Panjab Digital Library | www.panjabdigilib.org

ਕੋਈ ਹਾਕਮ ਬਚਿਆ ਨਹੀਂ। ਇਤਿਹਾਸ ਇਸ ਗੱਲ ਦਾ ਵੀ ਗਵਾਹ ਹੈ ਕਿ ਪੰਥ ਦੇ ਜੁਝਾਰੂ ਸਿੰਘਾਂ ਨੇ ਵੀ ਅਕਾਲ ਤਖ਼ਤ ਦੇ ਹਰ ਹੁਕਮ ਨੂੰ ਉੱਚਾ ਚੁਕਣ ਲਈ ਆਪਣੀਆਂ ਸ਼ਹਾਦਤਾਂ ਦਿਤੀਆਂ ਨੇ।

ਅਠਾਰ੍ਹਵੀਂ ਸਦੀ ਵਿਚ, ਪੰਥ ਅਤੇ ਸਰਕਾਰ ਵਿਚਕਾਰ, ਜੋ ਸੰਘਰਸ਼ ਸੀ ਉਸ ਵਿਚ ਸਮੇਂ ਦੀ ਸਰਕਾਰ, ਸਿੰਘਾਂ ਦੇ ਖਾਲਸਈ ਲਿਬਾਸ ਨੂੰ ਖ਼ਤਮ ਕਰਨਾ ਚਾਹੁੰਦੀ ਸੀ। ਹਕੂਮਤ ਦਾ ਕਹਿਣਾ ਸੀ ਕਿ ਸਿੱਖ ਖਾਲਸਈ ਲਿਬਾਸ ਤੋਂ ਬਿਨਾਂ ਵਿਚਰ ਸਕਦਾ ਹੈ, ਖਾਲਸਈ ਲਿਬਾਸ ਨਾਲ ਨਹੀਂ। ਯਾਨੀ ਕਿ ਹਕੂਮਤ ਗ੍ਰੰਥ ਅਤੇ ਪੰਥ ਦੇ ਵਿਚਾਰ ਨੂੰ ਖ਼ਤਮ ਕਰ ਕੇ ਪੰਥਕ ਸਿਧਾਂਤ ਨੂੰ ਖ਼ਤਮ ਕਰ ਦੇਣਾ ਚਾਹੁੰਦੀ ਸੀ। ਇਹੀ ਕਾਰਨ ਸੀ ਕਿ ਖ਼ਾਲਸੇ ਨੂੰ ਆਪਣਾ ਖਾਲਸਈ ਸਰੂਪ ਬਚਾਉਣ ਲਈ ਜੰਗਲਾਂ, ਪਹਾੜਾਂ 'ਤੇ ਰੇਗਿਸਤਾਨਾਂ ਵਿਚ ਜਾ ਕੇ ਛੁਪਣਾ ਪਿਆ। ਸਿੱਟੇ ਵਜੋਂ ਖਾਲਸੇ ਦੇ ਧਰਮ ਅਸਥਾਨਾਂ ਵਿਚ ਉਦਾਸੀ ਅਤੇ ਨਿਰਮਲੇ ਸਾਧ ਸੇਵਾਦਾਰ ਬਣ ਕੇ ਅੱਗੇ ਆਏ। ਹਕੂਮਤ ਇਨ੍ਹਾਂ ਨੂੰ ਕੁਝ ਨਹੀਂ ਕਹਿੰਦੀ ਸੀ। ਇਸ ਤਰੀਕੇ ਅਨੁਸਾਰ ਹਕੂਮਤ ਅਸਿੱਧੇ ਤੌਰ 'ਤੇ ਖ਼ਾਲਸਈ ਲਿਬਾਸ ਦੇ ਬਰਾਬਰ ਉਦਾਸੀਆਂ ਅਤੇ ਨਿਰਮਲਿਆਂ ਦੇ ਸਾਧ ਭੇਖਾਂ ਨੂੰ ਉਭਾਰ ਰਹੀ ਸੀ। ਪਰ ਖ਼ਾਲਸੇ ਨੇ ਇਸ ਗੱਲ ਨੂੰ ਪੂਰਿਆਂ ਨਹੀਂ ਹੋਣ ਦਿਤਾ। ਖਾਲਸੇ ਦਾ ਨਿਸ਼ਚਾ ਸੀ ਕਿ ਜੇਕਰ ਦੁਨੀਆ ਵਿਚ ਵਿਚਰਨਾ ਹੀ ਹੈ ਤਾਂ ਕੇਵਲ ਤੇ ਕੇਵਲ ਖ਼ਾਲਸਈ ਲਿਬਾਸ ਵਿਚ ਹੀ ਵਿਚਰਨਾ ਹੈ ਅਤੇ ਗ੍ਰੰਥ ਤੇ ਪੰਥ ਦੇ ਵਿਚਾਰ ਨੂੰ ਸੰਯੁਕਤ ਰੂਪ ਵਿਚ ਹੀ ਵਿਕਸਤ ਕਰਨਾ ਹੈ। ਖਾਲਸੇ ਨੇ ਇਸ ਨਿਸ਼ਚੇ ਦੀ ਪੂਰਤੀ ਲਈ ਵਾਹਿਗੁਰੂ ਅੱਗੇ ਅਰਦਾਸ ਕੀਤੀ ਸੀ ਕਿ 'ਹੇ ਸੱਚੇ ਪਾਤਸ਼ਾਹ! ਆਪਣੇ ਪੰਥ ਨੂੰ ਬਲ ਬਖ਼ਸ਼ ਕਿ ਪੰਥ ਆਪਣਾ ਸਰੂਪ ਕਾਇਮ ਰੱਖ ਸਕੇ। ਤੇਰੇ ਗ੍ਰੰਥ ਨੂੰ ਸਿਰਫ ਤੇਰੇ ਪੰਥ ਨੇ ਹੀ ਮੰਨਣਾ ਹੈ। ਜੇਕਰ ਪੰਥ ਹੀ ਨਾ ਰਿਹਾ ਤਾਂ ਤੇਰੇ ਗ੍ਰੰਥ (ਸ਼ਬਦ ਰੂਪ) ਨੂੰ ਕੌਣ ਮੰਨੇਗਾ?'

ਪੰਥ ਜੇ ਰਹਾ ਤੋ ਤੇਰਾ ਗ੍ਰੰਥ ਵੀ ਰਹੇਗੋ ਨਾਥ,<br>
ਪੰਥ ਨ ਰਹਾ ਤੋ ਤੇਰਾ ਗ੍ਰੰਥ ਕੌਣ ਮਾਨੈਗੋ।

ਇਹੀ ਹਾਲ ਅੱਜ ਹੈ। ਅੱਜ ਹਿੰਦੂ ਸਾਮਰਾਜ ਸਿੱਖਾਂ ਦਾ ਹੋਰ ਸਭ ਕੁਝ ਸਹਿਣ ਕਰਨ ਲਈ ਤਿਆਰ ਹੈ ਪਰ ਅਕਾਲ ਤਖ਼ਤ ਨੂੰ ਸਹਿਣ ਕਰਨ ਲਈ ਤਿਆਰ ਨਹੀਂ। ਅੱਜ ਉਸ ਸਿੱਖ ਨੂੰ ਸਭ ਕੁਝ ਦਿਤਾ ਜਾ ਸਕਦਾ ਹੈ ਜੋ ਅਕਾਲ ਤਖ਼ਤ ਤੋਂ ਮੂੰਹ ਫੇਰਦਾ ਹੈ। ਪਰ ਯਾਦ ਰੱਖਿਓ ਕਿ ਖ਼ਾਲਸੇ ਦੀ ਸ਼ਕਤੀ ਸਿਰਫ਼ ਅਕਾਲ ਤਖ਼ਤ ਕਰਕੇ ਹੀ ਹੈ। ਜਿਸ ਦਿਨ ਅਕਾਲ ਤਖ਼ਤ ਖ਼ਤਮ ਹੋ ਗਿਆ ਉਸ ਦਿਨ ਖ਼ਾਲਸਾ ਪੰਥ ਵੀ ਖ਼ਤਮ ਹੋ ਜਾਵੇਗਾ। ਇਸ ਲਈ ਜ਼ਰੂਰੀ ਹੈ ਕਿ ਸਭ ਤੋਂ ਪਹਿਲਾਂ ਅਕਾਲ ਤਖ਼ਤ ਸਾਹਿਬ ਦੀ ਸਥਾਪਤ ਕੀਤੀ ਜਾ ਚੁਕੀ ਪ੍ਰਭੂਸਤਾ ਨੂੰ ਸੀਸ ਝੁਕਾਇਆ ਜਾਵੇ। ਖ਼ਾਲਸੇ ਨੂੰ ਅਕਾਲ ਤਖ਼ਤ ਦੀ ਪ੍ਰਭੂਸਤਾ ਵਿਚੋਂ ਹੀ ਸਭ ਕੁਝ ਮਿਲਣਾ ਹੈ।



Digitized by Panjab Digital Library | www.panjabdigilib.org

# ਅੰਤਿਕਾ 1

## ਰਾਜੀਵ-ਲੌਂਗੋਵਾਲ ਸਮਝੌਤਾ

24 ਜੁਲਾਈ, 1985 ਨੂੰ ਅਚਾਨਕ ਹੀ, ਪ੍ਰਧਾਨ ਮੰਤਰੀ ਰਾਜੀਵ ਗਾਂਧੀ ਅਤੇ ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਦਰਮਿਆਨ ਇਕ ਸਮਝੌਤੇ ਦਾ ਐਲਾਨ ਕੀਤਾ ਗਿਆ। ਸਪੱਸ਼ਟ ਤੌਰ 'ਤੇ ਇਹ ਸਮਝੌਤਾ, ਅਕਾਲੀ ਲੀਡਰਸ਼ਿਪ ਵਲੋਂ ਸਿੱਖ ਜਨਤਾ ਨਾਲ ਇਕ ਬਹੁਤ ਵੱਡਾ ਧੋਖਾ ਸੀ ਕਿਉਂਕਿ ਇਸ ਸਮਝੌਤੇ ਦੀ ਸਾਰੀ ਕਾਰਵਾਈ ਐਸੇ ਤਰੀਕੇ ਨਾਲ ਕੀਤੀ ਗਈ ਸੀ ਜਿਹੜੀ ਕਿ ਸਿੱਖ ਰਵਾਇਤਾਂ ਦੇ ਵਿਰੁਧ ਸੀ। ਸਭ ਤੋਂ ਵੱਡੀ ਗੱਲ ਇਹ ਸੀ ਕਿ ਇਹ ਸਮਝੌਤਾ ਉਸ ਸਮੇਂ ਹੋਇਆ ਜਦੋਂ ਕਿ ਕੇਂਦਰੀ ਸਰਕਾਰ ਨੂੰ ਹਿੰਦੂਆਂ ਦੀ ਹਿਫ਼ਾਜ਼ਤ ਲਈ ਪੰਜਾਬ ਵਿਚ ਅਮਨ-ਅਮਾਨ ਕਾਇਮ ਕਰਨ ਦੀ ਲੋੜ ਸੀ। ਕੇਂਦਰੀ ਸਰਕਾਰ ਨੇ ਸਿੱਖਾਂ ਨੂੰ ਜਿਤਨਾ ਕੁੱਟਣਾ ਅਤੇ ਜ਼ਲੀਲ ਕਰਨਾ ਸੀ ਉਤਨਾ ਕਰ ਲਿਆ ਸੀ। ਸਿੱਖਾਂ ਨੂੰ ਬੇਇੱਜ਼ਤ ਕਰ ਕੇ ਜਿਤਨਾ ਹਿੰਦੂਆਂ ਨੂੰ ਖੁਸ਼ ਕਰਨਾ ਸੀ ਕਰ ਲਿਆ ਸੀ। ਹਿੰਦੂਆਂ ਦੀ ਖੁਸ਼ੀ ਦਾ ਅੰਦਾਜ਼ਾ ਇਸ ਗਲੋਂ ਹੀ ਲਗਾਇਆ ਜਾ ਸਕਦਾ ਹੈ ਕਿ ਉਨ੍ਹਾਂ ਨੇ ਦਸੰਬਰ, 1984 ਦੀਆਂ ਪਾਰਲੀਮੈਂਟ ਦੀਆਂ ਚੋਣਾਂ ਵਿਚ ਬਿਲਕੁਲ ਇਕ ਮਤ ਹੋ ਕੇ ਪੂਰੀ ਦੀ ਪੂਰੀ ਹਿੰਦੂ ਵੋਟ ਕਾਂਗਰਸ ਨੂੰ ਪੁਆ ਦਿਤੀ ਸੀ। ਅਖ਼ਬਾਰਾਂ, ਰਸਾਲਿਆਂ ਅਤੇ ਪੈਮਫਲਿਟਾਂ ਵਿਚ ਇਸ ਗੱਲ ਦੀਆਂ ਸੰਭਾਵਨਾਵਾਂ ਬਾਰੇ ਲਿਖਿਆ ਜਾਂਦਾ ਸੀ ਕਿ ਸਿੱਖ ਇਸ ਤਰ੍ਹਾਂ ਦੀ ਹੋਈ ਬੇਇੱਜ਼ਤੀ ਨੂੰ ਕਦੇ ਵੀ ਨਹੀਂ ਭੁੱਲਣਗੇ। ਰਾਜਨੀਤੀ ਬਾਰੇ ਮਹਾਰਤ ਰਖਣ ਵਾਲੇ ਲੇਖਕ ਤੇ ਪੱਤਰਕਾਰ ਤਾਂ ਇਥੋਂ ਤਕ ਲਿਖ ਰਹੇ ਸਨ ਕਿ ਹੁਣ ਸਿੱਖਾਂ ਪਾਸ ਖਾਲਿਸਤਾਨ ਬਣਾਉਣ ਤੋਂ ਸਿਵਾ ਹੋਰ ਕੋਈ ਰਾਹ ਹੀ ਨਹੀਂ ਹੈ। ਹਰ ਸੂਝਵਾਨ ਲੇਖਕ ਅਤੇ ਚਿੰਤਕ ਦੇ ਮਨ ਵਿਚ ਇਹ ਗੱਲ ਆਉਂਦੀ ਸੀ ਕਿ ਅਕਾਲ ਤਖ਼ਤ ਵਰਗੀ ਮਹਾਨ ਅਤੇ ਪਵਿਤਰ ਸੰਸਥਾ ਨੂੰ ਤਬਾਹ ਕਰਾ ਕੇ ਸਿੱਖ ਕਦੇ ਵੀ ਬਦਲਾ ਲਏ ਬਿਨਾ ਨਹੀਂ ਹਟਣਗੇ। ਨਵੰਬਰ, 1984 ਵਿਚ ਇੰਦਰਾ ਦੀ ਮੌਤ ਪਿਛੋਂ ਪੈਦਾ ਹੋਏ ਸਿੱਖਾਂ ਦੇ ਕਤਲਿਆਮ ਨੇ ਇਹ ਧਾਰਨਾ ਹੋਰ ਵੀ ਪੱਕੀ ਕਰ ਦਿਤੀ ਸੀ। ਪੰਜਾਬ ਵਿਚ ਫੌਜ ਦਾ ਰਾਜ ਸੀ। ਫੌਜ ਦੀ ਵਾਪਸੀ ਦੀਆਂ ਗੱਲਾਂ ਵੀ ਹੁੰਦੀਆਂ ਸਨ। ਪਰ ਆਮ ਗ਼ੈਰ-ਸਿੱਖ ਇਹ ਮਹਿਸੂਸ ਕਰਦਾ ਸੀ ਕਿ ਹੁਣ ਤਕ ਜੋ ਸਿੱਖਾਂ ਨੇ ਹਿੰਦੂਆਂ ਦੇ ਖ਼ਿਲਾਫ਼ ਕੋਈ ਹਿੰਸਕ ਕਾਰਵਾਈ ਨਹੀਂ ਕੀਤੀ ਤਾਂ ਇਹ ਸਿਰਫ਼ ਫੌਜ ਦੀ ਮੌਜੂਦਗੀ ਕਰਕੇ ਹੀ ਹੈ। ਜਿਉਂ ਹੀ ਫੌਜ ਨੂੰ ਪੰਜਾਬ ਵਿਚੋਂ ਵਾਪਸ ਬੁਲਾਇਆ ਜਾਵੇਗਾ ਤਿਉਂ ਹੀ ਸਿੱਖਾਂ ਨੇ ਹਿੰਦੂਆਂ ਨੂੰ ਕਤਲ ਕਰਨਾ ਸ਼ੁਰੂ ਕਰ ਦੇਣਾ ਹੈ। ਇਹ ਗੱਲ ਸਾਧਾਰਨ ਸਿੱਖਾਂ ਦੇ ਮਨ ਵਿਚ ਵੀ ਸੀ।



Digitized by Panjab Digital Library | www.panjabdigilib.org

ਇਸੇ ਸੰਦਰਭ ਵਿਚ ਕੇਂਦਰੀ ਸਰਕਾਰ ਆਪਣੀਆਂ ਨੀਤੀਆਂ ਉਲੀਕ ਰਹੀ ਸੀ। ਕੇਂਦਰੀ ਸਰਕਾਰ ਨੂੰ ਸਭ ਤੋਂ ਵੱਡੀ ਚਿੰਤਾ ਪੰਜਾਬ ਵਿਚੋਂ ਫੌਜ ਨੂੰ ਵਾਪਸ ਬੁਲਾਉਣ ਦੀ ਸੀ। ਦੇਸ਼ ਵਿਚ ਪਾਰਲੀਮੈਂਟ ਦੀਆਂ ਚੋਣਾਂ ਹੋ ਚੁੱਕੀਆਂ ਸਨ ਪਰ ਪੰਜਾਬ ਵਿਚ ਇਹ ਚੋਣਾਂ ਨਹੀਂ ਕਰਾਈਆਂ ਗਈਆਂ ਸਨ। ਦੇਸ ਦੇ ਬਾਕੀ ਸਭ ਸੂਬਿਆਂ ਵਿਚ ਅਸੈਂਬਲੀਆਂ ਦੀਆਂ ਚੋਣਾਂ ਹੋ ਚੁੱਕੀਆਂ ਸਨ ਪਰ ਪੰਜਾਬ ਅਸੈਂਬਲੀ ਦੀਆਂ ਚੋਣਾਂ ਨਹੀਂ ਕਰਾਈਆਂ ਗਈਆਂ ਸਨ। ਇਨ੍ਹਾਂ ਚੋਣਾਂ ਦੇ ਨਾ ਹੋਣ ਕਰਕੇ ਕੇਂਦਰੀ ਸਰਕਾਰ ਦੀ, ਖ਼ਾਸ ਕਰ ਕੇ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਦੀ, ਅੰਤਰ-ਰਾਸ਼ਟਰੀ ਤੌਰ 'ਤੇ ਬੇਇੱਜ਼ਤੀ ਹੋ ਰਹੀ ਸੀ। ਜਿਥੇ ਵੀ ਰਾਜੀਵ ਗਾਂਧੀ ਜਾਂਦਾ ਸੀ ਉਥੇ ਹੀ ਬਦੇਸ਼ੀ ਪੱਤਰਕਾਰਾਂ ਵਲੋਂ ਪੰਜਾਬ ਦੀ ਸਥਿਤੀ ਬਾਰੇ ਪ੍ਰਸ਼ਨ ਪੁੱਛੇ ਜਾਂਦੇ ਸਨ। ਇਸ ਲਈ ਰਾਜੀਵ ਗਾਂਧੀ ਇਨ੍ਹਾਂ ਸਾਰੀਆਂ ਗੱਲਾਂ ਤੋਂ ਤੰਗ ਆ ਚੁੱਕਿਆ ਸੀ ਅਤੇ ਪੰਜਾਬ ਵਿਚ ਚੋਣਾਂ ਕਰਵਾ ਕੇ ਅਤੇ ਫੌਜ ਵਾਪਸ ਬੁਲਾ ਕੇ ਅੰਤਰ-ਰਾਸਟਰੀ ਤੌਰ 'ਤੇ ਇਹ ਦਰਸਾਉਣਾ ਚਾਹੁੰਦਾ ਸੀ ਕਿ ਪੰਜਾਬ ਦੇ ਹਾਲਾਤ ਬਿਲਕੁਲ ਨਾਰਮਲ ਹਨ। ਪਰ ਉਸਦੀ ਮਜਬੂਰੀ ਇਹ ਸੀ ਕਿ ਫੌਜ ਵਾਪਸ ਬੁਲਾਏ ਬਿਨਾਂ ਚੋਣਾਂ ਨਹੀਂ ਹੋ ਸਕਦੀਆਂ ਸਨ ਅਤੇ ਫੌਜ ਵਾਪਸ ਬੁਲਾਏ ਜਾਣ ਤੋਂ ਪਿੱਛੋਂ ਸਿੱਖਾਂ ਵਲੋਂ ਹਿੰਦੂਆਂ ਦੇ ਕਤਲਿਆਮ ਦਾ ਡਰ ਸੀ। ਇਸ ਸਭ ਕਾਸੇ ਤੋਂ ਬਚਣ ਦਾ ਤਰੀਕਾ ਇਕੋ ਹੀ ਸੀ। ਉਹ ਸੀ, ਸਿੱਖ ਲੀਡਰਸ਼ਿਪ ਨਾਲ ਇਕ ਐਸਾ ਸਮਝੌਤਾ ਕਰਨਾ ਜਿਸ ਨਾਲ ਸਿੱਖਾਂ ਦਾ ਗੁੱਸਾ ਮੱਠਾ ਹੋ ਜਾਵੇ ਅਤੇ ਇਸ ਦਾ ਫਾਇਦਾ ਉਠਾਉਂਦੀ ਹੋਈ ਕੇਂਦਰੀ ਸਰਕਾਰ ਪੰਜਾਬ ਵਿਚ ਜਮਹੂਰੀ ਢਾਂਚੇ ਦੀਆਂ ਸਾਰੀਆਂ ਰਸਮਾਂ ਪੂਰੀਆਂ ਕਰ ਲਵੇ। ਇਸ ਤਰ੍ਹਾਂ ਇਸ ਸਮੇਂ ਅਮਨ ਦੀ ਲੋੜ ਸਿੱਖਾਂ ਨੂੰ ਨਹੀਂ ਸੀ ਸਗੋਂ ਹਿੰਦੂਆਂ ਅਤੇ ਕੇਂਦਰੀ ਸਰਕਾਰ ਨੂੰ ਸੀ।

ਕੇਂਦਰੀ ਸਰਕਾਰ ਦੇ ਸਾਹਮਣੇ ਇਕ ਹੋਰ ਵੱਡੀ ਮੁਸ਼ਕਲ ਇਹ ਸੀ ਕਿ ਉਹ ਸਿੱਖਾਂ ਨੂੰ ਖੁਸ਼ ਕਰਨ ਲਈ ਕਿਹੜੀ ਲੀਡਰਸ਼ਿਪ ਨਾਲ ਗੱਲ ਕਰੇ। ਇਕ ਸ਼ਰੋਮਣੀ ਅਕਾਲੀ ਦਲ ਦੀ ਲੀਡਰਸ਼ਿਪ ਸੀ; ਦੂਜੀ ਟਕਸਾਲ ਦੀ ਲੀਡਰਸ਼ਿਪ ਸੀ ਅਤੇ ਤੀਜੀ ਸਿੱਖ ਸਟੂਡੈਂਟਸ ਫੈਡਰੇਸ਼ਨ ਦੀ। ਸ਼ਰੋਮਣੀ ਅਕਾਲੀ ਦਲ ਦੀ ਲੀਡਰਸ਼ਿਪ, ਅਪ੍ਰੇਸ਼ਨ ਬਲਿਊ ਸਟਾਰ ਵਿਚ ਹੱਥ ਖੜ੍ਹੇ ਕਰ ਕੇ ਫੌਜ ਅੱਗੇ ਆਤਮ-ਸਮਰਪਣ ਕਰਨ ਨਾਲ ਸਿੱਖਾਂ ਵਿਚ ਬਹੁਤ ਬਦਨਾਮ ਹੋ ਗਈ ਸੀ। ਦੂਜਾ, ਅਕਾਲੀ ਲੀਡਰਸ਼ਿਪ ਵਿਚ ਕਈ ਗਰੁੱਪ ਸਨ ਜਿਹੜੇ ਕਿ ਕਿਸੇ ਵੀ ਸੂਰਤ ਵਿਚ ਇਕ ਲੀਡਰ ਉਪਰ ਸਹਿਮਤ ਨਹੀਂ ਹੋ ਸਕਦੇ ਸਨ। ਮੁੱਖ ਤੌਰ 'ਤੇ ਇਹ ਗਰੁਪ ਲੌਂਗੋਵਾਲ, ਬਾਦਲ ਅਤੇ ਟੌਹੜਾ ਦੇ ਸਨ। ਇਨ੍ਹਾਂ ਤਿੰਨਾਂ ਦੇ ਮੂੰਹ ਵਖਰੇ ਵਖਰੇ, ਸੋਚਣੀ ਵਖਰੀ ਵਖਰੀ ਅਤੇ ਮਨੋਰਥ ਵੀ ਵਖਰੇ ਵਖਰੇ ਸਨ। ਇਸ ਕਰਕੇ ਕੇਂਦਰੀ ਸਰਕਾਰ, ਅਕਾਲੀ ਲੀਡਰਸ਼ਿਪ ਨੂੰ ਆਪਣਾ ਦੋਸਤ ਸਮਝਣ ਦੇ ਬਾਵਜੂਦ ਵੀ ਇਸ ਉਪਰ ਨਿਰਭਰ ਨਹੀਂ ਸੀ ਕਰਨਾ ਚਾਹੁੰਦੀ ਕਿਉਂਕਿ ਅਕਾਲੀ ਲੀਡਰਸ਼ਿਪ ਨੂੰ ਤਾਂ ਖ਼ੁਦ ਇਸ ਗੱਲ ਦੀ ਲੋੜ



Digitized by Panjab Digital Library | www.panjabdigilib.org

ਸੀ ਕਿ ਕੇਂਦਰੀ ਸਰਕਾਰ ਉਸਦੀ ਮੱਦਦ ਕਰ ਕੇ, ਉਸ ਨੂੰ ਸਿੱਖ ਜਨਤਾ ਵਿਚ ਖੜਿਆਂ ਕਰੇ। ਟਕਸਾਲ ਦੀ ਲੀਡਰਸ਼ਿਪ ਅੰਡਰ-ਗਰਾਊਂਡ ਸੀ ਅਤੇ ਉਸ ਵਲੋਂ ਕੇਂਦਰੀ ਸਰਕਾਰ ਨਾਲ ਮੇਜ਼ 'ਤੇ ਬੈਠ ਕੇ ਕਿਸੇ ਗੱਲ ਕਰਨ ਦਾ ਸੁਆਲ ਹੀ ਪੈਦਾ ਨਹੀਂ ਸੀ ਹੁੰਦਾ। ਅਸਲ ਵਿਚ ਅਪ੍ਰੇਸ਼ਨ ਬਲਿਊ ਸਟਾਰ ਤੋਂ ਪਿੱਛੋਂ ਸਿੱਖ ਸੋਚ ਦੀ ਅਲਮਬਰਦਾਰ ਸਿਰਫ਼ ਦਮਦਮੀ ਟਕਸਾਲ ਦੀ ਲੀਡਰਸ਼ਿਪ ਹੀ ਸੀ। ਇਸੇ ਲੀਡਰਸ਼ਿਪ ਨੇ ਅਕਾਲ ਤਖ਼ਤ ਸਾਹਿਬ ਦੀ ਰਾਖੀ ਲਈ ਭਾਰਤੀ ਫ਼ੌਜ ਦਾ ਟਾਕਰਾ ਕਰਦਿਆਂ ਸੂਰਮਗਤੀ ਅਤੇ ਕੁਰਬਾਨੀ ਦੀਆਂ ਨਵੀਆਂ ਪਿਰਤਾਂ ਕਾਇਮ ਕੀਤੀਆਂ ਸਨ ਪਰ ਮੁਸ਼ਕਲ ਇਹ ਸੀ ਕਿ ਸਿੱਖਾਂ ਨੂੰ ਅਤੇ ਕੇਂਦਰੀ ਸਰਕਾਰ ਨੂੰ ਇਹ ਪਤਾ ਨਹੀਂ ਸੀ ਕਿ ਇਸ ਸਮੇਂ ਟਕਸਾਲ ਦੀ ਲੀਡਰਸ਼ਿਪ ਕਿਹੜੀ ਹੈ। ਸੰਤ ਜਰਨੈਲ ਸਿੰਘ ਜੀ ਵਰਗੇ ਮਹਾਂਪੁਰਸ਼ ਬਾਰੇ ਪਤਾ ਨਹੀਂ ਸੀ ਕਿ ਉਹ ਕਿਥੇ ਹਨ। ਬਾਕੀ ਲੀਡਰਸ਼ਿਪ ਵੀ ਸਾਹਮਣੇ ਨਹੀਂ ਸੀ। ਜੋ ਸੀ ਉਹ ਭਾਰਤ ਸਰਕਾਰ ਨਾਲ ਕੋਈ ਸਮਝੌਤਾ ਕਰਨ ਨੂੰ ਤਿਆਰ ਨਹੀਂ ਸੀ। ਟਕਸਾਲ ਦੇ ਸਾਹਮਣੇ ਮੁੱਖ ਨਿਸ਼ਾਨਾ, ਭਾਰਤ ਸਰਕਾਰ ਵਲੋਂ ਕੀਤੀ ਗਈ ਸਿੱਖਾਂ ਦੀ ਬੇਇੱਜ਼ਤੀ ਦਾ ਬਦਲਾ ਲੈਣ ਦਾ ਸੀ। ਬਾਕੀ ਰਹਿੰਦੀ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀ ਲੀਡਰਸ਼ਿਪ ਸੀ ਭਾਈ ਅਮਰੀਕ ਸਿੰਘ ਜੀ ਫ਼ੈਡਰੇਸ਼ਨ ਦੇ ਸਿਰਕੱਢ ਆਗੂ ਸਨ ਪਰ ਉਹ ਭਾਰਤੀ ਫ਼ੌਜ ਦਾ ਮੁਕਾਬਲਾ ਕਰਦੇ ਹੋਏ ਸ਼ਹੀਦ ਹੋ ਗਏ ਸਨ। ਉਨ੍ਹਾਂ ਤੋਂ ਦੂਜੇ ਨੰਬਰ ਦੇ ਆਗੂ ਭਾਈ ਹਰਮਿੰਦਰ ਸਿੰਘ ਸੰਧੂ ਸਨ ਜਿਹੜੇ ਅਪ੍ਰੇਸ਼ਨ ਬਲਿਊ ਸਟਾਰ ਸਮੇਂ ਫ਼ੌਜ ਦੇ ਘੇਰੇ ਵਿਚ ਆ ਜਾਣ ਕਰਕੇ ਫੜੇ ਗਏ ਸਨ। ਬਾਕੀ ਦੇ ਅਹੁਦੇਦਾਰ ਵੀ ਗ੍ਰਿਫ਼ਤਾਰ ਕਰ ਲਏ ਗਏ ਸਨ। ਜੇਲ੍ਹ ਵਿਚ ਹੀ ਭਾਈ ਅਮਰੀਕ ਸਿੰਘ ਦੀ ਥਾਂ 'ਤੇ ਉਨ੍ਹਾਂ ਦੇ ਛੋਟੇ ਭਰਾ ਭਾਈ ਮਨਜੀਤ ਸਿੰਘ ਨੂੰ ਫ਼ੈਡਰੇਸ਼ਨ ਦਾ ਪ੍ਰਧਾਨ ਚੁਣ ਲਿਆ ਗਿਆ ਸੀ। ਇਸ ਤਰ੍ਹਾਂ ਜੇਲ੍ਹ ਵਿਚ ਹੀ ਫ਼ੈਡਰੇਸ਼ਨ ਦੀ ਲੀਡਰਸ਼ਿਪ ਭਾਈ ਮਨਜੀਤ ਸਿੰਘ ਅਤੇ ਭਾਈ ਹਰਮਿੰਦਰ ਸਿੰਘ ਸੰਧੂ ਦੇ ਰੂਪ ਵਿਚ ਸਥਾਪਤ ਹੋ ਗਈ ਸੀ।

ਉਪਰੋਕਤ ਸਾਰੀ ਲੀਡਰਸ਼ਿਪ, ਸਮੇਤ ਅਕਾਲੀਆਂ ਦੇ ਜੇਲ੍ਹ ਵਿਚ ਨਜ਼ਰਬੰਦ ਸੀ। ਸਰਕਾਰ ਜੇਲ੍ਹਾਂ ਵਿਚ ਹੀ ਇਸ ਲੀਡਰਸ਼ਿਪ ਨਾਲ ਵਖਰਿਆਂ ਵਖਰਿਆਂ ਗੱਲ ਕਰ ਰਹੀ ਸੀ। ਦੂਜੇ ਪਾਸੇ ਇਕ ਹੋਰ ਐਸੀ ਲੀਡਰਸ਼ਿਪ ਵੀ ਉਭਰ ਰਹੀ ਸੀ ਜਿਹੜੀ ਸਿਰਫ ਸੰਤ ਜਰਨੈਲ ਸਿੰਘ ਜੀ ਦੇ ਪਰਵਾਰ ਦੇ ਮੈਂਬਰਾਂ ਦੀ ਹੀ ਸੀ ਅਤੇ ਇਹ ਲੀਡਰਸ਼ਿਪ ਵੀ ਇਕ ਬਹੁਤ ਵੱਡਾ ਖੱਪਾ ਪੂਰਾ ਕਰ ਰਹੀ ਸੀ। ਇਹ ਸੀ ਮਹਾਂਪੁਰਸ਼ਾਂ ਦੇ ਪਿਤਾ ਬਾਬਾ ਜੋਗਿੰਦਰ ਸਿੰਘ ਜੀ ਅਤੇ ਵੱਡੇ ਭਰਾ ਭਾਈ ਜਗਜੀਤ ਸਿੰਘ ਜੀ ਦੀ। ਇਹ ਸੱਜਣ ਭਾਵੇਂ ਪਹਿਲਾਂ ਕਿਸੇ ਜਥੇਬੰਦੀ ਦੇ ਨਾਲ ਸਬੰਧਤ ਨਹੀਂ ਸਨ ਪਰ ਸੰਤ ਜਰਨੈਲ ਸਿੰਘ ਜੀ ਦਾ ਸਿੱਖਾਂ ਵਿਚ ਇਤਨਾ ਸਤਿਕਾਰ ਸੀ ਕਿ ਸਿੱਖਾਂ ਨੇ ਸੰਤ ਜੀ ਦੀ ਗ਼ੈਰ-ਹਾਜ਼ਰੀ ਵਿਚ ਉਨ੍ਹਾਂ ਦੇ ਪਿਤਾ ਜੀ ਅਤੇ ਭਰਾ ਨੂੰ ਹੱਥਾਂ ਤੇ ਚੁੱਕ ਲਿਆ ਸੀ। ਅਸਲ ਵਿਚ ਅਪ੍ਰੇਸ਼ਨ ਬਲਿਊ ਸਟਾਰ ਦੇ ਸਾਕੇ ਪਿੱਛੋਂ ਸੰਤ ਜਰਨੈਲ ਸਿੰਘ ਦਾ ਨਾਂ ਭਾਰਤ ਸਰਕਾਰ ਦੇ ਖਿਲਾਫ਼ ਇਕ ਵਿਦਰੋਹ ਦੇ ਸੰਕਲਪ ਨਾਲ ਜੁੜ ਗਿਆ ਸੀ। ਇਸ ਲਈ ਭਾਰਤ ਸਰਕਾਰ ਦੇ



Digitized by Panjab Digital Library | www.panjabdigilib.org

ਖਿਲਾਫ਼ ਆਪਣੀ ਭੜਾਸ ਕੱਢਣ ਲਈ ਸਿੱਖਾਂ ਨੇ ਹਰ ਉਸ ਵਿਅਕਤੀ ਨੂੰ ਸਤਿਕਾਰ ਦੇਣਾ ਸ਼ੁਰੂ ਕਰ ਦਿਤਾ ਜਿਹੜਾ ਕਿਸੇ ਵੀ ਪੱਖੋਂ ਸੰਤ ਜਰਨੈਲ ਸਿੰਘ ਜੀ ਨਾਲ ਸਬੰਧਤ ਹੁੰਦਾ ਸੀ। ਇਸ ਤਰ੍ਹਾਂ ਜਦੋਂ ਬਾਬਾ ਜੋਗਿੰਦਰ ਸਿੰਘ ਜੀ ਅਤੇ ਭਾਈ ਜਗਜੀਤ ਸਿੰਘ ਜੀ ਸਿੱਖਾਂ ਨੂੰ ਅਗਵਾਈ ਦੇਣ ਲਈ ਅੱਗੇ ਆਏ ਤਾਂ ਸਿੱਖ ਉਨ੍ਹਾਂ ਨੂੰ ਵੇਖਣ ਅਤੇ ਸੁਣਨ ਲਈ ਉਮਡ ਪੈਂਦੇ ਸਨ। ਜੇਲ੍ਹ ਵਿਚ ਨਜ਼ਰਬੰਦ ਲੀਡਰਸ਼ਿਪ ਦੇ ਬਰਾਬਰ ਬਾਬਾ ਜੋਗਿੰਦਰ ਸਿੰਘ ਅਤੇ ਭਾਈ ਜਗਜੀਤ ਸਿੰਘ ਦੇ ਰੂਪ ਵਿਚ ਨਵੀਂ ਲੀਡਰਸ਼ਿਪ ਕਾਇਮ ਹੋ ਰਹੀ ਸੀ। ਭਾਵ ਕਿ ਅਪ੍ਰੇਸ਼ਨ ਬਲਿਊ ਸਟਾਰ ਤੋਂ ਪਿਛੋਂ ਅਕਾਲੀ ਲੀਡਰਸ਼ਿਪ ਦੇ ਬਰਾਬਰ ਟਕਸਾਲ, ਫੈਡਰੇਸ਼ਨ ਅਤੇ ਬਾਬਾ ਜੋਗਿੰਦਰ ਸਿੰਘ ਦੇ ਰੂਪ ਵਿਚ ਤਿੰਨ ਕਿਸਮ ਦੇ ਨੇਤਾ ਸਨ।

ਕੇਂਦਰ ਬਿਨਾ ਸ਼ੱਕ, ਫੈਡਰੇਸ਼ਨ ਦੀ ਲੀਡਰਸ਼ਿਪ ਅਤੇ ਬਾਬਾ ਜੋਗਿੰਦਰ ਨਾਲ ਸਮਝੌਤਾ ਕਰਨ ਨੂੰ ਤਰਜੀਹ ਦਿੰਦਾ ਸੀ ਕਿਉਂਕਿ ਸਿੱਖਾਂ ਦੀ ਸਾਰੀ ਸਿਆਸਤ ਇਨ੍ਹਾਂ ਦੁਆਲੇ ਹੀ ਕੇਂਦਰਤ ਹੋ ਰਹੀ ਸੀ। ਇਸੇ ਤਰ੍ਹਾਂ ਸਭ ਤੋਂ ਪਹਿਲਾਂ ਕੇਂਦਰੀ ਸਰਕਾਰ ਨੇ ਜੇਲ੍ਹ ਵਿਚ ਭਾਈ ਮਨਜੀਤ ਸਿੰਘ ਅਤੇ ਭਾਈ ਹਰਮਿੰਦਰ ਸੰਧੂ ਨਾਲ ਗੱਲਬਾਤ ਸ਼ੁਰੂ ਕੀਤੀ। ਇਨ੍ਹਾਂ ਨੂੰ ਕਈ ਵਾਰ ਦਿੱਲੀ ਲਿਆਂਦਾ ਗਿਆ ਅਤੇ ਕੇਂਦਰੀ ਵਜ਼ੀਰਾਂ ਨਾਲ ਮਿਲਾਇਆ ਗਿਆ। ਪਿਛੋਂ ਭਾਈ ਜਗਜੀਤ ਸਿੰਘ (ਮਹਾਂਪੁਰਸ਼ਾਂ ਦੇ ਵੱਡੇ ਭਰਾ) ਨੂੰ ਵੀ ਨਾਲ ਸ਼ਾਮਲ ਕਰ ਲਿਆ ਗਿਆ। ਪਹਿਲਾਂ ਇਨ੍ਹਾਂ ਨੇ ਕੇਂਦਰੀ ਸਰਕਾਰ ਅੱਗੇ ਇਹ ਸ਼ਰਤ ਰਖੀ ਕਿ ਜੇਕਰ ਉਨ੍ਹਾਂ ਨਾਲ ਕੋਈ ਸਮਝੌਤਾ ਕਰਨਾ ਹੈ ਤਾਂ ਪਹਿਲਾਂ ਉਨ੍ਹਾਂ ਨੂੰ ਰਿਹਾ ਕੀਤਾ ਜਾਵੇ। ਸਰਕਾਰ ਨੇ ਇਨ੍ਹਾਂ ਨੂੰ ਰਿਹਾ ਤਾਂ ਨਾ ਕੀਤਾ ਪਰ ਇਨ੍ਹਾਂ ਸਭ ਨੂੰ ਇਕੱਠਿਆਂ ਕਰ ਦਿਤਾ ਸੀ। ਇਨ੍ਹਾਂ ਨਾਲ ਗੱਲਬਾਤ ਦੀ ਮੁਖ ਡਿਊਟੀ ਪੰਜਾਬ ਦੇ ਗਵਰਨਰ ਅਰਜਨ ਸਿਹੁੰ ਦੀ ਸੀ। ਅਰਜਨ ਸਿਹੁੰ ਨੂੰ ਪੰਜਾਬ ਦਾ ਗਵਰਨਰ ਬਣਾ ਕੇ ਭੇਜਣਾ ਅਤੇ ਫੈਡਰੇਸ਼ਨ ਦੀ ਲੀਡਰਸ਼ਿਪ ਨਾਲ ਗੱਲਬਾਤ ਕਰਨ ਲਈ ਨਿਯੁਕਤ ਕਰਨਾ, ਇਸ ਸਭ ਕਾਸੇ ਪਿੱਛੇ ਇਕ ਬਹੁਤ ਵੱਡੀ ਰਾਜਸੀ ਚਲਾਕੀ ਕੰਮ ਕਰ ਰਹੀ ਸੀ। ਚਲਾਕੀ ਇਹ ਸੀ ਕਿ ਅਕਾਲੀ ਲੀਡਰਸ਼ਿਪ ਮੱਧ ਪ੍ਰਦੇਸ਼ ਵਿਚ ਕੈਦ ਸੀ। ਅਰਜਨ ਸਿਹੁੰ ਮੱਧ ਪ੍ਰਦੇਸ਼ ਦਾ ਮੁਖ ਮੰਤਰੀ ਸੀ। ਮੁਖ ਮੰਤਰੀ ਹੋਣ ਕਰਕੇ ਇਸ ਦਾ ਨਜ਼ਰਬੰਦ ਅਕਾਲੀ ਲੀਡਰਾਂ ਨਾਲ ਹਰ ਸਮੇਂ ਕੰਟੈਕਟ ਹੁੰਦਾ ਰਹਿੰਦਾ ਸੀ। ਇਸ ਕੰਟੈਕਟ ਵਿਚ ਅਰਜਨ ਸਿਹੁੰ ਨੇ ਅਕਾਲੀ ਲੀਡਰਾਂ ਦੀ ਸੋਚਣੀ ਨੂੰ ਬਿਲਕੁਲ ਟੋਹ ਲਿਆ ਸੀ। ਇਸੇ ਟੋਹ ਦੇ ਆਧਾਰ 'ਤੇ ਹੀ ਅਰਜਨ ਸਿਹੁੰ ਫੈਡਰੇਸ਼ਨ ਦੀ ਲੀਡਰਸ਼ਿਪ ਨਾਲ ਗੱਲ ਕਰ ਰਿਹਾ ਸੀ। ਅਕਾਲੀਆਂ ਬਾਰੇ ਕੇਂਦਰ ਨੂੰ ਇਹ ਪੱਕਾ ਵਿਸ਼ਵਾਸ ਸੀ ਕਿ ਉਨ੍ਹਾਂ ਨਾਲ ਕਦੇ ਵੀ ਸਮਝੌਤਾ ਕੀਤਾ ਜਾ ਸਕਦਾ ਹੈ। ਸਮਝੌਤਾ ਜੇ ਹੋਣਾ ਔਖਾ ਸੀ ਤਾਂ ਫੈਡਰੇਸ਼ਨ ਦੀ ਲੀਡਰਸ਼ਿਪ ਅਤੇ ਬਾਬਾ ਜੋਗਿੰਦਰ ਸਿੰਘ ਨਾਲ ਹੀ ਹੋਣਾ ਔਖਾ ਸੀ। ਪਰ ਕੇਂਦਰੀ ਸਰਕਾਰ ਦੀ ਕੋਸ਼ਿਸ਼ ਇਹੀ ਸੀ ਕਿ ਜੇਕਰ ਸਿੱਖ



Digitized by Panjab Digital Library | www.panjabdigilib.org

ਨੌਜੁਆਨਾਂ ਨਾਲ ਸਮਝੌਤਾ ਹੋ ਜਾਵੇ ਤਾਂ ਇਹ ਅਕਾਲੀਆਂ ਨਾਲ ਸਮਝੌਤੇ ਨਾਲੋਂ ਕਿਤੇ ਵੱਧ ਲਾਭਦਾਇਕ ਅਤੇ ਪਾਏਦਾਰ ਹੋਣਾ ਸੀ। ਗੱਲਬਾਤ ਚਲਾਈ ਗਈ, ਅਨੇਕਾਂ ਵਾਰ ਇਕੱਠਿਆਂ ਮੁਲਾਕਾਤਾਂ ਹੋਈਆਂ। ਬਾਬਾ ਜੋਗਿੰਦਰ ਸਿੰਘ ਜੀ ਵਲੋਂ ਭਾਈ ਜਗਜੀਤ ਸਿੰਘ ਮੁਲਾਕਾਤਾਂ ਵਿਚ ਹਿੱਸਾ ਲਿਆ ਕਰਦੇ ਸਨ। ਗੱਲਬਾਤ ਇਥੋਂ ਤਕ ਪਹੁੰਚ ਗਈ ਸੀ ਕਿ ਪੰਜਾਬ ਦੀ ਹਕੂਮਤ ਇਸ ਲੀਡਰਸ਼ਿਪ ਦੇ ਹੱਥ ਦੇਣ ਦੀ ਅਤੇ ਸਾਰੇ ਕੈਦੀ ਰਿਹਾ ਕਰਨ ਦੀ ਗੱਲ ਤਹਿ ਹੋ ਚੁੱਕੀ ਸੀ ਪਰ ਬਾਬਾ ਜੋਗਿੰਦਰ ਸਿੰਘ ਇਸ ਗੱਲ 'ਤੇ ਅੜੇ ਖੜੇ ਸਨ ਕਿ ਆਨੰਦਪੁਰ ਸਾਹਿਬ ਦਾ ਮਤਾ ਪੂਰੇ ਦਾ ਪੂਰਾ ਲਾਗੂ ਕਰ ਕੇ ਪੰਜਾਬ ਨੂੰ ਅੰਦਰੂਨੀ ਖ਼ੁਦਮੁਖ਼ਤਿਆਰੀ ਦਿਤੀ ਜਾਵੇ। ਇਸ ਗੱਲ ਤਕ ਕੇਂਦਰੀ ਸਰਕਾਰ ਆਉਣ ਨੂੰ ਤਿਆਰ ਨਹੀਂ ਸੀ। ਸਿੱਟੇ ਵਜੋਂ ਗੱਲਬਾਤ ਫੇਲ੍ਹ ਹੋ ਗਈ ਅਤੇ ਸਮਝੌਤਾ ਨਾ ਹੋ ਸਕਿਆ।

ਇਸ ਪਿੱਛੋਂ ਕੇਂਦਰੀ ਸਰਕਾਰ ਨੇ ਅਖੀਰ ਨੂੰ ਅਕਾਲੀ ਲੀਡਰਸ਼ਿਪ ਨਾਲ ਹੀ ਸਮਝੌਤੇ ਦੀ ਗੱਲ ਤੋਰੀ। ਇਥੇ ਵੀ ਮੁਸੀਬਤ ਇਹ ਸੀ ਕਿ ਲੌਂਗੋਵਾਲ, ਬਾਦਲ ਅਤੇ ਟੌਹੜਾ ਇਕ ਮਤ ਨਹੀਂ ਸਨ ਹੁੰਦੇ। ਕੇਂਦਰੀ ਸਰਕਾਰ ਦੀ ਮੁਖ ਮਨਸ਼ਾ ਟੌਹੜੇ ਨੂੰ ਪੰਜਾਬ ਦਾ ਮੁਖ ਮੰਤਰੀ ਬਣਾਉਣ ਦੀ ਸੀ। ਇਹ ਗੱਲ ਬਾਦਲ ਨੂੰ ਕਦੇ ਵੀ ਠੀਕ ਨਹੀਂ ਸੀ ਬੈਠਦੀ। ਬਾਦਲ ਦਾ ਮੁਖ ਸਟੈਂਡ ਇਹ ਸੀ ਕਿ ਸਮਝੌਤੇ ਵਿਚ ਸਾਰੇ ਧਰਮੀ ਫੌਜੀਆਂ ਦੀ ਇਕਦਮ ਰਿਹਾਈ ਕੀਤੀ ਜਾਵੇ। ਕੇਂਦਰੀ ਸਰਕਾਰ ਦਿਲੋਂ ਇਹ ਨਹੀਂ ਚਾਹੁੰਦੀ ਸੀ। ਉਹ ਅਕਾਲੀਆਂ ਦੇ ਹਥੋਂ ਹੀ ਧਰਮੀ ਸਿੱਖ ਫੌਜੀਆਂ ਦਾ ਨਿਰਾਦਰ ਕਰਾਉਣਾ ਚਾਹੁੰਦੀ ਸੀ ਤਾ ਕਿ ਅਗੋਂ ਤੋਂ ਸਿੱਖ ਫੌਜੀਆਂ ਦੇ ਮਨਾਂ ਵਿਚ ਸਿੱਖ ਧਰਮ ਲਈ ਸਤਿਕਾਰ ਦੀ ਭਾਵਨਾ ਖ਼ਤਮ ਹੋ ਜਾਵੇ। ਸਿੱਖ ਫੌਜੀਆਂ ਦੀ ਬਗ਼ਾਵਤ ਦੇ ਕੰਮ ਨੂੰ ਕੇਂਦਰੀ ਸਰਕਾਰ ਹਰ ਤਰ੍ਹਾਂ ਨਾਲ ਸਖ਼ਤ ਤੋਂ ਸਖ਼ਤ ਵਤੀਰਾ ਅਪਣਾ ਕੇ ਬਦਨਾਮ ਕਰਨਾ ਚਾਹੁੰਦੀ ਸੀ। ਸੰਤ ਲੌਂਗੋਵਾਲ, ਫੌਜ ਅੱਗੇ ਆਤਮ-ਸਮਰਪਣ ਕਰਨ ਕਰਕੇ ਸਿੱਖਾਂ ਵਿਚ ਬਹੁਤ ਬਦਨਾਮ ਹੋ ਗਿਆ ਸੀ ਇਸ ਕਰਕੇ ਉਹ ਆਪਣੀ ਇਸ ਬਦਨਾਮੀ ਨੂੰ ਕਿਸੇ ਨਾ ਕਿਸੇ ਤਰੀਕੇ ਨਾਲ ਧੋਣਾ ਚਾਹੁੰਦਾ ਸੀ। ਇਹ ਵੀ ਸੁਣਦੇ ਹਾਂ ਕਿ ਜਦੋਂ ਸੰਤ ਲੌਂਗੋਵਾਲ ਨੂੰ ਫੈਡਰੇਸ਼ਨ ਦੇ ਆਗੂਆਂ ਨਾਲ ਚਲਾਈ ਜਾ ਰਹੀ ਗੱਲਬਾਤ ਬਾਰੇ ਪਤਾ ਲਗਿਆ ਤਾਂ ਇਸ ਨੇ ਕੇਂਦਰੀ ਸਰਕਾਰ ਅਗੇ ਇਹ ਪੇਸ਼ਕਸ਼ ਕੀਤੀ ਸੀ ਕਿ ਜੇਕਰ ਕੇਂਦਰੀ ਸਰਕਾਰ ਚੰਡੀਗੜ੍ਹ ਅਤੇ ਪਾਣੀਆਂ ਦੇ ਮਸਲੇ ਨੂੰ ਚੰਗੀ ਤਰ੍ਹਾਂ ਹੱਲ ਕਰ ਦੇਵੇ ਤਾਂ ਉਹ ਸਰਕਾਰ ਨਾਲ ਸਮਝੌਤਾ ਕਰਨ ਨੂੰ ਤਿਆਰ ਹੈ। ਸੰਤ ਲੌਂਗੋਵਾਲੀਏ ਦੀ ਇਸ ਪੇਸ਼ਕਸ਼ ਨੇ ਕੇਂਦਰੀ ਸਰਕਾਰ ਦੇ ਸਾਹਮਣੇ ਉਸ ਦੀ ਇਕ ਬਹੁਤ ਵੱਡੀ ਕਮਜ਼ੋਰੀ ਨੂੰ ਉਜਾਗਰ ਕਰ ਦਿਤਾ ਸੀ। ਕੇਂਦਰੀ ਸਰਕਾਰ ਅਜਿਹੀ ਸਿੱਖ ਲੀਡਰਸ਼ਿਪ ਦੀ ਭਾਲ ਵਿਚ ਸੀ ਜਿਹੜੀ ਕਿ ਪੰਜਾਬ ਵਿਚ ਅਮਨ ਕਾਇਮ ਕਰਨ ਦੀ ਜ਼ਿੰਮੇਂਦਾਰੀ ਦਾ ਭਾਰ ਕੇਂਦਰੀ ਸਰਕਾਰ ਦੇ ਸਿਰ ਤੋਂ ਲਾਹ ਕੇ



Digitized by Panjab Digital Library | www.panjabdigilib.org

ਆਪਣੇ ਸਿਰ 'ਤੇ ਲੈ ਲਵੇ। ਇਥੇ ਇਕ ਗੱਲ ਮੰਨਣੀ ਹੀ ਪਏਗੀ ਕਿ ਬਾਦਲ ਅਤੇ ਟੌਹੜੇ ਦਾ ਕਿਰਦਾਰ ਅਪ੍ਰੇਸ਼ਨ ਬਲਿਊ ਸਟਾਰ ਤੋਂ ਪਹਿਲਾਂ ਅਤੇ ਵਿਚਕਾਰ ਭਾਵੇਂ ਕਿਹੋ ਜਿਹਾ ਵੀ ਰਿਹਾ ਹੋਵੇ ਪਰ ਇਹ ਦੋਵੇਂ ਲੀਡਰ ਅਪ੍ਰੇਸ਼ਨ ਤੋਂ ਪਿੱਛੋਂ ਕਿਸੇ ਵੀ ਤਰ੍ਹਾਂ ਕੇਂਦਰੀ ਸਰਕਾਰ ਦੇ ਹੱਥ ਠੋਕੇ ਬਣਨ ਲਈ ਤਿਆਰ ਨਹੀਂ ਹੋਏ। ਅਪ੍ਰੇਸ਼ਨ ਤੋਂ ਪਹਿਲਾਂ ਭਾਵੇਂ ਬਾਦਲ ਪ੍ਰੋ-ਕਾਂਗਰਸ ਸੀ ਅਤੇ ਸੰਤ ਜਰਨੈਲ ਸਿੰਘ ਜੀ ਦੇ ਖਿਲਾਫ ਸੀ ਪਰ ਉਹ ਅਪ੍ਰੇਸ਼ਨ ਤੋਂ ਪਿੱਛੋਂ ਕੇਂਦਰੀ ਸਰਕਾਰ ਦੇ ਹੱਥਾਂ ਵਿਚ ਨਹੀਂ ਆ ਸਕਿਆ। ਇਸ ਦੀ ਇਸੇ ਗੱਲ ਵਿਚ ਮਹਾਨਤਾ ਹੈ। ਇਹੀ ਹਾਲ ਟੌਹੜੇ ਦਾ ਸੀ। ਟੌਹੜੇ ਤੇ ਕਿੰਨੇ ਵੀ ਦੂਸ਼ਣ ਲਗੇ ਸਨ ਅਤੇ ਭਾਵੇਂ ਉਹ ਕਾਫੀ ਹੱਦ ਤਕ ਸੱਚੇ ਵੀ ਸਨ ਪਰ ਇਹ ਸ਼ਖਸ ਵੀ ਕੇਂਦਰੀ ਸਰਕਾਰ ਦਾ ਹੱਥ ਠੋਕਾ ਨਹੀਂ ਬਣਿਆ। ਇਸ ਗੱਲ ਦਾ ਮਾਣ ਇਨ੍ਹਾਂ ਨੂੰ ਮਿਲਣਾ ਹੀ ਚਾਹੀਦਾ ਹੈ।

ਅਪ੍ਰੇਸ਼ਨ ਬਲਿਊ ਸਟਾਰ ਤੋਂ ਪਿੱਛੋਂ ਜੋ ਵੀ ਸਿੱਖ ਆਗੂ ਕੇਂਦਰੀ ਸਰਕਾਰ ਦੇ ਨਾਲ ਸਹਿਯੋਗ ਦੇਣ ਲਈ ਤਿਆਰ ਹੋਇਆ ਉਹ ਸਿੱਖ ਨਹੀਂ ਹੋ ਸਕਦਾ ਸਗੋਂ ਸਿੱਖਾਂ ਦਾ ਦੁਸ਼ਮਣ ਹੈ। ਕਿਥੇ ਤਾਂ ਇਸ ਸਾਕੇ ਪਿੱਛੋਂ ਉਨ੍ਹਾਂ ਵਿਅਕਤੀਆਂ ਵਲੋਂ ਵੀ ਕਾਂਗਰਸ ਪਾਰਟੀ ਤੋਂ ਤਿਆਗ ਪੱਤਰ ਦਿਤੇ ਗਏ ਜਿਨ੍ਹਾਂ ਦਾ ਕਈ ਪੀੜ੍ਹੀਆਂ ਤੋਂ ਕਾਂਗਰਸ ਨਾਲ ਸਬੰਧ ਸੀ। ਕਿਥੇ ਇਸ ਸਾਕੇ ਪਿੱਛੋਂ ਕਿਸੇ ਸਿੱਖ ਆਗੂ ਵਲੋਂ ਕਾਂਗਰਸ ਦੀ ਮੱਦਦ ਲਈ ਸਰਕਾਰ ਨਾਲ ਸਹਿਯੋਗ ਕਰਨਾ? ਇਨ੍ਹਾਂ ਗੱਲਾਂ ਦੇ ਵਖਰੇਵੇਂ ਦੀ ਬਹੁਤ ਲੋੜ ਹੈ। ਗੱਲ ਇਸ ਸਮੇਂ ਇਹ ਨਹੀਂ ਸੀ ਕਿ ਕੇਂਦਰੀ ਸਰਕਾਰ ਪੰਜਾਬ ਦੀਆਂ ਕਿੰਨੀਆਂ ਕੁ ਮੰਗਾਂ ਪ੍ਰਵਾਨ ਕਰਦੀ ਹੈ। ਗੱਲ ਸਗੋਂ ਇਹ ਸੀ ਕਿ ਅਪ੍ਰੇਸ਼ਨ ਬਲਿਊ ਸਟਾਰ ਜੈਸੇ ਬੇਇੱਜ਼ਤੀ ਭਰੇ ਸਾਕੇ ਨੂੰ ਕਿਸ ਤਰ੍ਹਾਂ ਅੰਤਰਰਾਸ਼ਟਰੀ ਪੱਧਰ 'ਤੇ ਚੁਕਿਆ ਜਾਵੇ ਅਤੇ ਭਾਰਤ ਸਰਕਾਰ ਦੇ ਥੋਥੇ ਤੇ ਅਖਾਉਤੀ ਲੋਕ ਰਾਜ ਨੂੰ ਨੰਗਿਆਂ ਕੀਤਾ ਜਾਵੇ। ਮੰਗਾਂ ਪ੍ਰਵਾਨ ਕਰਨ ਜਾਂ ਕਰਾਉਣ ਦਾ ਸਮਾਂ ਅਪ੍ਰੇਸ਼ਨ ਬਲਿਊ ਸਟਾਰ ਤੋਂ ਪਹਿਲਾਂ ਦਾ ਸੀ। ਅਪ੍ਰੇਸ਼ਨ ਤੇ ਇਸ ਤੋਂ ਪਿਛੋਂ ਦਾ ਸਮਾਂ ਮੰਗਾਂ ਮਨਵਾਉਣ ਦਾ ਸਮਾਂ ਨਹੀਂ ਸੀ ਸਗੋਂ ਇਹ ਸਮਾਂ ਭਾਰਤ ਸਰਕਾਰ ਨੂੰ ਇਹ ਦਿਖਾਉਣ ਦਾ ਸੀ ਕਿ ਸਿੱਖਾਂ ਜੈਸੀ ਅਣਖੀਲੀ ਕੌਮ ਦੀ ਇੱਜ਼ਤ ਨੂੰ ਹੱਥ ਪਾਉਣ ਦਾ ਕੀ ਸਿੱਟਾ ਨਿਕਲਦਾ ਹੈ। ਪਰ ਬੇੜਾ ਗਰਕ ਹੋਵੇ ਉਸ ਅਕਾਲੀ ਲੀਡਰਸ਼ਿਪ ਦਾ ਜਿਸ ਨੇ ਸਭ ਅਣਖ, ਗੈਰਤ ਅਤੇ ਸੈਮਾਣ ਨੂੰ ਪਰੇ ਸੁੱਟ ਕੇ ਕੇਂਦਰੀ ਸਰਕਾਰ ਨਾਲ ਸਮਝੌਤਾ ਕਰ ਕੇ ਸਾਰੇ ਹਾਲਾਤ ਨੂੰ ਉਥੇ ਹੀ ਲਿਆ ਖੜਾ ਕਰ ਦਿਤਾ ਜਿਥੇ ਅਪ੍ਰੇਸ਼ਨ ਬਲਿਊ ਸਟਾਰ ਤੋਂ ਪਹਿਲਾਂ ਖੜਾ ਸੀ। ਇਨ੍ਹਾਂ ਅਕਾਲੀਆਂ ਨੇ ਸਿਰਫ ਆਪਣੇ ਸੁਆਰਥਾਂ ਦੀ ਪੂਰਤੀ ਲਈ, ਸੰਤ ਜਰਨੈਲ ਸਿੰਘ ਜੀ, ਜਨਰਲ ਸੁਬੇਗ ਸਿੰਘ ਜੀ ਅਤੇ ਭਾਈ ਅਮਰੀਕ ਸਿੰਘ ਜੀ ਦੀ ਬੇਮਿਸਾਲ ਬਹਾਦਰੀ ਅਤੇ ਕੁਰਬਾਨੀ ਨੂੰ ਅਕਾਲ ਤਖਤ ਜੈਸੀ ਮਹਾਨ ਸੰਸਥਾ ਦੀ ਤਬਾਹੀ ਨੂੰ, ਦਰਬਾਰ ਸਾਹਿਬ ਦੀ ਬੇਪਤੀ ਨੂੰ ਅਤੇ ਸਿੱਖਾਂ ਦੀਆਂ ਧੀਆਂ ਭੈਣਾਂ ਦੀ



Digitized by Panjab Digital Library | www.panjabdigilib.org

ਹਿੰਦੂ ਫੌਜੀਆਂ ਹਥੋਂ ਕੀਤੀ ਬਲਾਤਕਾਰੀ ਨੂੰ ਢੱਠੇ ਖੂਹ ਵਿਚ ਸੁੱਟ ਦਿਤਾ। ਸੰਤ ਲੌਂਗੋਵਾਲੀਆ ਸਰਕਾਰ ਦਾ ਹੱਥ ਠੋਕਾ ਬਣ ਗਿਆ। ਸਰਕਾਰ ਪਹਿਲੋਂ ਹੀ ਕੁਹਾੜਾ ਬਣੀ ਬੈਠੀ ਸੀ ਪਰ ਉਸ ਕੁਹਾੜੇ ਵਿਚ ਡੰਡਾ ਨਹੀਂ ਸੀ ਜਿਸ ਕਰ ਕੇ ਉਹ ਕੁਹਾੜਾ ਪੂਰੀ ਤਬਾਹੀ ਨਹੀਂ ਸੀ ਕਰ ਸਕਦਾ। ਦਿੱਲੀ ਸਰਕਾਰ ਨੇ ਇਸ ਕੁਹਾੜੇ ਵਿਚ ਲੌਂਗੋਵਾਲੀਏ ਸੰਤ ਨੂੰ ਡੰਡਾ ਬਣਾ ਕੇ ਵਰਤ ਲਿਆ ਅਤੇ ਇਸ ਡੰਡੇ ਦੇ ਸਹਾਰੇ ਨਾਲ ਸਿੱਖ ਨੌਜੁਆਨਾਂ ਦੀਆਂ ਜੜਾਂ ਕੱਟਣੀਆਂ ਸ਼ੁਰੂ ਕਰ ਦਿਤੀਆਂ।

ਲੌਂਗੋਵਾਲੀਆ ਸੰਤ ਸਮਝਦਾ ਸੀ ਕਿ ਚੰਡੀਗੜ੍ਹ ਲੈਣ ਅਤੇ ਵੱਧ ਪਾਣੀਆਂ ਦੀ ਅਲਾਟਮੈਂਟ ਨਾਲ ਸ਼ਾਇਦ ਉਸ ਦੀ ਬਦਨਾਮੀ ਖ਼ਤਮ ਹੋ ਜਾਵੇਗੀ। ਇਸ ਕਰਕੇ ਉਹ ਸਰਕਾਰ ਨਾਲ ਸਮਝੌਤਾ ਕਰਨ ਨੂੰ ਤਿਆਰ ਹੋ ਗਿਆ। ਇਸ ਸਮਝੌਤੇ ਲਈ ਸਭ ਰਵਾਇਤਾਂ ਅਤੇ ਇਖ਼ਲਾਕੀ ਕਦਰਾਂ-ਕੀਮਤਾਂ ਛਿੱਕੇ 'ਤੇ ਟੰਗ ਦਿਤੀਆਂ ਗਈਆਂ। ਜਿੰਨੇ ਨੌਜੁਆਨ ਜੇਲ੍ਹ ਵਿਚ ਸਨ ਉਹ ਜੇਲ੍ਹ ਵਿਚ ਹੀ ਰਹਿਣ ਦਿਤੇ ਗਏ। ਜਿੰਨੇ ਧਰਮੀ ਸਿੱਖ ਫੌਜੀ ਜੇਲ੍ਹਾਂ ਵਿਚ ਭਾਂਤ ਭਾਂਤ ਦੇ ਅਕਹਿ ਅਤੇ ਅਸਹਿ ਤਸੀਹੇ ਝਲ ਰਹੇ ਸਨ ਉਹ ਉਸੇ ਤਰ੍ਹਾਂ ਹੀ ਝਲਦੇ ਰਹਿਣ ਦਿਤੇ ਗਏ। ਅਕਾਲ ਤਖ਼ਤ ਉਸੇ ਤਰ੍ਹਾਂ ਢਹਿ-ਢੇਰੀ ਹੋਇਆ ਪਿਆ ਸੀ ਪਰ ਸੰਤ ਲੌਂਗੋਵਾਲੀਆ ਸਿਰਫ ਚੰਡੀਗੜ੍ਹ ਅਤੇ ਵੱਧ ਪਾਣੀ ਲੈਣ ਦੇ ਝੂਠੇ ਲਾਰਿਆਂ 'ਤੇ ਲਾਲ੍ਹਾਂ ਡੇਗਦਾ ਹੋਇਆ ਜੇਲ੍ਹ ਤੋਂ ਬਾਹਰ ਆ ਗਿਆ। ਕਿਥੇ ਤਾਂ ਸਿੱਖ ਇਤਿਹਾਸ ਵਿਚ ਐਸੀਆਂ ਮਿਸਾਲਾਂ ਹਨ ਕਿ ਗੁਰੂ ਹਰਿਗੋਬਿੰਦ ਸਾਹਿਬ ਜੈਸੇ ਮਹਾਨ ਗੁਰੂ ਉਦੋਂ ਤਕ ਗਵਾਲੀਅਰ ਦੇ ਕਿਲੇ ਵਿਚੋਂ ਬਾਹਰ ਨਹੀਂ ਸੀ ਨਿਕਲੇ ਜਦੋਂ ਤਕ ਉਨ੍ਹਾਂ ਨਾਲ ਹੋਰ ਕੈਦੀ ਰਾਜਿਆਂ ਨੂੰ ਰਿਹਾ ਨਹੀਂ ਸੀ ਕੀਤਾ ਗਿਆ। ਕਿਥੇ ਇਹ ਲੌਂਗੋਵਾਲੀਆ ਸੰਤ ਜਿਹੜਾ ਆਪਣੇ ਆਪ ਨੂੰ ਸਿੱਖਾਂ ਦਾ ਨੇਤਾ ਅਖਵਾਉਂਦਾ ਸੀ ਅਤੇ ਜਿਹੜਾ ਆਪਣੇ ਹੀ ਹਜ਼ਾਰਾਂ ਨੌਜੁਆਨਾਂ ਅਤੇ ਧਰਮੀ ਸਿੱਖ ਫੌਜੀਆਂ ਨੂੰ ਜੇਲ੍ਹਾਂ ਵਿਚ ਬੰਦ ਕਰਾ ਕੇ ਆਪ ਬਾਹਰ ਟਪੂਸੀਆਂ ਮਾਰ ਆਇਆ। ਇਸ ਗਾਂਡੂ ਸੰਤ ਨੇ ਆਪਣਾ ਅਸਲੀਪਣ ਦਿਖਾ ਦਿਤਾ ਸੀ। ਸਾਰੇ ਸਿੱਖ ਇਤਿਹਾਸ ਵਿਚ ਅਤੇ ਅਕਾਲੀ ਦਲ ਦੇ ਇਤਿਹਾਸ ਵਿਚ ਇਕ ਵੀ ਐਸੀ ਮਿਸਾਲ ਨਹੀਂ ਮਿਲਦੀ ਜਦੋਂ ਕਿਸੇ ਸਿੱਖ ਨੇਤਾ ਨੇ ਆਪਣੇ ਸਤਿਆਗ੍ਰਹੀ ਨੌਜੁਆਨਾਂ ਅਤੇ ਪਾਰਟੀ ਦੇ ਵਰਕਰਾਂ ਦੇ ਜੇਲ੍ਹਾਂ ਵਿਚ ਕੈਦ ਰਹਿੰਦਿਆਂ ਹੋਇਆਂ ਆਪਣੀ ਰਿਹਾਈ ਕਰਵਾਈ ਹੋਵੇ। ਸਗੋਂ ਇਸ ਦੇ ਬਿਲਕੁਲ ਉਲਟ ਐਸੀਆਂ ਮਿਸਾਲਾਂ ਬਹੁਤ ਹਨ ਜਦੋਂ ਕਿ ਸਿੱਖ ਨੇਤਾ ਉਸ ਸਮੇਂ ਤਕ ਜੇਲ੍ਹਾਂ ਵਿਚੋਂ ਰਿਹਾ ਨਹੀਂ ਹੋਏ ਜਦੋਂ ਤਕ ਉਨ੍ਹਾਂ ਦੀ ਕੌਮ ਦੇ ਜਾਂ ਪਾਰਟੀ ਦੇ ਵਰਕਰਾਂ ਨੂੰ ਪਹਿਲਾਂ ਰਿਹਾ ਨਹੀਂ ਕਰ ਦਿਤਾ ਗਿਆ। ਪਰ ਇਸ ਲੌਂਗੋਵਾਲੀਏ ਸਾਧ ਨੇ ਸਭ ਸਿੱਖ ਰਵਾਇਤਾਂ ਦਾ ਸਤਿਆਨਾਸ ਕਰ ਦਿਤਾ।



Digitized by Panjab Digital Library | www.panjabdigilib.org

ਭਾਰਤ ਸਰਕਾਰ ਨੇ ਮਾਰਚ, 1985 ਵਿਚ ਲੌਂਗੋਵਾਲੀਏ ਸੰਤ ਨੂੰ ਜੇਲ੍ਹ ਵਿਚੋਂ ਰਿਹਾ ਕਰ ਦਿਤਾ। ਇਥੇ ਇਕ ਗੱਲ ਧਿਆਨ ਦੇਣ ਯੋਗ ਇਹ ਹੈ ਕਿ ਸਮਝੌਤਾ ਭਾਵੇਂ ਪਿੱਛੋਂ ਹੋਇਆ ਪਰ ਅਸਲ ਵਿਚ ਇਹ ਸਾਰੀ ਪੱਕ-ਪਕਾਈ ਜੇਲ੍ਹ ਵਿਚ ਹੀ ਹੋ ਗਈ ਸੀ। ਇਸ ਪੱਕ-ਪਕਾਈ ਤੋਂ ਪਿੱਛੋਂ ਹੀ ਲੌਂਗੋਵਾਲੀਏ ਸਾਧ ਦੀ ਰਿਹਾਈ ਹੋਣੀ ਸੀ। ਇਸ ਨੂੰ ਰਿਹਾ ਕਰਨ ਤੋਂ ਪਹਿਲਾਂ ਹੀ, ਸਰਕਾਰ ਨੇ ਆਪਣੇ ਪ੍ਰੈਸ ਪਰਚਾਰ ਰਾਹੀਂ ਲੌਂਗੋਵਾਲੀਏ ਦੀ ਸ਼ਖਸੀਅਤ ਨੂੰ ਉਭਾਰਨਾ ਸ਼ੁਰੂ ਕਰ ਦਿਤਾ ਸੀ। ਅਖ਼ਬਾਰਾਂ ਵਾਲਿਆਂ ਨੂੰ ਸਰਕਾਰ ਦੀਆਂ ਹਦਾਇਤਾਂ ਸਨ ਕਿ ਉਹ ਆਪਣੇ ਅਖ਼ਬਾਰਾਂ ਵਿਚ ਐਸੇ ਲੇਖ ਛਾਪਣ ਜਿਨ੍ਹਾਂ ਵਿਚ ਸੰਤ ਲੌਂਗੋਵਾਲ ਦੀ ਤਾਰੀਫ਼ ਕੀਤੀ ਗਈ ਹੋਵੇ। ਸੰਤ ਲੌਂਗੋਵਾਲੀਏ ਦੇ ਵਿਰੋਧੀ ਸਿੱਖ ਨੌਜੁਆਨਾਂ ਨੂੰ ਭਾਰੀ ਗਿਣਤੀ ਵਿਚ ਗ੍ਰਿਫ਼ਤਾਰ ਕਰ ਲਿਆ ਗਿਆ ਸੀ। ਸਰਕਾਰ ਵਲੋਂ ਸੰਤ ਲੌਂਗੋਵਾਲੀਏ ਨੂੰ ਹਦਾਇਤ ਸੀ ਕਿ ਉਹ ਰਿਹਾ ਹੋ ਕੇ ਬਾਬਾ ਜੋਗਿੰਦਰ ਸਿੰਘ ਅਤੇ ਟਕਸਾਲ ਦੇ ਸਿੰਘਾਂ ਨੂੰ ਆਪਣੇ ਨਾਲ ਜੋੜਨ ਦੀ ਕੋਸ਼ਿਸ਼ ਕਰੇ।

ਰਿਹਾਈ ਹੋਣ ਅਨੁਸਾਰ ਸੰਤ ਲੌਂਗੋਵਾਲੀਏ ਨੇ ਸੰਤ ਜਰਨੈਲ ਸਿੰਘ ਜੀ ਦੇ ਪਿੰਡ ਰੋਡਿਆਂ ਵਿਖੇ ਉਨ੍ਹਾਂ ਦੇ ਪਿਤਾ ਬਾਬਾ ਜੋਗਿੰਦਰ ਸਿੰਘ ਜੀ ਕੋਲ ਗੇੜੇ ਮਾਰਨੇ ਸ਼ੁਰੂ ਕਰ ਦਿਤੇ। ਅਖ਼ਬਾਰਾਂ ਵਿਚ ਬਿਆਨ ਦੇਣੇ ਸ਼ੁਰੂ ਕਰ ਦਿਤੇ ਕਿ "ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਜਿਉਂਦੇ ਹਨ ਅਤੇ ਉਹ ਜਿਥੇ ਵੀ ਹੋਣ ਚੜ੍ਹਦੀ ਕਲਾ ਵਿਚ ਰਹਿਣ" ਆਦਿ, ਆਦਿ। ਇਸ ਨੂੰ ਕੋਈ ਪੁੱਛੇ ਕਿ ਤੈਨੂੰ ਸੰਤ ਜਰਨੈਲ ਸਿੰਘ ਜੀ ਬਾਰੇ ਕੀ ਪਤਾ ਹੈ ? ਤੂੰ ਤਾਂ ਪੰਜ ਜੂਨ ਨੂੰ ਹੀ ਹੱਥ ਖੜੇ ਕਰ ਕੇ ਆਤਮ-ਸਮਰਪਣ ਕਰ ਗਿਆ ਸੀ। ਪਰ ਇਨ੍ਹਾਂ ਗੱਲਾਂ ਵਲ ਕਿਸ ਨੇ ਧਿਆਨ ਦੇਣਾ ਸੀ ? ਇਥੇ ਤਾਂ ਸਭ ਕੁਝ ਇਕ ਦੂਜੇ ਨੂੰ ਮੂਰਖ਼ ਬਣਾਉਣ ਲਈ ਹੀ ਕੀਤਾ ਜਾ ਰਿਹਾ ਸੀ। ਸੰਤ ਲੌਂਗੋਵਾਲ ਸਿਰਫ਼ ਆਪਣੀ ਚਮੜੀ ਬਚਾਉਣ ਲਈ ਹੀ ਅਜਿਹੇ ਬਿਆਨ ਦੇ ਰਿਹਾ ਸੀ। ਨਹੀਂ ਤਾਂ ਸੰਤ ਜਰਨੈਲ ਸਿੰਘ ਦੀ ਸਭ ਤੋਂ ਵੱਧ ਵਿਰੋਧਤਾ ਇਹ ਲੌਂਗੋਵਾਲੀਆ ਸੰਤ ਹੀ ਕਰਦਾ ਹੁੰਦਾ ਸੀ ਅਤੇ ਸਮਝੌਤਾ ਕਰਨ ਪਿੱਛੋਂ ਵੀ ਕਰਦਾ ਰਿਹਾ ਸੀ।

ਛੇਤੀ ਹੀ ਅਕਾਲੀ ਦਲਾਂ ਦੀ ਏਕਤਾ ਦਾ ਢਕਵੰਜ ਰਚਿਆ ਗਿਆ। ਮਤਲਬ ਸਿਰਫ਼ ਐਸਾ ਮਾਹੌਲ ਕਾਇਮ ਕਰਨ ਦਾ ਸੀ ਜਿਸ ਵਿਚ ਲੌਂਗੋਵਾਲ ਕੇਂਦਰੀ ਸਰਕਾਰ ਨਾਲ ਸਮਝੌਤਾ ਐਲਾਨ ਕਰਨ ਦੇ ਯੋਗ ਬਣ ਜਾਵੇ। ਬਾਬਾ ਜੋਗਿੰਦਰ ਸਿੰਘ ਕੋਲ ਗੇੜੇ ਮਾਰੇ ਗਏ। ਉਨ੍ਹਾਂ ਨੂੰ ਅਕਾਲੀ ਏਕਤਾ ਕਰਾਉਣ ਲਈ ਕਿਹਾ ਗਿਆ। ਉਸ ਸਮੇਂ ਦੋ ਅਕਾਲੀ ਦਲ ਸਨ : ਇਕ ਲੌਂਗੋਵਾਲੀਏ ਦਾ ਅਤੇ ਦੂਜਾ ਤਲਵੰਡੀ ਦਾ। ਤਲਵੰਡੀ ਅਕਾਲੀ ਦਲ ਦੀ ਕੋਈ ਤਕੜੀ ਹੋਂਦ ਨਹੀਂ ਸੀ ਅਤੇ ਨਾ ਹੀ ਸੰਤ ਲੌਂਗੋਵਾਲੀਏ ਸਾਹਮਣੇ ਅਕਾਲੀ ਏਕਤਾ ਕਰਾਉਣ ਦੀ ਕੋਈ ਚਾਹਨਾ ਹੀ ਸੀ। ਅਜਿਹੇ ਬਿਆਨ ਦੇਣ ਦਾ ਮਤਲਬ ਤਾਂ ਸਿਰਫ਼ ਇੰਨਾ ਹੀ ਸੀ ਕਿ ਇਸ ਤਰ੍ਹਾਂ ਇਕ ਤਾਂ ਸੰਤ ਜਰਨੈਲ ਸਿੰਘ ਜੀ ਦੇ ਪਰਿਵਾਰ ਦਾ ਵਿਸ਼ਵਾਸ ਜਿੱਤ ਲਿਆ ਜਾਵੇ ਅਤੇ ਦੂਜਾ ਅਕਾਲੀ ਏਕਤਾ ਦਾ ਢੰਡੋਰਾ



Digitized by Panjab Digital Library | www.panjabdigilib.org

ਪਿੱਟ ਕੇ ਤਲਵੰਡੀ ਨੂੰ ਸੰਤ ਅਕਾਲੀ ਦਲ ਵਿਚ ਆਉਣ ਲਈ ਮਜਬੂਰ ਕਰ ਦਿਤਾ ਜਾਵੇ। ਪਰ ਸੰਤ ਜਰਨੈਲ ਸਿੰਘ ਜੀ ਦਾ ਪਰਵਾਰ ਵੀ ਇਕ ਵਖਰੀ ਮਿੱਟੀ ਦਾ ਬਣਿਆ ਹੋਇਆ ਸੀ। ਉਹ ਨਾ ਤਾਂ ਲੌਂਗੋਵਾਲੀਏ ਸੰਤ ਦੀਆਂ ਗੱਲਾਂ ਵਿਚ ਫਸਿਆ ਅਤੇ ਨਾ ਹੀ ਆਪਣੇ ਸਟੈਂਡ ਤੋਂ ਥਿੜਕਿਆ। ਬਾਬਾ ਜੋਗਿੰਦਰ ਸਿੰਘ ਨੇ ਕਹਿ ਦਿਤਾ ਕਿ "ਜੇ ਤੂੰ ਸਚਮੁਚ ਹੀ ਅਕਾਲੀ ਏਕਤਾ ਦਾ ਚਾਹਵਾਨ ਹੈਂ ਅਤੇ ਮੈਨੂੰ ਪਿਤਾ ਸਮਾਨ ਸਮਝਦਾ ਹੈਂ ਤਾਂ ਇਸ ਲਈ ਲਿਖ ਕੇ ਦੇਹ।" ਪਿੱਛੋਂ ਸੰਤ ਲੌਂਗੋਵਾਲੀਏ ਨੇ ਕਿਸੇ ਵਿਅਕਤੀ ਰਾਹੀਂ ਇਕ ਚਿੱਠੀ ਲਿਖ ਕੇ ਬਾਬਾ ਜੋਗਿੰਦਰ ਸਿੰਘ ਨੂੰ ਦੇ ਦਿਤੀ। ਇਸ ਵਿਚ ਬਾਬਾ ਜੀ ਨੂੰ ਅਕਾਲੀ ਏਕਤਾ ਕਰਾਉਣ ਦੇ ਪੂਰੇ ਅਧਿਕਾਰ ਦਿਤੇ ਗਏ ਸਨ। ਜਦੋਂ ਇਹ ਚਿੱਠੀ ਕੋਈ ਵਿਅਕਤੀ ਬਾਬਾ ਜੀ ਕੋਲ ਲੈ ਕੇ ਗਿਆ ਤਾਂ ਬਾਬਾ ਜੀ ਨੇ ਕਹਿ ਦਿਤਾ ਕਿ "ਜਦੋਂ ਕਿਸੇ ਨੇਤਾ ਵਲੋਂ ਕਿਸੇ ਵਿਅਕਤੀ ਨੂੰ ਸਾਲਸੀ ਕਰਨ ਲਈ ਅਧਿਕਾਰ ਦਿਤੇ ਜਾਂਦੇ ਹਨ ਤਾਂ ਉਸ ਵਿਅਕਤੀ ਨੂੰ ਖੁਦ ਹਾਜ਼ਰ ਹੋ ਕੇ ਅਤੇ ਸਾਲਸ ਦੇ ਸਾਹਮਣੇ ਬੈਠ ਕੇ ਲਿਖ ਕੇ ਦੇਣਾ ਚਾਹੀਦਾ ਹੈ। ਇਸ ਲਈ ਲੌਂਗੋਵਾਲ ਸਾਹਿਬ ਨੂੰ ਕਹੋ ਕਿ ਉਹ ਖ਼ੁਦ ਹਾਜ਼ਰ ਹੋ ਕੇ ਉਨ੍ਹਾਂ ਦੇ ਸਾਹਮਣੇ ਆਪਣੇ ਹੱਥ ਨਾਲ ਲਿਖ ਕੇ ਦੇਵੇ।" ਇਸ ਅਨੁਸਾਰ ਸੰਤ ਲੌਂਗੋਵਾਲ ਨੇ ਜੇਲ੍ਹ ਵਿਚ ਭਾਈ ਜਗਜੀਤ ਸਿੰਘ ਨੂੰ ਮਿਲ ਕੇ ਅਤੇ ਉਸ ਦੇ ਸਾਹਮਣੇ ਚਿੱਠੀ ਲਿਖ ਕੇ ਬਾਬਾ ਜੋਗਿੰਦਰ ਸਿੰਘ ਕੋਲ ਭੇਜ ਦਿਤੀ। ਕਿਉਂਕਿ ਇਹ ਕੰਮ ਬਹੁਤ ਜ਼ਿੰਮੇਦਾਰੀ ਵਾਲਾ ਸੀ ਇਸ ਲਈ ਭਾਈ ਜਗਜੀਤ ਸਿੰਘ ਵੀ ਜੇਲ੍ਹ ਵਿਚੋਂ ਪੈਰੋਲ ਤੇ ਰਿਹਾ ਹੋ ਕੇ ਇਹ ਚਿੱਠੀ ਬਾਬਾ ਜੋਗਿੰਦਰ ਸਿੰਘ ਕੋਲ ਲੈ ਗਏ। ਤਲਵੰਡੀ ਤੋਂ ਵੀ ਇਸ ਤਰ੍ਹਾਂ ਦੀ ਚਿੱਠੀ ਲੈ ਲਈ ਗਈ। ਦੋਹਾਂ ਨੇ ਬਾਬਾ ਜੀ ਨੂੰ ਪੂਰੇ ਅਧਿਕਾਰ ਦੇ ਦਿਤੇ।

ਅੱਗੇ ਚਲਣ ਤੋਂ ਪਹਿਲਾਂ ਇਥੇ ਇਕ ਹੋਰ ਗੱਲ ਦਸ ਦੇਣੀ ਠੀਕ ਹੈ ਜੋ ਬੜੀ ਦਿਲਚਸਪ ਹੈ। ਉਹ ਇਹ ਹੈ ਕਿ ਸੰਤ ਲੌਂਗੋਵਾਲੀਆ ਲਿਖ ਕੇ ਤਾਂ ਦੇ ਚੁੱਕਿਆ ਸੀ ਪਰ ਉਹ ਦਿਲੋਂ ਬਹੁਤ ਬੇਚੈਨ ਸੀ। ਪਾਰਟੀ ਦੇ ਸੀਨੀਅਰ ਨੇਤਾਵਾਂ ਬਾਦਲ ਅਤੇ ਟੌਹੜਾ ਨੇ ਉਸ ਨੂੰ ਇਸ ਗਲਤੀ ਬਾਰੇ ਅਹਿਸਾਸ ਕਰਵਾਇਆ। ਪਰ ਉਹ ਹੁਣ ਲਿਖ ਕੇ ਦੇ ਚੁੱਕਿਆ ਸੀ ਇਸ ਲਈ ਮੁਕਰਨਾ ਔਖਾ ਸੀ। ਗੱਲ ਇਹ ਕੀਤੀ ਗਈ ਕਿ ਕੇਂਦਰੀ ਸਰਕਾਰ ਦੇ ਬੰਦਿਆਂ ਨੇ ਸੰਤ ਲੌਂਗੋਵਾਲ ਦੇ ਮਨ ਵਿਚ ਇਹ ਨਸੀਹਤਾਂ ਪਾਉਣੀਆਂ ਸ਼ੁਰੂ ਕਰ ਦਿਤੀਆਂ ਕਿ ਉਹ, ਬਾਬਾ ਜੋਗਿੰਦਰ ਸਿੰਘ ਦੇ ਸਮਝੌਤਾ ਐਲਾਨ ਕਰਨ ਤੋਂ ਪਹਿਲਾਂ ਹੀ, ਆਪਣੇ ਤੌਰ 'ਤੇ ਜਥੇਦਾਰ ਤਲਵੰਡੀ ਨੂੰ ਅਕਾਲੀ ਦਲ ਵਿਚ ਕੋਈ ਮਹੱਤਵਪੂਰਨ ਅਹੁਦਾ ਦੇ ਕੇ ਸ਼ਾਮਲ ਕਰ ਲਵੇ। ਮਹੱਤਵਪੂਰਨ ਅਹੁਦਾ ਸਿਰਫ ਪਾਰਲੀਮੈਂਟਰੀ ਬੋਰਡ ਦੇ ਚੇਅਰਮੈਨ ਦਾ ਹੀ ਸੀ। ਤਲਵੰਡੀ ਲਈ ਇਹ ਵਾਧੂ ਸੀ। ਉਸ ਨੇ ਸਿਰਫ਼ ਪ੍ਰਧਾਨਗੀ ਲੈਣੀ ਸੀ ਭਾਵੇਂ ਇਹ ਅਕਾਲੀ ਦਲ ਦੀ ਹੋਵੇ ਤੇ ਭਾਵੇਂ ਪਾਰਲੀਮੈਂਟਰੀ ਬੋਰਡ ਦੀ। ਕੇਂਦਰੀ ਸਰਕਾਰ ਨਹੀਂ ਚਾਹੁੰਦੀ ਸੀ ਕਿ ਸੰਤ ਜਰਨੈਲ ਸਿੰਘ ਦੇ ਪਰਵਾਰ ਦਾ ਕੋਈ ਮੈਂਬਰ ਅਕਾਲੀ ਦਲਾਂ ਵਿਚ ਫ਼ਾਦਰ-ਫ਼ਿਗਰ



Digitized by Panjab Digital Library | www.panjabdigilib.org

(ਸਤਿਕਾਰ ਯੋਗ ਬਜ਼ੁਰਗ) ਬਣੇ। ਉਹ ਤਾਂ ਸਗੋਂ ਸਿੱਖ ਜਨਤਾ ਵਿਚੋਂ ਸੰਤ ਭਿੰਡਰਾਂ-ਵਾਲਿਆਂ ਦੇ ਨਾਂ ਨੂੰ ਖ਼ਤਮ ਕਰਾਉਣਾ ਚਾਹੁੰਦੀ ਸੀ। ਇਸ ਲਈ ਕੋਸ਼ਿਸ਼ ਕੀਤੀ ਗਈ ਕਿ ਸੰਤ ਲੌਂਗੋਵਾਲ ਅਤੇ ਤਲਵੰਡੀ ਆਪਸੀ ਗੱਲਬਾਤ ਨਾਲ ਅਹੁਦੇ ਵੰਡ ਲੈਣ। ਜਥੇਦਾਰ ਤਲਵੰਡੀ ਵਲੋਂ ਸੰਤ ਲੌਂਗੋਵਾਲ ਨੂੰ ਅਕਾਲੀ ਦਲ ਦਾ ਪ੍ਰਧਾਨ ਮੰਨਣ ਸਾਰ ਹੀ ਕੇਂਦਰੀ ਸਰਕਾਰ ਨੇ ਪੰਜਾਬ ਸਮਝੌਤੇ ਦਾ ਐਲਾਨ ਕਰ ਦੇਣਾ ਸੀ। ਇਸ ਤਰ੍ਹਾਂ ਇਕੋ ਛਿੱਤਰ ਨਾਲ ਦੋ ਜਾਨਵਰ ਮਾਰ ਲੈਣੇ ਸਨ।

ਇਹ ਸਮਾਂ 1985 ਦੀ ਅਪ੍ਰੈਲ ਦੇ ਅਖੀਰਲੇ ਹਫ਼ਤੇ ਦਾ ਸੀ। ਬਾਬਾ ਜੋਗਿੰਦਰ ਸਿੰਘ ਨੇ ਗੱਲਬਾਤ ਦੇ ਆਖਰੀ ਨਿਬੇੜੇ ਲਈ ਸੰਤ ਲੌਂਗੋਵਾਲ ਅਤੇ ਤਲਵੰਡੀ ਨੂੰ ਬੁਲਾਇਆ ਪਰ ਇਹ ਨਾ ਆਏ। ਫਿਰ ਇਨ੍ਹਾਂ ਨੂੰ ਫੋਨ 'ਤੇ ਸੁਨੇਹਾ ਦਿਤਾ ਗਿਆ ਕਿ ਇਹ ਦੋਵੇਂ ਇਕ ਮਈ, 1985 ਨੂੰ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਇਕੱਠੇ ਹੋਣ ਉਥੇ ਉਨ੍ਹਾਂ ਦੀ ਮੌਜੂਦਗੀ ਵਿਚ ਫੈਸਲੇ ਦਾ ਐਲਾਨ ਕੀਤਾ ਜਾਵੇਗਾ। ਪਰ ਇਕ ਮਈ ਨੂੰ ਸੰਤ ਲੌਂਗੋਵਾਲ ਉਥੇ ਨਾ ਪਹੁੰਚਿਆ। ਬਾਬਾ ਜੋਗਿੰਦਰ ਸਿੰਘ ਨੇ ਕੁਝ ਸਮਾਂ ਉਡੀਕ ਕੇ ਅਕਾਲੀ ਏਕਤਾ ਦਾ ਐਲਾਨ ਕਰ ਦਿਤਾ। ਇਸ ਅਨੁਸਾਰ, ਦੋਵੇਂ ਧੜਿਆਂ ਨੂੰ ਭੰਗ ਕਰ ਕੇ ਇਕ ਸਾਂਝਾ ਅਕਾਲੀ ਦਲ ਬਣਾਇਆ ਗਿਆ। ਇਸ ਦੀ ਇਕ ਨੌਂ-ਮੈਂਬਰੀ ਐਡਹਾਕ ਕਮੇਟੀ ਬਣਾਈ ਗਈ। ਇਸ ਵਿਚ ਇਹ ਮੈਂਬਰ ਸਨ : ਸਰਦਾਰ ਸਿਮਰਨ ਜੀਤ ਸਿੰਘ ਮਾਨ, ਸੰਤ ਹਰਚੰਦ ਸਿੰਘ ਲੌਂਗੋਵਾਲ, ਜਥੇਦਾਰ ਜਗਦੇਵ ਸਿੰਘ ਤਲਵੰਡੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ, ਸਰਦਾਰ ਗੁਰਚਰਨ ਸਿੰਘ ਟੌਹੜਾ, ਸਰਦਾਰ ਹਰਿੰਦਰ ਸਿੰਘ ਖਾਲਸਾ ਆਈ. ਐਫ. ਐਸ., ਸਰਦਾਰ ਗੁਰਤੇਜ ਸਿੰਘ ਆਈ. ਏ. ਐਸ., ਭਾਈ ਜਗਜੀਤ ਸਿੰਘ ਰੋਡੇ ਅਤੇ ਭਾਈ ਮਨਜੀਤ ਸਿੰਘ। ਸਰਦਾਰ ਸਿਮਰਨ ਜੀਤ ਸਿੰਘ ਮਾਨ ਨੂੰ ਇਸ ਦਾ ਕਨਵੀਨਰ ਨੀਅਤ ਕੀਤਾ ਗਿਆ। ਸਰਦਾਰ ਇੰਦਰਜੀਤ ਸਿੰਘ ਸੇਖੋਂ ਸਕੱਤਰ ਜਨਰਲ ਅਤੇ ਮਾਸਟਰ ਸੂਰਤ ਸਿੰਘ ਖ਼ਾਲਸਾ ਨੂੰ ਸਕੱਤਰ ਨਿਯੁਕਤ ਕੀਤਾ ਗਿਆ। ਇਹ ਐਲਾਨ ਹੋਣ ਸਾਰ ਹੀ ਪੰਜਾਬ ਦੀ ਸਿਆਸਤ ਵਿਚ ਤਰਥੱਲੀ ਮਚ ਗਈ। ਕੇਂਦਰੀ ਸਰਕਾਰ ਹੈਰਾਨ ਹੋ ਗਈ। ਸੰਤ ਲੌਂਗੋਵਾਲ ਰੁੱਸ ਕੇ ਲੌਂਗੋਵਾਲ ਦੇ ਗੁਰਦੁਆਰੇ ਵਿਚ ਵੜ ਕੇ ਬੈਠ ਗਿਆ। ਉਹ ਕਿਸੇ ਨੂੰ ਵੀ ਨਹੀਂ ਮਿਲਦਾ ਸੀ। ਇਸ ਦਾ ਕਈ ਦਿਨ ਮੂੰਹ ਸੁਜਿਆ ਰਿਹਾ। ਦੂਰਦਰਸ਼ਨ ਅਤੇ ਰੇਡੀਓ ਤੋਂ ਪ੍ਰਚਾਰ ਹੋਣਾ ਸ਼ੁਰੂ ਹੋ ਗਿਆ ਕਿ ਬਾਬਾ ਜੋਗਿੰਦਰ ਸਿੰਘ ਜੈਸੇ ਬੰਦੇ ਨੂੰ ਕੀ ਅਧਿਕਾਰ ਹੈ ਸੰਤ ਲੌਂਗੋਵਾਲ ਨੂੰ ਪ੍ਰਧਾਨਗੀ ਤੋਂ ਲਾਹੁਣ ਦਾ? ਅਖ਼ਬਾਰਾਂ ਵਿਚ ਕੇਂਦਰੀ ਵਜ਼ੀਰਾਂ ਦੇ, ਪੰਜਾਬ ਦੇ ਗਵਰਨਰ ਦੇ ਅਤੇ ਹੋਰ ਬੰਦਿਆਂ ਦੇ ਬਿਆਨਾਂ ਦੇ ਬਿਆਨ ਛਪਣੇ ਸ਼ੁਰੂ ਹੋ ਗਏ ਕਿ ਬਾਬਾ ਜੋਗਿੰਦਰ ਸਿੰਘ ਨੇ ਸੰਤ ਲੌਂਗੋਵਾਲ ਨੂੰ ਪ੍ਰਧਾਨਗੀ ਤੋਂ ਲਾਹ ਕੇ ਬਹੁਤ ਗਲਤ ਕੰਮ ਕੀਤਾ ਹੈ। ਜਾਣੀ ਕਿ ਇਸ ਸਮਝੌਤੇ ਦੇ ਵਿਰੁਧ ਅਕਾਲੀ ਲੀਡਰਾਂ ਦੇ ਬਿਆਨ ਘੱਟ ਸਨ ਅਤੇ ਕੇਂਦਰੀ ਸਰਕਾਰ ਦੇ ਬੰਦਿਆਂ ਦੇ ਬਿਆਨ ਜ਼ਿਆਦਾ ਸਨ।



Digitized by Panjab Digital Library | www.panjabdigilib.org

ਸੰਤ ਲੌਂਗੋਵਾਲ 'ਤੇ ਦਬਾਅ ਪਾਇਆ ਗਿਆ ਕਿ ਉਹ ਇਸ ਸਮਝੌਤੇ ਦੀ ਵਿਰੋਧਤਾ ਕਰੇ। ਪੰਜਾਬ ਦਾ ਗਵਰਨਰ ਅਰਜਨ ਸਿਹੁੰ ਲੌਂਗੋਵਾਲ ਪਿੰਡ ਵਿਚ ਕਈ ਗੇੜੇ ਮਾਰ ਗਿਆ ਸੀ। ਕੇਂਦਰੀ ਸਰਕਾਰ ਨੂੰ ਆਪਣੀ ਖੇਡ ਫੇਲ੍ਹ ਹੁੰਦੀ ਨਜ਼ਰ ਆ ਰਹੀ ਸੀ। ਸਰਕਾਰ ਨੇ ਤਾਂ ਸੰਤ ਲੌਂਗੋਵਾਲ ਨੂੰ ਆਪਣੇ ਕੁਹਾੜੇ ਦਾ ਡੰਡਾ ਬਣਾ ਕੇ ਸਿੱਖ ਨੌਜੁਆਨਾਂ ਦੀ ਜਹੀ-ਤਹੀ ਫਿਰਾਉਣੀ ਸੀ ਪਰ ਇਥੇ ਤਾਂ ਪਾਸਾ ਹੀ ਪੁੱਠਾ ਕਰ ਦਿਤਾ ਗਿਆ ਸੀ।

ਫਲਸਰੂਪ, ਸੰਤ ਲੌਂਗੋਵਾਲੀਏ ਨੇ ਸਮਝੌਤਾ ਮੰਨਣ ਤੋਂ ਇਨਕਾਰ ਕਰ ਦਿਤਾ। ਪੰਜਾਬ ਸਰਕਾਰ ਵਲੋਂ ਲੋਕਾਂ ਦੇ ਟਰੱਕਾਂ ਦੇ ਟਰੱਕ ਭਰ ਕੇ ਲੌਂਗੋਵਾਲ ਭੇਜਣੇ ਸ਼ੁਰੂ ਕਰ ਦਿਤੇ। ਜ਼ਿਲ੍ਹਿਆਂ ਦੇ ਅਕਾਲੀ ਜੱਥਿਆਂ ਨੂੰ ਲੌਂਗੋਵਾਲ ਲਿਜਾਣਾ ਸ਼ੁਰੂ ਕਰ ਦਿਤਾ। ਜ਼ਿਲ੍ਹਾ ਜਥੇਦਾਰ ਜਾ ਜਾ ਕੇ ਰੁੱਸੇ ਹੋਏ ਲੌਂਗੋਵਾਲੀਏ ਸੰਤ ਨੂੰ ਮਨਾਉਂਦੇ ਸਨ। ਪਟਿਆਲੇ ਦੇ ਜ਼ਿਲ੍ਹਾ ਜਥੇਦਾਰ ਸਰਦਾਰਾ ਸਿੰਘ ਕੋਹਲੀ ਨੇ ਤਾਂ ਇਥੋਂ ਤਕ ਕਹਿ ਦਿਤਾ ਸੀ ਕਿ "ਸੰਤ ਬਾਬਾ ਜੀ ਜੇ ਤੁਸੀਂ ਪ੍ਰਧਾਨਗੀ ਨਹੀਂ ਸੰਭਾਲਣੀ ਤਾਂ ਸਾਨੂੰ ਗੋਲੀ ਮਾਰ ਕੇ ਮਾਰ ਦਿਓ।" ਦਰਅਸਲ ਇਹ ਲੋਕ ਸੰਤ ਲੌਂਗੋਵਾਲ ਦੇ ਪ੍ਰਧਾਨ ਨਾ ਬਣਾਏ ਜਾਣ ਕਰਕੇ ਤਾਂ ਗੋਲੀ ਖਾਣ ਨੂੰ ਤਿਆਰ ਸਨ ਪਰ ਅਕਾਲ ਤਖ਼ਤ ਨੂੰ ਤੋਪਾਂ ਨਾਲ ਉਡਾਏ ਜਾਣ ਸਮੇਂ ਕੋਈ ਗੋਲੀ ਖਾਣ ਨੂੰ ਤਿਆਰ ਨਹੀਂ ਸੀ। ਇਹ ਕਿਰਦਾਰ ਹੈ ਇਨ੍ਹਾਂ ਅਕਾਲੀ ਜਥੇਦਾਰਾਂ ਦਾ। ਪੈਸੇ ਦੀ ਖ਼ਾਤਰ ਸਭ ਦੀਨ-ਈਮਾਨ ਛੱਡਣ ਨੂੰ ਤਿਆਰ ਹੋ ਜਾਂਦੇ ਨੇ।

ਵੈਸੇ ਤਾਂ ਉਨ੍ਹਾਂ ਅਕਾਲੀਆਂ ਦੀ ਏਕਤਾ ਕਰਾਉਣਾ ਹੀ ਗਲਤ ਗੱਲ ਸੀ ਜਿਹੜੇ ਅਕਾਲ ਤਖ਼ਤ 'ਤੇ ਲੜਨ-ਮਰਨ ਦੀਆਂ ਸਹੁੰਆਂ ਤੇ ਕਸਮਾਂ ਚੁੱਕ ਕੇ ਗਾਂਡੂ ਲੋਕਾਂ ਦੀ ਤਰ੍ਹਾਂ ਭੱਜ ਗਏ ਸਨ। ਅਜਿਹੇ ਲੋਕਾਂ ਨੂੰ, ਜਿਸ ਤਰ੍ਹਾਂ ਕੁੱਤੇ ਦੀ ਮੌਤ ਮਰਦੇ ਸਨ ਉਸੇ ਤਰ੍ਹਾਂ, ਮਰਦੇ ਰਹਿਣ ਦੇਣਾ ਚਾਹੀਦਾ ਸੀ।

ਮਈ ਦਾ ਸਾਰਾ ਮਹੀਨਾ ਪੰਜਾਬ ਸਰਕਾਰ ਵਲੋਂ ਸੰਤ ਲੌਂਗੋਵਾਲ ਦੀ ਤਾਰੀਫ਼ ਕਰਦਿਆਂ ਹੀ ਬੀਤ ਗਿਆ ਸੀ। ਅਖੀਰ 24 ਜੁਲਾਈ, 1985 ਨੂੰ ਅਚਾਨਕ ਹੀ ਰਾਜੀਵ-ਲੌਂਗੋਵਾਲ ਸਮਝੌਤੇ ਦਾ ਐਲਾਨ ਕਰ ਦਿਤਾ ਗਿਆ। ਗੱਲ ਇਥੇ ਇਹ ਨਹੀਂ ਕਿ ਇਸ ਸਮਝੌਤੇ ਵਿਚ ਦਰਜ ਗੱਲਾਂ ਕਿਤਨੀਆਂ ਕੁ ਠੀਕ ਹਨ ਤੇ ਕਿਤਨੀਆਂ ਕੁ ਗਲਤ। ਗੱਲ ਤਾਂ ਦੇਖਣ ਵਾਲੀ ਇਹ ਸੀ ਕਿ ਇਸ ਕੀਤੇ ਗਏ ਲਿਖਤੀ ਸਮਝੌਤੇ ਵਿਚ ਜੋ ਗੱਲਾਂ ਦਰਜ ਕੀਤੀਆਂ ਗਈਆਂ ਸਨ ਉਨ੍ਹਾਂ ਵਿਚੋਂ ਇਕ ਵੀ ਗੱਲ, ਸਮਝੌਤਾ ਐਲਾਨ ਕਰਨ ਤੋਂ ਪਹਿਲਾਂ ਜਾਂ ਐਲਾਨ ਕਰਨ ਦੇ ਤੁਰੰਤ ਬਾਅਦ, ਪੂਰੀ ਨਹੀਂ ਕੀਤੀ ਗਈ। ਸਾਰੀਆਂ ਗੱਲਾਂ ਨੂੰ ਆਉਣ ਵਾਲੇ ਚਾਰ-ਪੰਜ ਮਹੀਨਿਆਂ ਦੇ ਭਵਿਖ ਵਿਚ ਮੰਨੇ ਜਾਣ ਦਾ ਵਾਇਦਾ ਕੀਤਾ ਗਿਆ ਸੀ। ਸਿਆਸਤ ਵਿਚ ਜਦੋਂ ਤਕ ਕੋਈ ਗੱਲ



Digitized by Panjab Digital Library | www.panjabdigilib.org

ਤੁਰੰਤ ਰੂਪ ਵਿਚ ਲਾਗੂ ਕੀਤੀ ਜਾਵੇ ਉਦੋਂ ਤਕ ਕੋਈ ਠੋਸ ਪ੍ਰਾਪਤੀ ਨਹੀਂ ਮੰਨੀ ਜਾ ਸਕਦੀ। ਭਵਿਖ ਵਿਚ ਮੰਨੇ ਜਾਣ ਦਾ ਭਰੋਸਾ, ਧੋਖਾ ਜਾਂ ਸਮਾਂ ਟਾਲਣ ਦੇ ਸਿਵਾ, ਹੋਰ ਕੁਝ ਨਹੀਂ ਹੁੰਦਾ। ਇਸ ਸਬੰਧ ਵਿਚ ਸਿੱਖਾਂ ਦੀ ਪੁਜ਼ੀਸ਼ਨ ਤਾਂ ਸਗੋਂ ਬਿਲਕੁਲ ਵਖਰੀ ਸੀ। ਸਿੱਖਾਂ ਦੀ ਕੌਮੀ ਪੱਧਰ ਦੀ ਬੇਇੱਜ਼ਤੀ ਕੀਤੇ ਜਾਣ ਤੋਂ ਪਿੱਛੋਂ, ਸਮਾਂ ਇਹ ਮੰਗ ਨਹੀਂ ਸੀ ਕਰਦਾ ਕਿ ਨਿਗੂਣੀਆਂ ਜਿਹੀਆਂ ਮੰਗਾਂ ਨੂੰ ਵੀ ਭਵਿਖ ਵਿਚ ਪੂਰੀਆਂ ਕਰਨ ਦੇ ਭਰੋਸੇ ਤੇ ਕੋਈ ਸਮਝੌਤਾ ਕੀਤਾ ਜਾਵੇ। ਜੇ ਕੋਈ ਸਮਝੌਤਾ ਕਰਨਾ ਹੀ ਸੀ ਤਾਂ ਉਹ ਸਮਝੌਤਾ ਮੰਗਾਂ ਦੇ ਤੁਰੰਤ ਲਾਗੂ ਕਰਨ ਦੇ ਰੂਪ ਵਿਚ ਕੀਤਾ ਜਾਣਾ ਚਾਹੀਦਾ ਸੀ।ਜੇਕਰ ਇਨ੍ਹਾਂ ਹੀ ਮੰਗਾਂ ਨੂੰ ਇਕ ਦਮ ਲਾਗੂ ਕਰ ਦਿਤਾ ਜਾਂਦਾ ਤਾਂ ਵੀ ਇਸ ਸਮਝੌਤੇ ਨਾਲ ਕੁਝ ਫ਼ਾਇਦਾ ਹੋ ਸਕਦਾ ਸੀ। ਪਰ ਇਥੇ ਤਾਂ ਗਲ ਹੀ ਕਿਸੇ ਹੋਰ ਤਰੀਕੇ ਨਾਲ ਹੋ ਰਹੀ ਸੀ। ਕੇਂਦਰੀ ਸਰਕਾਰ ਹਰ ਕਿਸਮ ਦਾ ਲਾਲਚ ਦੇ ਕੇ ਜਾਂ ਲੱਛੇਦਾਰ ਸ਼ਬਦਾਂ ਦੀ ਵਰਤੋਂ ਕਰ ਕੇ ਕਿਸੇ ਵੱਡੇ ਅਕਾਲੀ ਲੀਡਰ ਨੂੰ ਆਪਣੇ ਨਾਲ ਮਿਲਾਉਣਾ ਚਾਹੁੰਦੀ ਸੀ ਤਾਂ ਕਿ ਉਹ ਆਪਣਾ ਮਨੋਰਥ ਪੂਰਾ ਕਰ ਸਕੇ। ਦੂਜੇ ਪਾਸੇ ਸੰਤ ਹਰਚੰਦ ਸਿੰਘ ਲੌਂਗੋਵਾਲ ਕੇਂਦਰ ਨਾਲ ਲਿਖਤੀ ਸਮਝੌਤੇ ਨੂੰ ਦਿਖਾ ਕੇ ਸਿੱਖਾਂ ਵਿਚ ਆਪਣੇ ਖ਼ਤਮ ਹੋ ਚੁਕੇ ਵਕਾਰ ਨੂੰ ਮੁੜ ਪ੍ਰਾਪਤ ਕਰਨਾ ਚਾਹੁੰਦਾ ਸੀ। ਸਿੱਖ ਸਮਸਿਆ ਦੀ ਚਿੰਤਾ ਕਿਸੇ ਨੂੰ ਵੀ ਨਹੀਂ ਸੀ। ਮੁਖ ਮੰਤਵ ਦੋਹਾਂ ਧਿਰਾਂ (ਰਾਜੀਵ ਅਤੇ ਲੌਂਗੋਵਾਲ) ਦੇ ਸੁਆਰਥੀ ਹਿਤਾਂ ਨੂੰ ਪੂਰਾ ਕਰਨ ਦਾ ਸੀ। ਇਸ ਸੁਆਰਥ ਵਿਚ ਦੋਵੇਂ ਧਿਰਾਂ ਐਨੀਆਂ ਅੰਨ੍ਹੀਆਂ ਹੋ ਚੁਕੀਆਂ ਸਨ ਕਿ ਉਨ੍ਹਾਂ ਨੂੰ ਆਪਣੀ ਆਪਣੀ ਪਾਰਟੀ ਦੀਆਂ ਜਮਹੂਰੀ ਰਵਾਇਤਾਂ ਨੂੰ ਵੀ ਪੂਰੀਆਂ ਕਰਨ ਦਾ ਖ਼ਿਆਲ ਨਹੀਂ ਆਇਆ। ਜਿਥੇ ਸੰਤ ਲੌਂਗੋਵਾਲੀਆ ਆਪਣੇ ਸੁਆਰਥ ਵਿਚ ਇਤਨਾ ਅੰਨ੍ਹਾ ਹੋ ਗਿਆ ਸੀ ਕਿ ਉਸ ਨੇ ਆਪਣੇ ਸੀਨੀਅਰ ਸਾਥੀਆਂ (ਸ੍ਰ. ਬਾਦਲ ਤੇ ਸ੍ਰ. ਟੌਹੜਾ), ਵਰਕਿੰਗ ਕਮੇਟੀ, ਜਨਰਲ ਹਾਊਸ ਅਤੇ ਸਿੱਖ ਸੰਗਤਾਂ ਨੂੰ ਵੀ ਵਿਸ਼ਵਾਸ ਵਿਚ ਲੈਣ ਦੀ ਲੋੜ ਮਹਿਸੂਸ ਨਹੀਂ ਕੀਤੀ ਉਥੇ ਰਾਜੀਵ ਗਾਂਧੀ ਵੀ ਆਪਣੀ ਸੁਆਰਥ ਪੂਰਤੀ ਵਿਚ ਪਾਰਲੀਮੈਂਟ ਨਾਲ ਸਲਾਹ ਕਰਨ ਤੋਂ ਅਤੇ ਆਪਣੀ ਪਾਰਟੀ ਦਾ ਫ਼ੈਸਲਾ ਲੈਣ ਤੋਂ ਬਿਨਾਂ ਹੀ, ਆਪਹੁਦਰੇਪਣ ਨਾਲ ਸਾਰਾ ਕੰਮ ਕਰ ਗਿਆ ਸੀ।

ਸਭ ਤੋਂ ਵਡੀ ਗਲ ਇਥੇ ਦੇਖਣ ਵਾਲੀ ਇਹ ਸੀ ਕਿ ਧਰਮਯੁੱਧ ਮੋਰਚਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸ਼ੁਰੂ ਕੀਤਾ ਗਿਆ ਸੀ ਅਤੇ ਇਸ ਦੀਆਂ ਮੰਗਾਂ ਦੀ ਪੂਰਤੀ ਬਾਰੇ, ਕੇਂਦਰੀ ਸਰਕਾਰ ਨਾਲ ਕਿਸੇ ਸਮਝੌਤੇ ਦਾ ਅੰਤਮ ਫੈਸਲਾ ਵੀ, ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੀ ਕੀਤਾ ਜਾਣਾ ਚਾਹੀਂਦਾ ਸੀ। ਦੂਜਾ, ਧਰਮਯੁੱਧ ਮੋਰਚੇ ਵਿਚ ਅਕਾਲੀ ਦਲ ਦੇ ਬਰਾਬਰ ਦਮਦਮੀ ਟਕਸਾਲ ਦਾ ਵੀ ਉਤਨਾ ਹੀ ਵੱਡਾ ਹਿੱਸਾ ਸੀ, ਸਗੋਂ ਕਈ ਪੱਖੋਂ ਦਮਦਮੀ ਟਕਸਾਲ, ਅਕਾਲੀ ਦਲ ਨਾਲੋਂ ਵੀ ਜ਼ਿਆਦਾ ਜ਼ਿੰਮੇਦਾਰ ਸੀ। ਇਸ ਲਈ ਕੇਂਦਰੀ ਸਰਕਾਰ ਨਾਲ ਸਮਝੌਤਾ ਕਰਨ ਸਮੇਂ ਦਮਦਮੀ ਟਕਸਾਲ ਦੀ ਮਨਜ਼ੂਰੀ



Digitized by Panjab Digital Library | www.panjabdigilib.org

ਲੈਣੀ ਅਤੀ ਜ਼ਰੂਰੀ ਸੀ। ਤੀਜਾ, ਧਰਮਯੁੱਧ ਮੋਰਚੇ ਨੂੰ ਸਿੱਖ ਸੰਗਤਾਂ ਪੂਰੀ ਦਿਆਨਤਦਾਰੀ ਅਤੇ ਸਰਗਰਮੀ ਨਾਲ ਅਕਾਲੀ ਦਲ ਦਾ ਹਰ ਹੁਕਮ ਮੰਨ ਕੇ ਚਲਾ ਰਹੀਆਂ ਸਨ ਸੋ ਕੇਂਦਰੀ ਸਰਕਾਰ ਨਾਲ ਸਮਝੌਤੇ ਸਮੇਂ ਸਿੱਖ ਸੰਗਤਾਂ ਨੂੰ ਹਰ ਗਲ ਬਾਰੇ ਜਾਣੂੰ ਕਰਵਾਉਣ ਦੀ ਲੋੜ ਸੀ। ਪਰ ਇਹ ਸਭ ਕੁਝ ਨਹੀਂ ਕੀਤਾ ਗਿਆ। ਇਹ ਹੀ ਨਹੀਂ, ਲੌਂਗੋਵਾਲੀਏ ਸਾਧ ਨੇ ਤਾਂ ਆਪਣੇ ਉਨ੍ਹਾਂ ਸਾਥੀਆਂ ਨੂੰ ਵੀ ਭਰੋਸੇ ਵਿਚ ਨਹੀਂ ਲਿਆ ਜਿਨ੍ਹਾਂ ਨੇ ਉਸ ਨੂੰ ਆਪਣੇ ਪੈਸੇ ਦੇ ਜ਼ੋਰ ਨਾਲ ਅਕਾਲੀ ਦਲ ਦਾ ਪ੍ਰਧਾਨ ਬਣਾਇਆ ਸੀ। ਇਤਨਾ ਵੱਡਾ ਧੋਖਾ? ਅਤੇ ਧੋਖਾ ਵੀ ਧਰਮ ਦੇ ਨਾਂ ਹੇਠ? ਢੰਡੋਰਾ ਪਿੱਟਿਆ ਗਿਆ ਸੀ ਕਿ ਲੌਂਗੋਵਾਲੀਏ ਸਾਧ ਨੂੰ ਗੁਰੂ ਗ੍ਰੰਥ ਸਾਹਿਬ ਵਿਚੋਂ ਆਏ ਮਹਾਂਵਾਕ ਨੇ ਪ੍ਰੇਰਨਾ ਦਿਤੀ ਸੀ। ਕਿਤਨਾ ਛਲ-ਕਪਟ ਸਿਰਜਿਆ ਗਿਆ ਸੀ ਗੁਰੂ ਗ੍ਰੰਥ ਸਾਹਿਬ ਦੇ ਨਾਂ ਤੇ? ਲੌਂਗੋਵਾਲੀਏ ਸਾਧ ਨੇ ਸਿੱਖ ਸੰਗਤਾਂ ਨੂੰ ਗੁਰੂ ਗ੍ਰੰਥ ਸਾਹਿਬ ਦਾ ਨਾਂ ਵਰਤ ਕੇ ਧੋਖਾ ਦਿਤਾ। ਐਸੇ ਧੋਖੇਬਾਜ਼, ਕਪਟੀ ਅਤੇ ਬੇਈਮਾਨ ਆਗੂ ਨੂੰ, ਗੋਲੀ ਮਾਰ ਕੇ ਮਾਰਨ ਦੀ ਸਜ਼ਾ ਬਹੁਤ ਥੋੜੀ ਹੈ।

ਹੁਣ ਹੋਰ ਦੇਖੋ ਕਿ ਰਾਜੀਵ ਗਾਂਧੀ, ਲੌਂਗੋਵਾਲੀਏ ਸਾਧ ਨੂੰ ਵਰਤ ਕੇ, ਕਿਸ ਤਰ੍ਹਾਂ ਆਪਣੇ ਅਤੇ ਆਪਣੀ ਮਾਂ ਦੇ ਕੀਤੇ ਕੁਕਰਮਾਂ ਨੂੰ ਛੁਪਾਉਣ ਦਾ ਯਤਨ ਕਰ ਰਿਹਾ ਹੈ। ਸਮਝੌਤੇ ਦੀ ਸੱਤਵੀਂ ਧਾਰਾ ਦੀ ਦੂਜੀ ਉਪਧਾਰਾ ਵਿਚ ਲਿਖਿਆ ਗਿਆ ਹੈ "ਸ੍ਰੀਮਤੀ ਇੰਦਰਾ ਗਾਂਧੀ ਸਦਾ ਇਹ ਕਹਿੰਦੇ ਸਨ ਕਿ ਜਦੋਂ ਵੀ ਚੰਡੀਗੜ੍ਹ ਪੰਜਾਬ ਨੂੰ ਦਿਤਾ ਜਾਵੇਗਾ ਉਦੋਂ ਪੰਜਾਬ ਦੇ ਕੁਝ ਹਿੰਦੀ ਬੋਲੀ ਵਾਲੇ ਇਲਾਕੇ ਹਰਿਆਣਾ ਨੂੰ ਦਿਤੇ ਜਾਣਗੇ।" ਯਾਨੀ ਕਿ ਹਰਿਆਣੇ ਨੂੰ ਇਲਾਕੇ ਕਿਸੇ ਨਿਯਮ ਅਧੀਨ ਨਹੀਂ ਸਗੋਂ ਇੰਦਰਾ ਗਾਂਧੀ ਦੀ "ਪਵਿਤਰ ਇੱਛਾ" ਅਧੀਨ ਦੇਣੇ ਸਨ। ਉਸ ਇੰਦਰਾ ਗਾਂਧੀ ਦੇ ਬਚਨਾਂ ਤੇ ਲੌਂਗੋਵਾਲੀਏ ਸਾਧ ਦਾ ਅੰਗੂਠਾ ਲੁਆ ਕੇ, ਇਲਾਹੀ ਬਚਨ ਬਣਾ ਦਿਤਾ ਗਿਆ ਸੀ, ਜਿਹੜੀ ਮਰਦੀ ਮਰਦੀ ਵੀ ਹਜ਼ਾਰਾਂ ਸਿੱਖਾਂ ਦਾ ਖੂਨ ਪੀ ਗਈ ਸੀ। ਕੀ ਇੰਦਰਾ ਗਾਂਧੀ ਇਹ ਬਚਨ ਨਹੀਂ ਕਰ ਸਕਦੀ ਸੀ ਕਿ ਪੰਜਾਬ ਨਾਲ ਇਨਸਾਫ ਹੋਣਾ ਚਾਹੀਦਾ ਹੈ? ਉਸ ਨੂੰ ਸਿਰਫ਼ ਹਰਿਆਣੇ ਨੂੰ ਹੀ ਇਲਾਕੇ ਦੇਣ ਦਾ ਖਿਆਲ ਕਿਉਂ ਸੀ?

ਚਲੋ ਮੰਨ ਲਿਆ ਜਾਵੇ ਕਿ ਹਰ ਸਮਝੌਤੇ ਵਿਚ ਦੋਹਾਂ ਧਿਰਾਂ ਨੂੰ ਕੁਝ ਨਾ ਕੁਝ ਛੱਡ-ਛਡਾਅ ਕਰਨਾ ਹੀ ਪੈਂਦਾ ਹੈ ਪਰ ਲੌਂਗੋਵਾਲੀਆ ਸਾਧ ਇਸ ਉਪਧਾਰਾ ਦੇ ਬਰਾਬਰ ਇਹ ਉਪਧਾਰਾ ਵੀ ਤਾਂ ਲਿਖਵਾ ਸਕਦਾ ਸੀ ਕਿ "ਅਕਾਲ ਤਖ਼ਤ ਨਾਲ ਸਮੁੱਚੇ ਸਿੱਖ ਜਗਤ ਦੇ ਸ਼ਰਧਾਪੂਰਨ ਜਜ਼ਬਾਤ ਜੁੜੇ ਹੋਏ ਹਨ ਇਸ ਲਈ ਇਸ ਦੇ ਢਾਹੇ ਜਾਣ 'ਤੇ ਸਰਕਾਰ ਆਮ ਮੁਆਫ਼ੀ ਮੰਗਦੀ ਹੈ ਅਤੇ ਅੱਗੇ ਤੋਂ ਇਸ ਦੀ ਪਵਿਤਰਤਾ ਅਤੇ ਸੁਰਖਿਆ ਦੀ ਗਰੰਟੀ ਦਿੰਦੀ ਹੈ।" ਇਸ ਤਰ੍ਹਾਂ ਦੇ ਸ਼ਬਦਾਂ ਵਿਚ ਤਾਂ ਕਿਸੇ ਹਰਿਆਣੇ ਜਾਂ ਰਾਜਸਥਾਨ ਦੇ ਹਿਤਾਂ ਦਾ ਨੁਕਸਾਨ ਨਹੀਂ ਸੀ ਹੁੰਦਾ? ਲੌਂਗੋਵਾਲੀਆ ਸਾਧ ਤਾਂ ਇਹ ਸ਼ਬਦ ਦਰਜ ਨਹੀਂ ਕਰਵਾ ਸਕਿਆ ਪਰ ਰਾਜੀਵ ਨੇ ਜ਼ਰੂਰ ਉਸ ਕੋਲੋਂ ਇਹ ਸ਼ਬਦ



Digitized by Panjab Digital Library | www.panjabdigilib.org

ਲਿਖਵਾ ਲਏ, "ਮਤੇ ਦਾ ਮੰਤਵ ਰਾਜਾਂ ਨੂੰ ਵਧੇਰੇ ਅਧਿਕਾਰ ਦੇਣੇ ਹਨ ਤਾਂ ਕਿ ਭਾਰਤ ਦੀ ਏਕਤਾ ਅਤੇ ਅਖੰਡਤਾ ਮਜ਼ਬੂਤ ਹੋ ਸਕੇ। ਭਾਰਤ ਦੀ ਕੌਮੀ ਹੋਂਦ ਅਨੇਕਤਾ ਵਿਚ ਏਕਤਾ ਹੈ।" (ਧਾਰਾ ਅੱਠ ਦੀ ਪਹਿਲੀ ਉਪਧਾਰਾ)।

ਤੀਜੀ ਸਭ ਤੋਂ ਵੱਡੀ ਗੱਲ ਦੇਖਣ ਵਾਲੀ ਇਹ ਸੀ ਕਿ ਸਮਝੌਤੇ ਦੀ ਸਾਰੀ ਕਾਰਵਾਈ ਉਹੀ ਵਜ਼ੀਰ ਕਰਵਾ ਰਹੇ ਸਨ ਜਿਹੜੇ ਦਿੱਲੀ ਵਿਖੇ ਹਜ਼ਾਰਾਂ ਸਿੰਘਾਂ ਨੂੰ ਕਤਲ ਕਰਵਾਉਣ ਦੇ ਦੋਸ਼ੀ ਪਾਏ ਗਏ ਸਨ। ਅਸਲ ਵਿਚ ਹਰਕ੍ਰਿਸ਼ਨ ਲਾਲ ਭਗਤ ਅਤੇ ਜਗਦੀਸ਼ ਟਾਈਟਲਰ, ਇਹ ਸਾਰੀ ਕਾਰਵਾਈ ਕਰ ਰਹੇ ਸਨ। ਇਸ ਨਾਲ ਸਰਕਾਰ ਸਿੱਖਾਂ ਦੀਆਂ ਨਿਗਾਹਾਂ ਵਿਚ, ਸੰਤ ਲੌਂਗੋਵਾਲੀਏ ਦਾ ਅੰਗੂਠਾ ਲੁਆ ਕੇ ਇਨ੍ਹਾਂ ਸਿੱਖ-ਦੁਸ਼ਮਣ ਵਜ਼ੀਰਾਂ ਨੂੰ ਦੋਸ਼-ਮੁਕਤ ਦਿਖਾਉਣਾ ਚਾਹੁੰਦੀ ਸੀ। ਅਖ਼ਬਾਰਾਂ, ਮੈਗਜ਼ੀਨਾਂ ਵਿਚ ਜੋ ਫੋਟੋਆਂ ਇਸ ਕਾਰਵਾਈ ਬਾਰੇ ਛਪੀਆਂ ਸਨ ਉਨ੍ਹਾਂ ਵਿਚ ਐਚ. ਕੇ. ਐਲ. ਭਗਤ ਅਤੇ ਜਗਦੀਸ਼ ਟਾਈਟਲਰ, ਲੌਂਗੋਵਾਲੀਏ ਸਾਧ ਦੇ ਮੂੰਹ ਵਿਚ ਲੱਡੂ ਪਾ ਰਹੇ ਸਨ ਅਤੇ ਇਹ ਹੱਸ ਹੱਸ ਕੇ ਖਾ ਰਿਹਾ ਸੀ।

ਅਸਲ ਵਿਚ ਇਸ ਤਰ੍ਹਾਂ ਦੇ ਸਮਝੌਤੇ ਨੂੰ ਸਮਝੌਤਾ ਕਹਿਣਾ ਹੀ ਬਹੁਤ ਵੱਡੀ ਗਲਤੀ ਹੈ। ਸਮਝੌਤਾ ਹਮੇਸ਼ਾ ਦੋ ਬਰਾਬਰ ਦੀਆਂ ਧਿਰਾਂ ਵਿਚ ਹੋਇਆ ਕਰਦਾ ਹੈ। ਦੇਸ ਦੀ ਸਰਕਾਰ ਦੇ ਬਰਾਬਰ, ਉਥੋਂ ਦੀ ਇਕ ਸਾਧਾਰਨ ਰਾਜਨੀਤਕ ਜਥੇਬੰਦੀ ਕਦੇ ਵੀ ਬਰਾਬਰ ਦੀ ਧਿਰ ਨਹੀਂ ਮੰਨੀ ਜਾ ਸਕਦੀ। ਉਹ ਵੱਧ ਤੋਂ ਵੱਧ ਆਪਣੀਆਂ ਮੰਗਾਂ ਮਨਾਉਣ ਦੀ ਪ੍ਰਾਰਥਨਾ ਕਰ ਸਕਦੀ ਹੈ ਜਾਂ ਫਿਰ ਸਰਕਾਰ ਉਸ ਪਾਰਟੀ ਦੀਆਂ ਕੁਝ ਮੰਗਾਂ ਮੰਨ ਕੇ ਉਸ ਦੇ ਲੋਕਾਂ ਉਪਰ ਅਹਿਸਾਨ ਕਰਦੀ ਹੈ। ਬਰਾਬਰ ਦੀ ਧਿਰ ਕਦੇ ਮੰਗਾਂ ਨਹੀਂ ਮੰਗਦੀ ਉਹ ਤਾਂ ਬਰਾਬਰ ਬੈਠ ਕੇ ਆਪਣੇ ਅਧਿਕਾਰਾਂ ਦੀਆਂ ਵੰਡੀਆਂ ਪਾਉਂਦੀ ਹੈ।

ਅੰਤਰਰਾਸ਼ਟਰੀ ਪੱਧਰ 'ਤੇ ਜਿਤਨੇ ਵੀ ਹੁਣ ਤਕ ਸਮਝੌਤੇ ਹੋਏ ਹਨ ਉਨ੍ਹਾਂ ਦੀਆਂ ਦੋ ਕਿਸਮਾਂ ਹਨ : ਇਕ ਤਾਂ ਉਹ ਸਮਝੌਤੇ ਹਨ ਜੋ ਬਰਾਬਰ ਦੀਆਂ ਧਿਰਾਂ ਵਿਚਕਾਰ ਹੋਏ ਸਨ, ਜਿਵੇਂ ਕਿ ਮਹਾਰਾਜਾ ਰਣਜੀਤ ਸਿੰਘ ਅਤੇ ਬ੍ਰਿਟਿਸ਼ ਸਰਕਾਰ ਵਿਚਕਾਰ ਪਹਿਲਾਂ 1809 ਦੀ ਸੰਧੀ ਅਤੇ ਪਿੱਛੋਂ 1833 ਵਿਚ ਰੋਪੜ ਦੇ ਅਸਥਾਨ 'ਤੇ ਹੋਈ ਸੰਧੀ। ਦੂਜੇ ਮਹਾਂ-ਯੁੱਧ ਤੋਂ ਪਿੱਛੋਂ ਹਾਰੇ ਹੋਏ ਦੇਸਾਂ ਦੀ ਲੁੱਟ-ਖਸੁੱਟ ਕਰਨ ਲਈ ਇੰਗਲੈਂਡ, ਅਮਰੀਕਾ ਅਤੇ ਰੂਸ ਵਿਚਕਾਰ ਹੋਏ ਸਮਝੌਤੇ ਸਨ। ਦੂਜੇ ਸਮਝੌਤੇ ਉਹ ਹਨ ਜੋ ਹਾਰੀ ਹੋਈ ਅਤੇ ਜੇਤੂ ਧਿਰ ਵਿਚਕਾਰ ਹੋਏ ਹਨ, ਜਿਵੇਂ ਕਿ ਪਹਿਲੀ ਜੰਗ ਵਿਚ ਹਾਰਨ ਪਿੱਛੋਂ ਸਿੱਖ ਰਾਜ ਅਤੇ ਬ੍ਰਿਟਿਸ਼ ਸਰਕਾਰ ਵਿਚਕਾਰ 1846 ਦਾ ਅਹਿਦਨਾਮਾ ਹੋਇਆ ਸੀ ਜਾਂ ਦੂਜੇ ਮਹਾਂ-ਯੁੱਧ ਤੋਂ ਪਿੱਛੋਂ ਫਰਾਂਸ, ਜਰਮਨੀ ਅਤੇ ਜਾਪਾਨ ਉਪਰ ਜੇਤੂ ਦੇਸ਼ਾਂ ਨੇ ਆਪਣੇ ਸਮਝੌਤੇ ਠੋਸੇ ਸਨ।



Digitized by Panjab Digital Library | www.panjabdigilib.org

ਜਦੋਂ ਹਾਰੀ ਹੋਈ ਅਤੇ ਜੇਤੂ ਧਿਰ ਵਿਚਕਾਰ ਸਮਝੌਤਾ ਹੁੰਦਾ ਹੈ ਤਾਂ ਜੇਤੂ ਧਿਰ ਹਮੇਸ਼ਾ ਘੋੜ-ਸਵਾਰ ਹੁੰਦੀ ਹੈ ਅਤੇ ਹਾਰੀ ਹੋਈ ਧਿਰ ਘੋੜੀ ਬਣਦੀ ਹੈ। ਅਪ੍ਰੇਸ਼ਨ ਬਲਿਊ ਸਟਾਰ ਤੋਂ ਪਿੱਛੋਂ ਜੋ ਹਾਲ ਸਿੱਖ ਕੌਮ ਦਾ ਸੀ ਉਸ ਨੂੰ ਤਾਂ ਅਸੀਂ ਹਾਰੀ ਹੋਈ ਧਿਰ ਵੀ ਨਹੀਂ ਕਹਿ ਸਕਦੇ। ਇਸ ਦਾ ਤਾਂ ਕਚੂਮਰ ਕੱਢ ਦਿਤਾ ਗਿਆ ਸੀ। ਸੰਤ ਲੌਂਗੋਵਾਲ ਨੂੰ ਤਾਂ ਇਸ ਕਚੂਮਰ ਕੱਢੀ ਹੋਈ ਕੌਮ ਦਾ ਇਕ ਫ਼ਰਜ਼ੀ ਨੇਤਾ ਮੰਨਿਆ ਗਿਆ ਸੀ। ਇਸ ਲਈ ਇਹ ਨਾ ਤਾਂ ਕਿਸੇ ਧਿਰ ਦਾ ਨੇਤਾ ਸੀ ਅਤੇ ਨਾ ਹੀ ਉਹ ਧਿਰ ਕਿਸੇ ਸ਼ਕਤੀ ਦੀ ਮਾਲਕ ਸੀ। ਇਸ ਲਈ ਰਾਜੀਵ-ਲੌਂਗੋਵਾਲ ਸਮਝੌਤੇ ਵਿਚ, ਲੌਂਗੋਵਾਲੀਆ ਸਾਧ ਇਕ ਘੋੜੀ ਬਣਨ ਦਾ ਮਾਣ ਵੀ ਹਾਸਲ ਨਹੀਂ ਕਰ ਸਕਿਆ। ਇਸ ਨੂੰ ਤਾਂ ਰਾਜੀਵ ਗਾਂਧੀ ਨੇ ਐਚ. ਕੇ. ਐਲ. ਭਗਤ ਅਤੇ ਜਗਦੀਸ਼ ਟਾਈਟਲਰ ਦੀ ਇਕ ਗਧੀ ਬਣਾ ਕੇ ਵਰਤਿਆ ਸੀ। ਇਹੀ ਕਾਰਨ ਸੀ ਕਿ ਇਸ ਸਮਝੌਤੇ ਪਿੱਛੋਂ ਲੌਂਗੋਵਾਲੀਆ ਸਾਧ ਨਾਲੇ ਤਾਂ ਇਕ ਗੱਧੀ ਦੀ ਤਰ੍ਹਾਂ ਡੰਡੇ ਵੀ ਖਾਂਦਾ ਰਿਹਾ ਅਤੇ ਅੰਤ ਨੂੰ ਮਰ ਕੇ ਬਦਨਾਮ ਵੀ ਹੋਇਆ।

24 ਜੁਲਾਈ ਨੂੰ ਸਮਝੌਤੇ ਦਾ ਐਲਾਨ ਹੋ ਗਿਆ। ਇਕ ਦਮ ਰੇਡੀਓ, ਦੂਰਦਰਸ਼ਨ ਅਤੇ ਅਖ਼ਬਾਰਾਂ ਰਾਹੀਂ ਸਮਝੌਤੇ ਦੇ ਹੱਕ ਵਿਚ ਅਤੇ ਸੰਤ ਲੌਂਗੋਵਾਲ ਦੀ ਸ਼ਖ਼ਸੀਅਤ ਉਭਾਰਨ ਲਈ ਅੱਡੀ ਚੋਟੀ ਦਾ ਜ਼ੋਰ ਲਾ ਦਿਤਾ ਗਿਆ। ਉਹੀ ਦੋਗਲੇ ਅਕਾਲੀ, ਜਿਹੜੇ ਅਪ੍ਰੇਸ਼ਨ ਬਲਿਊ ਸਟਾਰ ਦੌਰਾਨ ਪਿਸ਼ਾਬ ਦੀ ਝੱਗ ਵਾਂਗ ਬੈਠ ਗਏ ਸਨ, ਫਿਰ ਬੋਲਣੇ ਸ਼ੁਰੂ ਹੋ ਗਏ। ਸੁਖਜਿੰਦਰ ਸਿੰਘ ਨੂੰ ਇਹ ਸਮਝੌਤਾ ਖਾਲਿਸਤਾਨ ਦਾ ਰੂਪ ਦਿਸਣ ਲਗ ਪਿਆ। ਬਲਵੰਤ ਸਿੰਘ ਅਤੇ ਬਲਵੰਤ ਰਮੂੰਵਾਲੀਏ ਨੇ ਕਹਿਣਾ ਸ਼ੁਰੂ ਕਰ ਦਿਤਾ ਕਿ ਮਹਾਰਾਜਾ ਰਣਜੀਤ ਸਿੰਘ ਤੋਂ ਪਿੱਛੋਂ ਪਹਿਲੀ ਵਾਰ ਇਕ ਅਣਖੀਲਾ ਸਮਝੌਤਾ ਹੋਇਆ ਹੈ। ਪਰ ਸਿੱਖ ਕੌਮ ਦਾ ਅਣਖੀਲਾ ਤਬਕਾ ਇਸ ਦੇ ਸਖ਼ਤ ਖਿਲਾਫ਼ ਸੀ। ਸਿੱਖ ਨੌਜੁਆਨਾਂ ਵਿਚ ਰੋਹ ਦੀ ਲਹਿਰ ਫੈਲ ਗਈ। ਸੰਤ ਲੌਂਗੋਵਾਲ ਨੇ ਆਪਣੇ ਬਚਾਉ ਲਈ ਸੀ. ਆਰ. ਪੀ. ਦੇ ਸਿਪਾਹੀ ਲੈ ਲਏ। ਜਿਥੇ ਵੀ ਲੌਂਗੋਵਾਲੀਆ ਸੰਤ ਜਾਂਦਾ ਸੀ ਉਥੇ ਪੁਲੀਸ ਦੇ ਘੇਰੇ ਵਿਚ ਹੀ ਘਿਰਿਆ ਹੋਇਆ ਜਾਂਦਾ ਸੀ। 30 ਜੁਲਾਈ, 1985 ਨੂੰ ਜਦ ਲੌਂਗੋਵਾਲੀਆ ਪਹਿਲੀ ਵਾਰ ਸ੍ਰੀ ਦਰਬਾਰ ਸਾਹਿਬ ਆਇਆ ਤਾਂ ਪੂਰੀ ਪੁਲੀਸ ਫੋਰਸ ਉਸ ਦੇ ਨਾਲ ਸੀ। ਨੌਜੁਆਨ ਮਰਨ-ਮਾਰਨ 'ਤੇ ਖੜੇ ਸਨ। ਉਨ੍ਹਾਂ ਦਾ ਕਹਿਣਾ ਸੀ ਕਿ ਲੌਂਗੋਵਾਲ ਨੂੰ ਇਥੇ ਵੜਨ ਨਹੀਂ ਦੇਣਾ। ਪਰ ਲੌਂਗੋਵਾਲ ਪੁਲੀਸ ਫੋਰਸ ਦੇ ਸਿਰ 'ਤੇ ਬੜੇ ਮਾਣ ਨਾਲ ਕੰਪਲੈਕਸ ਅੰਦਰ ਆਇਆ। ਪੁਲੀਸ ਦੀ ਅਤੇ ਸਿੱਖ ਨੌਜੁਆਨਾਂ ਦੀ ਖੂਬ ਜਮ ਕੇ ਲੜਾਈ ਹੋਈ। ਸਭ ਨੌਜੁਆਨਾਂ ਨੂੰ ਪੁਲੀਸ ਨੇ ਕੁਟ-ਕੁਟ ਕੇ ਗ੍ਰਿਫ਼ਤਾਰ ਕਰ ਲਿਆ। ਸੰਤ ਲੌਂਗੋਵਾਲ ਤੇਜਾ ਸਿੰਘ ਸਮੁੰਦਰੀ ਹਾਲ ਦੇ ਅਹਾਤੇ ਵਿਚ ਖੜਾ, ਪੱਤਰਕਾਰਾਂ ਨੂੰ ਕਹਿ ਰਿਹਾ ਸੀ ਕਿ ਅਜਿਹੇ ਸਾਰੇ ਸਿੱਖ ਨੌਜੁਆਨਾਂ ਨੂੰ ਗ੍ਰਿਫ਼ਤਾਰ ਕਰ ਲਿਆ ਜਾਵੇਗਾ। 'ਹੋਛੇ ਜੱਟ ਕਟੋਰਾ



Digitized by Panjab Digital Library | www.panjabdigilib.org

ਲਭਾ ਪਾਣੀ ਪੀ ਪੀ ਆਫਰਿਆ' ਦੀ ਕਹਾਉਤ ਅਨੁਸਾਰ ਸੰਤ ਲੌਂਗੋਵਾਲ ਸਮਝਦਾ ਸੀ ਕਿ ਇਸ ਸਮੇਂ ਸਿੱਖ ਕੌਮ ਵਿਚ ਉਸ ਦਾ ਮੁਕਾਬਲਾ ਕਰਨ ਵਾਲਾ ਕੋਈ ਨਹੀਂ ਹੈ। ਇਸੇ ਹੀ ਘੁਮੰਡ ਵਿਚ ਹਰ ਥਾਂ ਤੇ ਹਰ ਕਾਨਫਰੰਸ ਵਿਚ ਸਿੱਖ ਧਰਮ ਦੀ ਵਿਆਖਿਆ ਵੀ ਉਹ ਆਪਣੇ ਹੀ ਮਤਲਬਾਂ ਅਨੁਸਾਰ ਕਰਨ ਲਗ ਪਿਆ ਸੀ।

16 ਜੂਨ, 1985 ਨੂੰ ਸੰਗਰੂਰ ਵਿਖੇ ਹਿੰਦੂਆਂ ਦੇ ਇੱਕ ਇਕੱਠ ਨੂੰ ਸੰਬੋਧਨ ਕਰਦਿਆਂ ਸੰਤ ਲੌਂਗੋਵਾਲੀਏ ਨੇ ਕਿਹਾ ਸੀ ਕਿ ਆਨੰਦਪੁਰ ਸਾਹਿਬ ਦੇ ਮਤੇ ਵਿਚ ਜੋ ਜੋ ਵੀ ਦੇਸ਼ ਵਿਰੋਧੀ ਗੱਲਾਂ ਹਨ ਉਨ੍ਹਾਂ ਨੂੰ ਕੱਢ ਦਿਤਾ ਜਾਵੇਗਾ। ਭਾਵ ਕਿ ਲੌਂਗੋਵਾਲੀਏ ਸਾਧ ਨੂੰ ਅਪ੍ਰੇਸ਼ਨ ਬਲਿਊ ਸਟਾਰ ਦੌਰਾਨ ਸਾਰੀ ਕੌਮ ਦੇ ਛਿੱਤਰ ਮਰਵਾ ਕੇ ਹੀ ਪਤਾ ਲਗਿਆ ਸੀ ਕਿ ਆਨੰਦਪੁਰ ਸਾਹਿਬ ਦੇ ਮਤੇ ਵਿਚ ਕੁਝ ਦੇਸ਼ ਵਿਰੋਧੀ ਗੱਲਾਂ ਵੀ ਹਨ। ਬੱਬਰ ਖ਼ਾਲਸਾ ਸੰਤ ਲੌਂਗੋਵਾਲ ਦਾ ਪੂਰਾ ਪੂਰਾ ਹਮਾਇਤੀ ਸੀ ਅਤੇ ਸੰਤ ਲੌਂਗੋਵਾਲੀਏ ਨੇ ਵੀ ਉਨ੍ਹਾਂ ਨੂੰ ਪੂਰੀ ਪੂਰੀ ਸੁਰੱਖਿਆ ਦਿਤੀ ਹੋਈ ਸੀ। ਪਰ ਇਸ ਨੇ ਹੀ ਹਿੰਦੂਆਂ ਦੇ ਇਕੱਠ ਵਿਚ ਕਿਹਾ ਸੀ ਕਿ ਬੱਬਰ ਖ਼ਾਲਸਾ ਕਾਂਗਰਸ ਦੀ ਪੈਦਾਇਸ਼ ਹੈ। 18 ਅਗਸਤ, 1985 ਨੂੰ ਸੰਗਰੂਰ ਵਿਖੇ ਹੀ ਜੈਨ ਧਰਮ ਸੰਮੇਲਨ ਵਿਚ ਸ਼ਾਮਲ ਹੋ ਕੇ ਸੰਤ ਲੌਂਗੋਵਾਲੀਏ ਨੇ ਮੂਰਤੀਆਂ ਅੱਗੇ ਜੋਤ ਜਗਾਈ ਅਤੇ ਆਰਤੀ ਕੀਤੀ। ਸਿੱਖਾਂ ਨੂੰ ਕੇਸਾਧਾਰੀ ਹਿੰਦੂ ਦੱਸ ਕੇ ਹਿੰਦੂਆਂ ਦਾ ਹੀ ਇਕ ਹਿੱਸਾ ਕਿਹਾ ਸੀ। ਇਹ ਸੰਤ ਲੌਂਗੋਵਾਲੀਏ ਦੀਆਂ ਆਪਹੁਦਰੀਆਂ ਅਤੇ ਯੱਬਲੀਆਂ ਦੀ ਇੰਤਹਾ ਸੀ। ਜੋ ਮਨ ਵਿਚ ਆਉਂਦਾ ਸੀ, ਸਰਕਾਰ ਨੂੰ ਖੁਸ਼ ਕਰਨ ਲਈ, ਉਹੀ ਕੁਝ ਬਕੀ ਜਾ ਰਿਹਾ ਸੀ। ਸੁਣਦੇ ਸਾਂ ਕਿ ਜਿਹੜੀ ਵੀ ਕਾਨਫਰੰਸ ਵਿਚ ਲੌਂਗੋਵਾਲੀਆ ਬੋਲਣ ਜਾਂਦਾ ਸੀ ਉਸ ਕਾਨਫਰੰਸ ਵਿਚ ਸਿੱਖ ਨੌਜੁਆਨਾਂ ਨੂੰ ਸ਼ਾਮਲ ਹੋਣ ਤੋਂ ਰੋਕਿਆ ਜਾਂਦਾ ਸੀ। ਜਿੰਨੇ ਵੀ ਪੁਲੀਸ ਦੇ ਸਿਪਾਹੀ ਇਸ ਦੀ ਹਿਫ਼ਾਜ਼ਤ ਲਈ ਤਾਇਨਾਤ ਕੀਤੇ ਗਏ ਸਨ ਉਹ ਸਾਰੇ ਜਾਂ ਤਾਂ ਹਿੰਦੂ ਸਨ ਤੇ ਜਾਂ ਫਿਰ ਦਾੜ੍ਹੀਆਂ ਕੁਤਰਨ ਵਾਲੇ ਸਿੱਖ ਸਨ। ਸੁਣਿਆ ਇਹ ਵੀ ਹੈ ਕਿ ਇਸਦੀ ਹਦਾਇਤ ਸੀ ਕਿ ਕੋਈ ਵੀ ਗੁਰ-ਸਿੱਖ ਸਿਪਾਹੀ ਇਸ ਦੇ ਬਾਡੀਗਾਰਡਾਂ ਵਿਚ ਨਾ ਰੱਖਿਆ ਜਾਵੇ ਕਿਉਂਕਿ ਇਸ ਨੂੰ ਡਰ ਸੀ ਕਿ ਗੁਰ-ਸਿੱਖ ਸਿਪਾਹੀ ਕਿਸੇ ਸਮੇਂ ਵੀ ਇਸ ਦੇ ਸਿੱਖ ਵਿਰੋਧੀ ਬਕਵਾਸ ਤੋਂ ਖਿਝ ਕੇ, ਗੋਲੀ ਚਲਾ ਕੇ ਇੰਦਰਾ ਗਾਂਧੀ ਵਾਂਗ ਇਸ ਨੂੰ ਵੀ ਮਾਰ ਸਕਦਾ ਹੈ। ਇਹ ਹਾਲ ਸੀ ਪੰਥ ਦੇ ਇਸ ਅਖਾਉਤੀ ਨੇਤਾ ਦਾ।

ਆਖਰ ਉਹ ਦਿਨ ਵੀ ਆ ਗਿਆ। 20 ਅਗਸਤ, 1985 ਨੂੰ ਸੰਗਰੂਰ ਦੇ ਸ਼ੇਰਪੁਰ ਪਿੰਡ ਵਿਚ ਲੌਂਗੋਵਾਲੀਏ ਸੰਤ ਨੇ ਇਸਤਰੀ ਅਕਾਲੀ ਦਲ ਦੀ ਕਾਨਫਰੰਸ ਵਿਚ ਸ਼ਾਮਲ ਹੋਣਾ ਸੀ। ਕੁਝ ਸਿੱਖ ਨੌਜੁਆਨ ਆਪਣੇ ਸਿਰਾਂ ਤੇ ਕੱਫਨ ਬੰਨ੍ਹ ਕੇ ਇਸ ਬਕਵਾਸ ਨੂੰ ਬੰਦ ਕਰਾਉਣ ਲਈ ਫਿਰ ਰਹੇ ਸਨ। ਆਖਰ ਉਨ੍ਹਾਂ ਦਾ ਦਾਅ ਇਥੇ ਲਗ ਗਿਆ। ਜਦੋਂ ਮੌਤ ਨੇ ਆਉਣਾ ਹੁੰਦਾ ਹੈ ਤਾਂ ਲੱਖਾਂ ਫੌਜਾਂ ਵੀ ਉਸ ਨੂੰ ਰੋਕ ਨਹੀਂ ਸਕਦੀਆਂ। ਜਿਸ ਤਰ੍ਹਾਂ ਸਰਕਾਰੀ ਤਾਕਤ ਦੇ ਸਿਰ 'ਤੇ ਇਹ ਥਾਂ ਥਾਂ 'ਤੇ ਆਪਣਾ ਘੁਮੰਡ ਦਿਖਾਉਂਦਾ



Digitized by Panjab Digital Library | www.panjabdigilib.org

ਫਿਰਦਾ ਸੀ ਉਸੇ ਤਰ੍ਹਾਂ ਸ਼ੇਰਪੁਰ ਵਿਖੇ ਵੀ ਸਾਰੇ ਗੁਰਦੁਆਰੇ ਨੂੰ ਪੁਲੀਸ ਦੇ ਕਮਾਂਡੋਜ਼ ਰਾਹੀਂ ਘਿਰਾ ਕੇ, ਇਹ ਕਾਨਫਰੰਸ ਵਿਚ ਬੋਲਣ ਲਈ ਗਿਆ। ਸ਼ੇਰਪੁਰ ਦੇ ਗੁਰਦੁਆਰੇ ਦੇ ਹਰ ਕਮਰੇ ਵਿਚ ਪੁਲੀਸ ਦੇ ਕਮਾਂਡੋਜ਼ ਸਿਵਲ ਕਪੜਿਆਂ ਵਿਚ ਤਾਇਨਾਤ ਸਨ। ਜਦੋਂ ਇਹ ਬੋਲਣ ਲਈ ਉੱਠਿਆ ਤਾਂ ਕੁਝ ਸਿੱਖ ਸੂਰਬੀਰਾਂ ਨੇ ਆਪਣੀ ਜਾਨ ਦੀ ਪ੍ਰਵਾਹ ਨਾ ਕਰਦਿਆਂ, ਇਸ ਸਰਕਾਰੀ ਚਮਚੇ ਨੂੰ ਗੋਲੀਆਂ ਨਾਲ ਉਡਾ ਦਿਤਾ। ਸੈਂਕੜੇ ਕਮਾਂਡੋਜ਼ ਦੀ ਮੌਜੂਦਗੀ ਵਿਚ ਸਿੱਖ ਸੂਰਬੀਰ ਲੌਂਗੋਵਾਲੀਏ ਸੰਤ ਨੂੰ ਮਾਰ ਗਏ ਸਨ।

ਅਖ਼ਬਾਰਾਂ ਰਾਹੀਂ ਹੀ ਪਤਾ ਲਗਿਆ ਸੀ ਕਿ ਇਸ ਗਦਾਰ ਨੂੰ ਮਾਰਨ ਵਾਲੇ ਸਿੱਖ ਸੂਰਬੀਰਾਂ ਵਿਚ ਸਰਦਾਰ ਜਰਨੈਲ ਸਿੰਘ ਹਰਵਾਰਾ, ਸਰਦਾਰ ਹਰਵਿੰਦਰ ਸਿੰਘ ਬਿੱਲੂ ਅਤੇ ਸਰਦਾਰ ਗਿਆਨ ਸਿੰਘ ਸਨ। ਸੰਤ ਲੌਂਗੋਵਾਲ ਦੇ ਮਾਰੇ ਜਾਣ ਨਾਲ ਸਰਕਾਰ ਦੀ ਇਕ ਬਹੁਤ ਵੱਡੀ ਸ਼ਕਤੀ ਖ਼ਤਮ ਹੋ ਗਈ। ਸਮੁੱਚੇ ਹਿੰਦੁਸਤਾਨ ਵਿਚ ਸੰਤ ਲੌਂਗੋਵਾਲ ਦੀ ਮੌਤ ਨੇ ਤਰਥੱਲੀ ਮਚਾ ਦਿਤੀ। ਸਰਕਾਰ ਨੇ ਇਸ ਨੂੰ ਸਰਕਾਰੀ ਸ਼ਹੀਦ ਐਲਾਨ ਕੇ ਦੋ ਦਿਨ ਲਈ ਕੌਮੀ ਸੋਗ ਮਨਾਉਣ ਦਾ ਐਲਾਨ ਕਰ ਦਿਤਾ। ਸਰਕਾਰੀ ਸਾਧਨਾਂ ਰਾਹੀਂ ਇਸ ਮਰ ਚੁਕੇ ਸਾਧ ਦੀ ਪੂਰੀ ਪ੍ਰਸ਼ੰਸਾ ਕੀਤੀ ਗਈ ਸੀ। ਸਿੱਖ ਨੌਜੁਆਨਾਂ ਨੂੰ ਸਮੁੱਚੀ ਸਿੱਖ ਕੌਮ ਨਾਲੋਂ ਨਿਖੇੜਣ ਦਾ ਪੂਰਾ ਪ੍ਰਚਾਰ ਕੀਤਾ ਜਾਂਦਾ ਸੀ। ਇਸ ਦੀ ਮੌਤ ਦਾ ਫ਼ਾਇਦਾ ਲੈਂਦੇ ਹੋਏ ਸਰਕਾਰ ਨੇ ਇਕਦਮ ਸੁਰਜੀਤ ਸਿਹੁੰ ਬਰਨਾਲੇ ਨੂੰ ਅਕਾਲੀ ਦਲ ਦਾ ਪ੍ਰਧਾਨ ਬਣਾਉਣ ਦਾ ਪ੍ਰਬੰਧ ਕੀਤਾ, ਅਖ਼ਬਾਰਾਂ ਵਿਚ ਟਿਪਣੀਆਂ ਆਉਂਦੀਆਂ ਸਨ ਕਿ ਸੰਤ ਲੌਂਗੋਵਾਲੀਏ ਦੇ ਫੁੱਲ ਚੁਗਣ ਵਾਲੇ ਦਿਨ ਪੰਜਾਬ ਦੇ ਗਵਰਨਰ ਨੇ ਪੁਲੀਸ ਅਫਸਰਾਂ ਰਾਹੀਂ ਜ਼ਿਲ੍ਹਾ ਅਕਾਲੀ ਪ੍ਰਧਾਨਾਂ ਨੂੰ ਇਕੱਠਿਆਂ ਕਰ ਕੇ ਲੌਂਗੋਵਾਲ ਲਿਆਂਦਾ ਅਤੇ ਉਥੇ ਉਨ੍ਹਾਂ ਕੋਲੋਂ ਸੁਰਜੀਤ ਸਿਹੁੰ ਬਰਨਾਲੇ ਦੇ ਹੱਕ ਵਿਚ ਮਤਾ ਪਾਸ ਕਰਵਾਇਆ।

ਇਸ ਤਰ੍ਹਾਂ ਸੰਤ ਲੌਂਗੋਵਾਲ ਦੀ ਮੌਤ ਦੇ ਰੂਪ ਵਿਚ ਪੰਜਾਬ ਸਮਝੌਤੇ ਰਾਹੀਂ ਸਿੱਖਾਂ ਨਾਲ ਕੀਤੀ ਗਈ ਇਕ ਗ਼ਦਾਰੀ ਦਾ ਸਿੱਟਾ ਦਰਸਾਇਆ ਗਿਆ। ਅਗਲੇ ਸਿੱਟੇ ਕੇਂਦਰੀ ਸਰਕਾਰ ਨੇ ਆਪਣੇ ਆਪ ਹੀ ਦਿਖਾਉਣੇ ਸ਼ੁਰੂ ਕਰ ਦਿਤੇ ਸਨ। ਨਾ 26 ਜਨਵਰੀ, 1986 ਨੂੰ ਚੰਡੀਗੜ੍ਹ ਮਿਲਿਆ, ਨਾ ਦਿੱਲੀ, ਕਾਨ੍ਹਪੁਰ, ਬੋਕਾਰੋ ਦੇ ਸਿੱਖ ਕਾਤਲਾਂ ਨੂੰ ਕੋਈ ਸਜ਼ਾ ਮਿਲੀ, ਨਾ ਦਰਿਆਵਾਂ ਦੇ ਪਾਣੀਆਂ ਦਾ ਅਧਿਕਾਰ ਪੰਜਾਬ ਨੂੰ ਮਿਲਿਆ, ਨਾ ਸਿੱਖ ਧਰਮੀ ਫੌਜੀਆਂ ਦੀ ਰਿਹਾਈ ਹੋਈ, ਨਾ ਗੁਰਦੁਆਰਾ ਐਕਟ ਬਣਿਆ ਅਤੇ ਨਾ ਹੀ ਪੰਜਾਬੀ ਬੋਲਦੇ ਇਲਾਕੇ ਪੰਜਾਬ ਨੂੰ ਮਿਲੇ। ਜੋ ਕੁਝ ਮਿਲਿਆ ਤਾਂ ਹਜ਼ਾਰਾਂ ਦੀ ਗਿਣਤੀ ਵਿਚ ਸੀ. ਆਰ. ਪੀ. ਦੀ ਫੋਰਸ, ਅਕਾਲੀਆਂ ਨੂੰ ਕੁਰਸੀਆਂ ਅਤੇ ਸਿੱਖ ਨੌਜੁਆਨਾਂ ਨੂੰ ਝੂਠੇ ਪੁਲੀਸ ਮੁਕਾਬਲੇ ਦੀਆਂ ਗੋਲੀਆਂ। ਅਜ ਪੰਜਾਬ ਸਮਝੌਤੇ ਦੇ ਤਕਰੀਬਨ ਦੋ ਸਾਲ ਬੀਤ ਜਾਣ 'ਤੇ ਵੀ ਪੰਜਾਬ ਦੀ ਇਕ ਵੀ ਮੰਗ ਪੂਰੀ ਨਹੀਂ ਹੋਈ ਪਰ ਸਰਕਾਰੀ ਅਕਾਲੀ



Digitized by Panjab Digital Library | www.panjabdigilib.org

ਬੜੀ ਢੀਠਤਾਈ ਨਾਲ ਕੁਰਸੀਆਂ ਦਾ ਆਨੰਦ ਮਾਣਦੇ ਆ ਰਹੇ ਹਨ। ਹਜ਼ਾਰਾਂ ਸਿੱਖ ਨੌਜੁਆਨ ਜੇਲ੍ਹਾਂ ਵਿਚ ਰੁਲ੍ਹ ਰਹੇ ਹਨ। ਸੈਂਕੜੇ ਸਿੱਖ ਧਰਮੀ ਫੌਜੀ ਕੈਦ ਖ਼ਾਨਿਆਂ ਵਿਚ ਸਜ਼ਾਵਾਂ ਭੁਗਤ ਰਹੇ ਹਨ। ਹਰ ਰੋਜ਼ ਲਗਾਤਾਰ ਝੂਠੇ ਪੁਲੀਸ ਮੁਕਾਬਲਿਆਂ ਵਿਚ ਸਿੱਖ ਨੌਜੁਆਨ ਗੋਲੀਆਂ ਨਾਲ ਭੁੰਨੇ ਜਾ ਰਹੇ ਹਨ ਪਰ ਅਕਾਲੀ ਇਸ ਸਭ ਕਾਸੇ ਤੋਂ ਬਿਲਕੁਲ ਨਿਰਲੇਪ ਰਹਿ ਕੇ ਵਜ਼ੀਰੀਆਂ ਦਾ ਆਨੰਦ ਮਾਣ ਰਹੇ ਹਨ। ਅਜ ਸਮੁੱਚਾ ਸਿੱਖ-ਜਗਤ ਸੰਤ ਲੌਂਗੋਵਾਲੀਏ ਦੀ ਕਾਲ਼ੀ ਕਰਤੂਤ ਨੂੰ ਫਿੱਟ ਲਾਹਣਤੀਆਂ ਪਾ ਰਿਹਾ ਹੈ।



Digitized by Panjab Digital Library | www.panjabdigilib.org

ਅੰਤਿਕਾ 2,

 ੴ ਵਾਹਿਗੁਰੂ ਜੀ ਕੀ ਫ਼ਤਹਿ ॥ 

## ਸ੍ਰੀ ਅਕਾਲ ਤਖ਼ਤ ਸਾਹਿਬ

ਸ੍ਰੀ ਅੰਮ੍ਰਿਤਸਰ ਜੀ

ਸ੍ਰੀ ਅਕਾਲ ਤਖ਼ਤ ਸਾਹਿਬ ਦਾ

## ਹੁਕਮਨਾਮਾ

ਨਿਹੰਗ ਸੰਤਾ ਸਿੰਘ ਪੰਥ ਵਿਚੋਂ ਖਾਰਜ

ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ਮਿਤੀ 19-7-84 ਨੂੰ ਜਾਰੀ ਕੀਤੇ ਗਏ ਹੁਕਮਨਾਮੇ ਰਾਹੀਂ ਬੁੱਢਾ ਦਲ ਦੇ ਜਥੇਦਾਰ ਭਾਈ ਸੰਤਾ ਸਿੰਘ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਦੀ ਉਲੰਘਣਾ ਕਰਨ ਦੇ ਦੋਸ਼ ਵਿਚ ਤਨਖਾਹੀਆ ਕਰਾਰ ਦਿਤਾ ਗਿਆ ਸੀ ਤੇ ਉਸ ਨੂੰ ਹੁਕਮ ਕੀਤਾ ਗਿਆ ਸੀ ਕਿ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਕਾਰ ਸੇਵਾ ਤੁਰੰਤ ਬੰਦ ਕਰੇ ਅਤੇ ਮਿਤੀ 21-7-84 ਨੂੰ ਸਵੇਰੇ 8 ਵਜੇ ਆਪ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਹਾਜ਼ਰ ਹੋ ਕੇ ਪੰਜ ਸਿੰਘ ਸਾਹਿਬਾਨ ਪਾਸੋਂ ਆਪਣੀ ਕੀਤੀ ਗਲਤੀ ਦੀ ਭੁੱਲ ਬਖਸ਼ਾਵੇ ਅਤੇ ਤਨਖ਼ਾਹ ਲਵਾਵੇ।

ਭਾਈ ਸੰਤਾ ਸਿੰਘ ਨੇ ਮਿਥੀ ਤਰੀਕ ਤੇ ਸਮੇਂ ਉਤੇ ਸ੍ਰੀ ਅਕਾਲ ਤਖ਼ਤ ਸਾਹਿਬ ਸਾਹਮਣੇ ਹਾਜ਼ਰ ਹੋ ਕੇ ਆਪਣੀ ਭੁੱਲ ਨਹੀਂ ਬਖਸ਼ਾਈ। ਸਗੋਂ ਪ੍ਰੈਸ ਅਤੇ ਰੇਡੀਓ ਦੇ ਨਾਮਾ ਨਿਗਾਰਾਂ ਨੂੰ ਬਿਆਨ ਦੇਂਦਿਆਂ ਉਸ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਉਪਰੋਕਤ ਵਰਣਿਤ ਹੁਕਮਨਾਮੇ ਨੂੰ ਚਣੌਤੀ ਦਿਤੀ ਹੈ ਅਤੇ ਕਿਹਾ ਹੈ ਕਿ ਉਹ ਇਸ ਹੁਕਮਨਾਮੇ ਦਾ ਪਾਬੰਦ ਨਹੀਂ ਹੈ। ਉਸ ਦਾ ਇਹ ਕਰਤਵ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਖੁਲ੍ਹਮਖੁਲ੍ਹੀ ਬਗਾਵਤ ਹੈ।

**ਸੋ ਬੁੱਢਾ ਦਲ ਦੇ ਜਥੇਦਾਰ ਭਾਈ ਸੰਤਾ ਸਿੰਘ ਦੇ ਸੰਗੀਨ ਦੋਸ਼ ਨੂੰ ਮੁਖ ਰਖਦਿਆਂ ਉਸ ਨੂੰ ਸਿਖ ਪੰਥ ਵਿਚੋਂ ਖਾਰਜ ਕੀਤਾ ਜਾਂਦਾ ਹੈ।**

ਉਪਰੋਕਤ ਭਾਈ ਸੰਤਾ ਸਿੰਘ ਵਲੋਂ ਅਰੰਭ ਕੀਤੀ ਹੋਈ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ 'ਕਾਰ ਸੇਵਾ' ਨਹੀਂ 'ਸਰਕਾਰ ਸੇਵਾ' ਹੈ। ਕੋਈ ਗੁਰੂ ਦਾ ਸਿਖ ਇਸ 'ਸਰਕਾਰ



Digitized by Panjab Digital Library | www.panjabdigilib.org

ਸੇਵਾਂ ਵਿਚ ਕਿਸੇ ਕਿਸਮ ਦਾ ਸਹਿਯੋਗ ਨਾ ਦੇਵੇ ।

**ਜੋ ਕੋਈ ਪੰਥ ਦਾ ਇਹ ਹੁਕਮ ਮੰਨੇਗਾ ਸੋ ਨਿਹਾਲ ਹੋਵੇਗਾ ।**

ਸਹੀ—
ਕਿਰਪਾਲ ਸਿੰਘ ਜਥੇਦਾਰ,
ਸ੍ਰੀ ਅਕਾਲ ਤਖ਼ਤ ਸਾਹਿਬ
ਸ੍ਰੀ ਅੰਮ੍ਰਿਤਸਰ

ਸਹੀ—
ਸਾਹਿਬ ਸਿੰਘ
ਹੈੱਡ ਗ੍ਰੰਥੀ,
ਸ੍ਰੀ ਦਰਬਾਰ ਸਾਹਿਬ
ਸ੍ਰੀ ਅੰਮ੍ਰਿਤਸਰ

ਸਹੀ—
ਹਰਿਚਰਨ ਸਿੰਘ ਮੁਹਾਲੋਂ
ਜਥੇਦਾਰ,
ਤਖ਼ਤ ਸ੍ਰੀ ਕੇਸਗੜ੍ਹ ਸਾ:
ਸ੍ਰੀ ਅਨੰਦਪੁਰ ਸਾਹਿਬ

ਸਹੀ—ਲੱਖਾ ਸਿੰਘ
ਜਥੇਦਾਰ, ਤਖ਼ਤ ਸ੍ਰੀ ਦਮਦਮਾ ਸਾਹਿਬ
ਤਲਵੰਡੀ ਸਾਬੋ

ਸਹੀ—ਪ੍ਰੀਤਮ ਸਿੰਘ
ਹੈੱਡ ਗ੍ਰੰਥੀ, ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

ਮਿਤੀ 22-7-84, ਮੁਤਾਬਿਕ 8 ਸਾਵਣ, ਸੰਮਤ ਨਾਨਕਸ਼ਾਹੀ 515

ਮੋਹਰ ਸ੍ਰੀ ਅਕਾਲ ਤਖ਼ਤ ਸਾਹਿਬ





Digitized by Panjab Digital Library | www.panjabdigilib.org

ਅੰਤਿਕਾ ਨੰ: 3



ੴ ਵਾਹਿਗੁਰੂ ਜੀ ਕੀ ਫ਼ਤਹਿ ॥



## ਸ੍ਰੀ ਅਕਾਲ ਤਖ਼ਤ ਸਾਹਿਬ

## ਹੁਕਮ 1

ਸ੍ਰੀ ਅੰਮ੍ਰਿਤਸਰ, 2-9-84

4-5 ਤੇ 6 ਜੂਨ 1984 ਨੂੰ ਜ਼ੈਲ ਸਿੰਘ ਦੇ ਆਰਡਰ ਅਨੁਸਾਰ ਭਾਰਤੀ ਫ਼ੌਜ ਵੱਲੋਂ ਤੋਪਾਂ ਟੈਂਕਾਂ ਨਾਲ ਲੈਸ ਹੋ ਕੇ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਸਮੇਤ ਪੰਜਾਬ ਭਰ ਦੇ 38 ਸਿੱਖ ਗੁਰਦੁਆਰਾ ਸਾਹਿਬਾਨ 'ਤੇ ਧਾਵਾ ਬੋਲ ਕੇ, ਸ੍ਰੀ ਹਰਿਮੰਦਰ ਸਾਹਿਬ ਨੂੰ ਗੋਲੀਆਂ ਮਾਰੀਆਂ ਗਈਆਂ। ਸਿੱਖ ਕੌਮ ਦੇ ਸ਼ਰੋਮਣੀ ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਤੋਪਾਂ ਟੈਂਕਾਂ ਨਾਲ ਢਾਹਿਆ ਗਿਆ। ਦਰਸ਼ਨੀ ਡਿਉਢੀ ਨੂੰ ਤੋਪ ਦੇ ਗੋਲਿਆਂ ਨਾਲ ਵਿੰਨ੍ਹਿਆਂ ਗਿਆ, ਸ੍ਰੀ ਹਰਿਮੰਦਰ ਸਾਹਿਬ ਅੰਦਰ ਪ੍ਰਕਾਸ਼ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਨੂੰ ਗੋਲੀ ਨਾਲ ਜ਼ਖਮੀ ਕੀਤਾ ਗਿਆ। ਢਾਈ ਹਜ਼ਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਦੀਆਂ ਪੁਰਾਤਨ ਹੱਥ ਲਿਖਤ ਬੀੜਾਂ ਅਗਨ ਭੇਟ ਕੀਤੀਆਂ ਗਈਆਂ। ਸਿੱਖ ਗੁਰੂ ਸਾਹਿਬਾਨ ਤੇ ਮਹਾਨ ਸ਼ਹੀਦ ਸਿੰਘਾਂ ਦੇ ਪਾਵਨ ਸ਼ਸਤਰ, ਤੋਸ਼ਾਖਾਨਾ ਦੀ ਕੀਮਤੀ ਚਾਨਣੀ ਅਤੇ ਸਿੱਖ ਰੈਫਰੈਂਸ ਲਾਇਬਰੇਰੀ ਵਿਚ ਸਾਡੇ ਵੱਡਮੁੱਲੇ ਸਭਿਆਚਾਰਕ ਵਿਰਸੇ ਨੂੰ ਸਾੜ ਕੇ ਸੁਆਹ ਕੀਤਾ ਗਿਆ। ਸ੍ਰੀ ਗੁਰੂ ਰਾਮ ਦਾਸ ਸਰਾਂ, ਤੇਜਾ ਸਿੰਘ ਸਮੁੰਦਰੀ ਹਾਲ ਅਤੇ ਸ੍ਰੀ ਗੁਰੂ ਨਾਨਕ ਨਿਵਾਸ ਨੂੰ ਜਾਣ ਬੁਝ ਕੇ ਬਰਬਾਦ ਕੀਤਾ ਗਿਆ, ਵੱਖ ਵੱਖ ਗੁਰਧਾਮਾਂ ਵਿਚ ਦਰਸ਼ਨਾਂ ਲਈ ਆਏ ਹਜ਼ਾਰਾਂ ਸਿੰਘਾਂ, ਸਿੰਘਣੀਆਂ ਤੇ ਬੱਚੇ ਬੱਚੀਆਂ ਦਾ ਕਤਲੇ-ਆਮ ਕੀਤਾ ਗਿਆ। ਅਤੇ ਪੰਜਾਬ ਭਰ ਵਿਚ ਸਿੱਖਾਂ ਵਿਰੁੱਧ ਇਹ ਦਮਨ ਚੱਕਰ ਹਾਲੀਂ ਤੀਕ ਵੀ ਜਾਰੀ ਹੈ। ਇਹ ਇਕ ਐਸਾ ਵਹਿਸ਼ੀਆਨਾ ਤੇ ਕਾਤਲਾਨਾ ਹਮਲਾ ਹੈ, ਜਿਸ ਨੇ ਸਮੁੱਚੀ ਸਿੱਖ ਕੌਮ ਦੇ ਹਿਰਦੇ ਨੂੰ ਲਹੂ ਲੁਹਾਨ ਕਰ ਸੁੱਟਿਆ ਹੈ।

ਜ਼ੈਲ ਸਿੰਘ ਨੇ 8 ਜੂਨ, 1984 ਨੂੰ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਜ਼ੁਲਮਾਂ ਦੇ ਦ੍ਰਿਸ਼ ਵੇਖਣ ਤੋਂ ਬਾਅਦ ਵੀ ਰੇਡੀਉ ਅਤੇ ਦੂਰਦਰਸ਼ਨ ਤੇ ਦਿੱਤੀ ਆਪਣੀ ਸਪੀਚ ਵਿਚ ਸਿੱਖ ਕੌਮ ਨਾਲ ਕੀਤੇ ਦਿਲ-ਕੰਬਾਊ ਜ਼ੁਲਮਾਂ ਬਾਰੇ ਇਕ ਲਫਜ਼ ਤਕ ਨਾ ਕਿਹਾ ਅਤੇ ਨਾ ਹੀ ਆਹ ਦਾ ਨਾਅਰਾ ਮਾਰਿਆ। ਭਾਰਤ ਸਰਕਾਰ ਵੱਲੋਂ ਸਿੱਖ ਕੌਮ



Digitized by Panjab Digital Library | www.panjabdigilib.org

ਨਾਲ ਲਗਾਤਾਰ ਕੀਤੇ ਜਾ ਰਹੇ ਜ਼ੁਲਮਾਂ ਦੀ ਜ਼ਿੰਮੇਂਵਾਰੀ ਭਾਰਤੀ ਫੌਜ ਦੇ ਸੁਪਰੀਮ ਕਮਾਂਡਰ ਹੋਣ ਦੇ ਨਾਤੇ ਜ਼ੈਲ ਸਿੰਘ ਉਪਰ ਆਉਂਦੀ ਹੈ।

ਜ਼ੈਲ ਸਿੰਘ ਨੇ 8 ਜੂਨ, 1984 ਨੂੰ ਆਪਣੇ ਸਿਰ 'ਤੇ ਛੱਤਰ ਲੈ ਕੇ 'ਤੇ ਜੁੱਤੀ ਪਾ ਕੇ ਸ੍ਰੀ ਹਰਿਮੰਦਰ ਸਾਹਿਬ ਦੀਆਂ ਪਰਕਰਮਾਂ ਵਿਚ ਪੁੱਜ ਕੇ, ਮਹਾਨ ਸਿੱਖ ਰਵਾਇਤਾਂ ਅਤੇ ਸਿੱਖ ਰਹਿਤ ਮਰਯਾਦਾ ਦਾ ਘੋਰ ਅਪਮਾਨ ਕੀਤਾ ਹੈ।

ਉਪਰੋਕਤ ਦੋਸ਼ਾਂ ਦੇ ਕਾਰਨ ਉਸ ਨੂੰ ਸਿੱਖ ਹੋਣ ਦੇ ਨਾਤੇ ਖ਼ਾਲਸਈ ਮਰਯਾਦਾ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਤਨਖ਼ਾਹੀਆ ਕਰਾਰ ਦਿੱਤਾ ਜਾਂਦਾ ਹੈ। ਸਰਬ ਸੰਸਾਰ ਦੀਆਂ ਸਿੱਖ ਸੰਗਤਾਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਜਦੋਂ ਤਕ ਜ਼ੈਲ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ ਖ਼ੁਦ ਹਾਜ਼ਰ ਹੋ ਕੇ ਭੁੱਲ ਬਖਸ਼ਵਾ ਕੇ ਤਨਖ਼ਾਹ ਨਹੀਂ ਲਵਾ ਲੈਂਦਾ ਉਦੋਂ ਤਕ ਕੋਈ ਸਿੱਖ, ਸੰਗਤ ਕਿਸੇ ਪ੍ਰਕਾਰ ਦੀ ਇਸ ਨਾਲ ਮਿਲਵਰਤਨ ਨਾ ਕਰੇ ਜਿਹੜਾ ਸਿੱਖ ਉਪਰੋਕਤ ਹੁਕਮਨਾਮੇ ਦੀ ਉਲੰਘਣਾ ਕਰੇਗਾ ਉਸ ਦੇ ਖਿਲਾਫ਼ ਵੀ ਗੁਰਮਤਿ ਅਨੁਸਾਰ ਕਾਰਵਾਈ ਕੀਤੀ ਜਾਵੇਗੀ।

## ਹੁਕਮ 2

ਕੇਂਦਰੀ ਸਰਕਾਰ ਦੇ ਮੰਤਰੀ ਬੂਟਾ ਸਿੰਘ ਨੇ ਮਿਤੀ 16 ਅਤੇ 17 ਜੂਨ, 1984 ਦੀਆਂ ਸਾਡੇ ਨਾਲ ਹੋਈਆਂ ਮੀਟਿੰਗਾਂ ਵਿਚ ਸਾਨੂੰ ਭਰੋਸਾ ਦਿਵਾਇਆ ਸੀ ਕਿ ਸਾਡੇ ਵੱਲੋਂ ਲਿਖ ਕੇ ਦਿੱਤੇ 14 ਪੁਆਇੰਟ ਪ੍ਰਧਾਨ ਮੰਤਰੀ ਤੋਂ ਮਨਜ਼ੂਰ ਕਰਵਾ ਕੇ ਐਲਾਨ ਕਰਵਾ ਦਿਆਂਗਾ। ਜਿਨ੍ਹਾਂ ਵਿਚ ਪਹਿਲਾ ਨੁਕਤਾ ਇਹ ਸੀ ਕਿ ਫੌਜ ਨੂੰ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚੋਂ ਬਾਹਰ ਕੱਢਿਆ ਜਾਵੇ ਅਤੇ ਕਾਰ ਸੇਵਾ ਪੰਜ ਸਿੰਘ ਸਾਹਿਬਾਨ ਸ਼ਲੋਂ ਜੋ ਬਾਬੇ ਹਰਬੰਸ ਸਿੰਘ ਨੂੰ ਸਉਂਪੀ ਗਈ ਹੈ, ਸਰਕਾਰ ਉਸ ਨਾਲ ਸਹਿਮਤ ਹੋਵੇਗੀ। ਪਰ ਬਾਦ ਵਿਚ ਦਿੱਲੀ ਜਾ ਕੇ ਮੁਕਰ ਗਿਆ। ਦੂਜੀ ਵਾਰ ਬਾਬਾ ਖੜਕ ਸਿੰਘ ਦੀ ਸਰਪਰਸਤੀ ਹੇਠ ਬਾਬਾ ਹਰਬੰਸ ਸਿੰਘ ਨੇ ਸੇਵਾ ਕਰਨੀ ਮੰਨ ਲਈ, ਜਿਸ ਨੂੰ ਸਿੰਘ ਸਾਹਿਬਾਨ ਨੇ ਪ੍ਰਵਾਨਗੀ ਦੇ ਦਿੱਤੀ। ਨਾਲ ਹੀ ਬੂਟਾ ਸਿੰਘ ਨੇ ਸਰਕਾਰ ਵੱਲੋਂ ਸੰਮਤੀ ਪ੍ਰਗਟਾਈ ਬਾਦ ਵਿਚ ਬੂਟਾ ਸਿੰਘ ਸਾਫ ਮੁਕਰ ਗਿਆ। ਸਿੰਘ ਸਾਹਿਬਾਨ ਨੂੰ ਗੱਲਬਾਤ ਦੇ ਚੱਕਰ ਵਿਚ ਪਾ ਕੇ ਸਮਾਂ ਲੰਘਾ ਕੇ ਸਾਂਝੀ ਮਰਜ਼ੀ ਤੇ ਸਿੱਖ ਪਰੰਪਰਾਵਾਂ ਦੇ ਉਲਟ ਨਿਹੰਗ ਸੰਤਾ ਸਿੰਘ ਨੂੰ ਲੈ ਆਇਆ। ਪੰਜਾਂ ਸਿੰਘ ਸਾਹਿਬਾਨ ਵੱਲੋਂ ਦਿੱਤੇ ਗਏ ਨੋਟਿਸ ਦੀ ਪਰਵਾਹ ਨਾ ਕਰਦਿਆਂ ਸੰਤਾ ਸਿੰਘ ਤੋਂ ਸੇਵਾ ਸ਼ੁਰੂ ਕਰਵਾ ਦਿੱਤੀ। ਫਿਰ ਸੰਤਾ ਸਿੰਘ ਨੂੰ ਤਨਖ਼ਾਹੀਆ ਕਰਾਰ ਦੇ ਕੇ ਪੰਥ ਵਿਚੋਂ ਖਾਰਜ ਕੀਤੇ ਜਾਣ ਦੇ ਬਾਵਜੂਦ ਵੀ ਇਸ ਨੂੰ ਸੇਵਾ ਤੋਂ ਨਾ ਹਟਾਇਆ, ਸਗੋਂ 11 ਅਗਸਤ ਨੂੰ ਸਰਕਾਰੀ ਸਰਬੱਤ ਖ਼ਾਲਸਾ ਨਾਂ ਦਾ ਇਕੱਠ ਸਰਕਾਰੀ ਮਸ਼ੀਨਰੀ ਵਰਤ ਕੇ ਸਿੱਖਾਂ ਨੂੰ ਗੁਮਰਾਹ ਕਰਨ ਲਈ ਸੱਦ ਲਿਆ। ਉਸ ਅਖੌਤੀ ਸਰਬੱਤ ਖ਼ਾਲਸਾ ਸੰਮੇਲਨ ਵਿਚ ਸਿੰਘ ਸਾਹਿਬਾਨ ਦੀ ਸ਼ਾਨ ਤੇ



Digitized by Panjab Digital Library | www.panjabdigilib.org



**ਸਿੰਘ ਸਾਹਿਬ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ**
ਆਪਣੇ ਸਾਥੀ ਸਿੰਘਾਂ ਨਾਲ ਇਕ ਸ਼ਾਹੀ ਅੰਦਾਜ਼ ਵਿਚ ਬੈਠੇ ਹੋਏ ।

Digitized by Panjab Digital Library | www.panjabdigilib.org

## ਜਨਰਲ ਸੁਬੇਗ ਸਿੰਘ ਜੀ



ਬੰਗਲਾ ਦੇਸ਼ ਨੂੰ ਸੁਤੰਤਰ ਕਰਾਉਣ ਵਾਲਾ ਜਰਨੈਲ
ਆਪਣੀ ਕੌਮ ਨੂੰ ਗੁਲਾਮ ਹੋਇਆ ਕਿਸ ਤਰ੍ਹਾਂ
ਦੇਖ ਸਕਦਾ ਹੈ ?

Digitized by Panjab Digital Library | www.panjabdigilib.org



ਸ੍ਰੀ ਦਰਬਾਰ ਸਾਹਿਬ ਦੀ ਰਖਿਆ ਕਰਦੇ ਹੋਏ ਸਿੰਘ ਸੂਰਮੇਂ
ਟਕਸਾਲ ਦਾ ਸਿੰਘ ਗੋਲੀ ਚਲਾ ਰਿਹਾ ਹੈ ਅਤੇ ਫੈਡਰੇਸ਼ਨ ਦਾ ਸਿੰਘ
ਮੈਗਜ਼ੀਨ ਭਰ ਭਰ ਕੇ ਦੇ ਰਿਹਾ ਹੈ ।

Digitized by Panjab Digital Library | www.panjabdigilib.org



ਅਕਾਲ ਫੈਡਰੇਸ਼ਨ ਦੇ ਪ੍ਰਧਾਨ
**ਭਾਈ ਕੰਵਰ ਸਿੰਘ ਜੀ।**

Digitized by Panjab Digital Library | www.panjabdigilib.org



ਦੋ ਦਿਨ ਘਟ ਜਿਊਣਾ ਪਰ ਜਿਊਣਾ ਅਣਖ ਦੇ ਨਾਲ ।

Digitized by Panjab Digital Library | www.panjabdigilib.org

ਪਦਵੀ ਵਿਰੁੱਧ ਅਪਮਾਨ-ਜਨਕ ਸ਼ਬਦ ਕਹੇ ਪੰਜ ਸਿੰਘ ਸਾਹਿਬਾਨ ਦੀ ਅਥਾਰਟੀ ਨੂੰ ਵੀ ਚੈਲਿੰਜ ਕੀਤਾ ਗਿਆ ।

ਉਪਰੋਕਤ ਦੋਸ਼ਾਂ ਦੇ ਅਧਾਰ 'ਤੇ ਬੂਟਾ ਸਿੰਘ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ਤਨਖ਼ਾਹੀਆ ਕਰਾਰ ਦਿੱਤਾ ਜਾਂਦਾ ਹੈ । ਸਰਬ ਸੰਸਾਰ ਦੀਆਂ ਸੰਗਤਾਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਜਦੋਂ ਤਕ ਬੂਟਾ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋ ਕੇ ਭੁੱਲ ਬਖਸ਼ਵਾ ਕੇ ਤਨਖਾਹ ਨਹੀਂ ਲਵਾ ਲੈਂਦਾ ਉਦੋਂ ਤਕ ਕੋਈ ਵੀ ਸਿੱਖ ਸੰਗਤ ਕਿਸੇ ਪ੍ਰਕਾਰ ਦੀ ਇਸ ਨਾਲ ਮਿਲਵਰਤਨ ਨਾ ਕਰੇ ।

(ਸਹੀ) ਕਿਰਪਾਲ ਸਿੰਘ
ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ
ਸ੍ਰੀ ਅੰਮ੍ਰਿਤਸਰ ।

(ਸਹੀ) ਹਰਿਚਰਨ ਸਿੰਘ ਮੁਹਾਲੋਂ
ਜਥੇਦਾਰ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ,

(ਸਹੀ) ਲੱਖਾ ਸਿੰਘ
ਜਥੇਦਾਰ, ਤਖ਼ਤ ਸ੍ਰੀ ਦਮਦਮਾ ਸਾਹਿਬ

(ਸਹੀ) ਸਾਹਿਬ ਸਿੰਘ
ਹੈਡ ਗ੍ਰੰਥੀ, ਸ੍ਰੀ ਦਰਬਾਰ ਸਾਹਿਬ
ਸ੍ਰੀ ਅੰਮ੍ਰਿਤਸਰ ।

(ਸਹੀ) ਪ੍ਰੀਤਮ ਸਿੰਘ
ਹੈਡ ਗ੍ਰੰਥੀ, ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ ।



Digitized by Panjab Digital Library | www.panjabdigilib.org

ਅੰਤਿਕਾ 4.

## ਹੁਕਮਨਾਮਾ

ੴ ਵਾਹਿਗੁਰੂ ਜੀ ਕੀ ਫਤਹਿ

ਸ੍ਰੀ ਅਕਾਲ ਜੀ ਸਹਾਇ ॥

ਮਿਤੀ 11-2-87

## ਹੁਕਮਨਾਮਾ

ਸ੍ਰੀ ਅਕਾਲ ਤਖ਼ਤ ਸਾਹਿਬ ਮ:-4

"ਪੂਰੇ ਗੁਰ ਕਾ ਹੁਕਮ ਨਾ ਮੰਨੇ
ਉਹ ਮਨਮੁਖ ਅਗਿਆਨ ਮੁਠਾ ਬਿਖ ਮਾਇਆ
ਗੁਰਸਿੱਖਾਂ ਵਡਿਆਈ ਭਾਵੈ
ਗੁਰ ਪੂਰੇ ਕੀ ਮਨਮੁਖਾ
ਉਹ ਵੇਲਾ ਹਥ ਨਾ ਆਇਆ।"

ਸ੍ਰੀ ਅਕਾਲ ਤਖਤ ਸਾਹਿਬ ਵਲੋਂ ਸਿੱਖੀ ਦੇ ਵਾਧੇ ਲਈ ਤੇ ਪੰਥਕ ਹਿੱਤਾਂ ਨੂੰ ਸਨਮੁਖ ਰੱਖ ਕੇ ਸਿੱਖ ਕੌਮ 'ਚ ਪਈ ਫੁੱਟ ਤੇ ਦੁਫੇੜ ਨੂੰ ਖ਼ਤਮ ਕਰਨ ਅਤੇ ਪੰਥਕ ਏਕਤਾ ਦੇ ਮਨੋਰਥ ਲਈ ਸ਼੍ਰੋਮਣੀ ਅਕਾਲੀ ਦਲ ਦੇ ਵਖ ਵਖ ਧੜਿਆਂ ਦੇ ਮੁਖੀਆਂ ਨੂੰ ਅਹੁਦੇ ਤਿਆਗਣ ਦਾ ਆਦੇਸ਼ ਜਾਰੀ ਕੀਤਾ ਗਿਆ ਸੀ, ਜਿਸ ਨੂੰ ਮੰਨਣ ਤੋਂ ਸੁਰਜੀਤ ਸਿੰਘ ਬਰਨਾਲਾ ਇਨਕਾਰੀ ਹੋਇਆ ਹੈ। ਇਸ 'ਤੇ 8 ਫਰਵਰੀ, 1987 ਨੂੰ ਜਾਰੀ ਕੀਤੇ ਹੁਕਮ ਅਨੁਸਾਰ ਸੁਰਜੀਤ ਸਿੰਘ ਬਰਨਾਲਾ ਨੂੰ ਤਨਖ਼ਾਹੀਆ ਕਰਾਰ ਦਿਤਾ ਗਿਆ ਸੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹਜ਼ੂਰ 11 ਫਰਵਰੀ, 1987 ਨੂੰ ਦੁਪਹਿਰ 2 ਵਜੇ ਲਿਖਤੀ ਸਪੱਸ਼ਟੀਕਰਨ ਲੈ ਕੇ ਆਪ ਹਾਜ਼ਰ ਹੋਣ ਦਾ ਹੁਕਮ ਦਿਤਾ ਸੀ। ਉਹ ਸ੍ਰੀ ਅਕਾਲ ਤਖ਼ਤ ਸਾਹਮਣੇ ਪੇਸ਼ ਨਾ ਹੋ ਕੇ ਹੁਕਮ ਦੀ ਉਲੰਘਣਾ ਦਾ ਦੋਸ਼ੀ ਹੈ।

"ਸਤਿਗੁਰ ਸਾਹਿਬ ਛਡਿਕੇ
ਮਨਮੁਖ ਹੋਇ ਬੰਦੇ ਦਾ ਬੰਦਾ।"

ਹੁਣ ਪ੍ਰਮਾਣਿਤ ਹੈ ਕਿ ਸੁਰਜੀਤ ਸਿੰਘ ਬਰਨਾਲਾ ਅਕਾਲ ਤਖ਼ਤ ਸਾਹਿਬ ਦੇ ਆਦੇਸ਼ ਅਨੁਸਾਰ ਆਪਣੇ ਧੜੇ ਦੀ ਪ੍ਰਧਾਨਗੀ ਤੋਂ ਅਸਤੀਫ਼ਾ ਨਾ ਦੇਣ ਦਾ ਦੋਸ਼ੀ ਹੈ।



Digitized by Panjab Digital Library | www.panjabdigilib.org

2. ਏਕਤਾ ਯਤਨਾ ਸਬੰਧੀ ਨਿਰਮੂਲ ਤੇ ਕੂੜੇ ਦੂਸ਼ਣ ਲਾ ਕੇ ਪੰਜ ਸਿੰਘ ਸਾਹਿਬਾਨ ਦੇ ਮਾਣ ਅਤੇ ਪ੍ਰਤਿਸ਼ਠਾ ਘਟਾਉਣ ਦਾ ਦੋਸ਼ੀ ਹੈ ।

3. ਉਸ ਦੇ ਭੇਜੇ ਪ੍ਰਤੀਨਿਧ ਨੇ ਪੂਰੀ ਤਸੱਲੀ ਉਪਰੰਤ ਆਪਣੇ ਦਲ ਦੀਆਂ ਸੇਵਾਵਾਂ ਸ਼੍ਰੋਮਣੀ ਅਕਾਲੀ ਦਲ ਨੂੰ ਸਮਰਪਿਤ ਕਰਨ ਦਾ ਲਿਖਤੀ ਬਚਨ ਦਿਤਾ ਜਿਸ ਤੋਂ ਮੁਨਕਰ ਹੋ ਕੇ ਸੁਰਜੀਤ ਸਿੰਘ ਬਰਨਾਲਾ ਸ੍ਰੀ ਅਕਾਲ ਤਖ਼ਤ ਸਾਹਿਬ ਨਾਲ ਧੋਖਾ ਅਤੇ ਵਿਸ਼ਵਾਸਘਾਤ ਕਰਨ ਦਾ ਦੋਸ਼ੀ ਹੈ ।

4. ਸ੍ਰੀ ਅਕਾਲ ਤਖ਼ਤ ਸਾਹਮਣੇ ਪੇਸ਼ ਹੋਣ ਤੋਂ ਇਨਕਾਰੀ ਹੋਣ ਦਾ ਦੋਸ਼ੀ ਹੈ ।

5. ਆਪਣੇ ਧੜੇ ਦੀ ਹੋਂਦ ਤੇ ਆਪਣੀ ਪ੍ਰਧਾਨਗੀ ਬਰਕਰਾਰ ਰਖਣ ਦਾ ਦਾਅਵਾ ਕਰ ਕੇ ਗੁਰੂ ਦੇ ਸਿੱਖਾਂ ਵਿਚ ਫੁਟ ਪਾਉਣ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਆਕੀ ਹੋਣ ਦਾ ਘੋਰ ਅਪਰਾਧੀ ਹੈ ।

"ਮਨਮੁਖ ਮੂਲਹੁ ਭੁਲਿਆ
ਵਿਚ ਲਬੁ ਲੋਭੁ ਅਹੰਕਾਰ ॥"

ਸੁਰਜੀਤ ਸਿੰਘ ਬਰਨਾਲਾ ਦੀਆਂ ਉਪਰੋਕਤ ਪੰਥ ਵਿਰੋਧੀ ਕਾਰਵਾਈਆਂ ਤੇ ਉਸ ਦਾ ਪਿਛਲਾ ਆਚਰਣ ਜਿਸ ਰਾਹੀਂ ਸ੍ਰੀ ਦਰਬਾਰ ਸਾਹਿਬ 'ਤੇ ਪੁਲਸ ਹਮਲੇ ਦੀ ਤਨਖ਼ਾਹ ਲਵਾ ਕੇ ਭੁਲ ਬਖਸ਼ਾਉਣ ਉਪਰੰਤ ਵੀ ਵਾਰ ਵਾਰ ਪੁਲਸ ਦਾਖਲ ਕਰ ਕੇ ਗੁਰਧਾਮਾਂ ਅਤੇ ਸ੍ਰੀ ਗੁਰੂ ਗਰੰਥ ਸਾਹਿਬ ਦੀ ਘੋਰ ਬੇਅਦਬੀ ਦਾ ਅਪਰਾਧ ਹੈ, ਨੂੰ ਵਿਚਾਰਦਿਆਂ ਹੋਇਆਂ ਸਪੱਸ਼ਟ ਪ੍ਰਗਟ ਹੁੰਦਾ ਹੈ ਕਿ ਉਹ ਜ਼ਾਤੀ ਸਵਾਰਥ ਅਧੀਨ ਗੁਰੂ ਪੰਥ ਤੋਂ ਬੇਮੁਖ ਹੋ ਚੁੱਕਾ ਹੈ ।

"ਨਾਨਕ ਮਨਮੁਖਾ ਨਾਲੋਂ ਤੁਟੀ ਭਲੀ
ਜਿਨ ਮਾਇਆ ਮੋਹ ਪਿਆਰ ॥"

ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਆਕੀ ਹੋਣ, ਗੁਰਧਾਮਾਂ ਤੇ ਸ੍ਰੀ ਗੁਰੂ ਗਰੰਥ ਸਾਹਿਬ ਦੇ ਅਪਮਾਨ ਅਤੇ ਸਿੱਖ ਕੌਮ ਵਿਚ ਫੁਟ ਪਾਉਣ ਦੇ ਘੋਰ ਅਪਰਾਧ ਵਿਚ ਸੁਰਜੀਤ ਸਿੰਘ ਬਰਨਾਲਾ ਨੂੰ ਪੰਥਕ ਰਵਾਇਤਾਂ ਅਤੇ ਖ਼ਾਲਸਾਈ ਮਰਿਯਾਦਾ ਅਨੁਸਾਰ ਸਿੱਖ ਪੰਥ ਵਿਚੋਂ ਖਾਰਜ ਕੀਤਾ ਜਾਂਦਾ ਹੈ ।

"ਜੋ ਸਤਿਗੁਰ ਫਿਟਕੇ
ਸੇ ਸਭ ਜਗਤਿ ਫਿਟਕੇ
ਨਿਤ ਭੰਬਲ ਭੂਸੇ ਖਾਹੀ ॥"

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮ ਅਨੁਸਾਰ ਸਭ ਸਿੱਖ ਮਾਈ ਭਾਈ ਨੂੰ ਹੁਕਮ ਹੈ ਕਿ ਉਹ ਸੁਰਜੀਤ ਸਿੰਘ ਬਰਨਾਲਾ ਨਾਲ ਰੋਟੀ ਬੇਟੀ ਦੀ ਸਾਂਝ ਨਾ ਰਖਣ, ਪੰਥਕ



Digitized by Panjab Digital Library | www.panjabdigilib.org

ਸਟੇਜ ਤੋਂ ਨਾ ਬੋਲਣ ਦਿਤਾ ਜਾਵੇ, ਹਰ ਯੋਗ ਤਰੀਕੇ ਨਾਲ ਵਿਰੋਧ ਕੀਤਾ ਜਾਵੇ, ਕੋਈ ਮਿਲਵਰਤਣ ਤੇ ਸਹਿਯੋਗ ਨਾ ਕਰਨ। ਜੋ ਕੋਈ ਹੁਕਮ ਦੀ ਉਲੰਘਣਾ ਕਰੇਗਾ ਪੰਥ ਦਾ ਦੋਖੀ ਹੋਏਗਾ। ਇਹ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਹੁਕਮਨਾਮਾ ਹੈ, ਜੋ ਮੰਨੇਗਾ ਨਿਹਾਲ ਹੋਵੇਗਾ ਅਤੇ ਸਤਿਗੁਰ ਉਸ ਦੇ ਹਲਤ ਪਲਤ ਸਹਾਈ ਹੋਵੇਗਾ।

ਸਹੀ/—

(ਮੋਹਰ ਸ੍ਰੀ ਅਕਾਲ ਤਖ਼ਤ ਸਾਹਿਬ) (ਪੰਜ ਸਿੰਘ ਸਾਹਿਬਾਨ ਦੇ ਦਸਤਖ਼ਤ)

ਮਿਤੀ 29 ਮਾਘ ਸੰਮਤ ਨਾਨਕਸ਼ਾਹੀ 518 ਤਥਾ ਸੰਮਤ ਬਿਕ੍ਰਮੀ 2043,
(11 ਫਰਵਰੀ, 1987)



Digitized by Panjab Digital Library | www.panjabdigilib.org

